10

# ਜੀਵਨ
# ਸਫਲ ਜੀਵਨ







ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ

ੴ ਵਾਹਿਗੁਰੂ ਜੀ ਕੀ ਫ਼ਤਹਿ॥

208

ਸਫਲ ਤਿਨਾ ਕਾ ਜੀਵਿਆ ਆਏ ਤੇ ਪਰਵਾਣ ॥

# ਜੀਵਨਾ ਸਫਲ ਜੀਵਨ

(ਸਹਿਜ, ਸੁਖੀ ਅਤੇ ਸਫਲ ਜੀਵਨ ਦੇ ਕੁਝ ਉੱਘੇ ਰਾਜ਼ਾਂ ਦੀਆਂ ਨੌਂ ਕੁੰਜੀਆਂ)


ਕ੍ਰਿਤ

ਡਾ: ਕਿਸ਼ਨ ਸਿੰਘ

ਮਾਛੀਵਾੜਾ ਰੋਡ, ਸਮਰਾਲਾ, ਜ਼ਿਲ੍ਹਾ ਲੁਧਿਆਣਾ






ਪ੍ਰਕਾਸ਼ਕ

ਸਿੱਖ ਮਿਸ਼ਨਰੀ ਕਾਲਜ (ਰਜਿ:)

1051, ਕੂਚਾ ਨੰ: 14, ਫ਼ੀਲਡ ਗੰਜ, ਲੁਧਿਆਣਾ – 8, ਫੋਨ : 663452

ਸਬ ਆਫ਼ਿਸ : A - 143, ਫ਼ਤਹਿ ਨਗਰ, ਨਵੀਂ ਦਿੱਲੀ – 18, ਫੋਨ : 5135677

## ਤਤਕਰਾ

| ਕ੍ਰ. ਸੰ. | ਵਿਸ਼ਾ | ਪੰਨਾ |
|---|---|---|




ਪਹਿਲਾ ਸੰਸਕਰਣ : ਅਕਤੂਬਰ 1996 : 4000

ੴ ਸਤਿਗੁਰ ਪ੍ਰਸਾਦਿ

# ਮੁੱਖ ਬੰਦ

ਕਰਤਾ ਪੁਰਖ ਦੀ ਜੀਵ ਰਚਨਾ ਚੌਰਾਸੀ ਲੱਖ ਭਾਵ ਬੇਅੰਤ ਜੂਨਾਂ ਵਿਚ ਵੰਡੀ ਹੋਈ ਦਸੀ ਗਈ ਹੈ ਅਤੇ ਇਸ 'ਚੋਂ ਮਾਨਵੀ ਜੀਵ ਨੂੰ ਕਰਤਾ ਪੁਰਖ ਨੇ ਕਈ ਵਿਸ਼ੇਸ਼ ਕਲਾਵਾਂ ਨਾਲ ਸ਼ਿੰਗਾਰ ਕੇ 'ਸਰਦਾਰ' ਪਦਵੀ ਵਜੋਂ ਨਿਵਾਜਿਆ ਹੈ, ਜਿਸ ਨੂੰ ਗੁਰਬਾਣੀ ਅਨੁਸਾਰ ਇਸ ਪ੍ਰਕਾਰ ਵਰਨਣ ਕੀਤਾ ਹੈ :—

(i) ਅਵਰ ਜੋਨਿ ਤੇਰੀ ਪਨਿਹਾਰੀ ॥
ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥

(ਆਸਾ, ਮ: ੫, ਪੰਨਾ ੩੭੪)

(ii) ਲਖ ਚਉਰਾਸੀਹ ਜੋਨਿ ਸਬਾਈ ॥
ਮਾਣਸ ਕਉ ਪ੍ਰਭਿ ਦੀਈ ਵਡਿਆਈ ॥
ਇਸੁ ਪਉੜੀ ਤੇ ਜੋ ਨਰੁ ਚੂਕੈ,
ਸੋ ਆਇ ਜਾਇ ਦੁਖੁ ਪਾਇਦਾ ॥ (ਮਾਰੂ, ਮ: ੫, ਪੰਨਾ ੧੦੭੫)

ਮਨੁੱਖ ਨੂੰ, ਕਰਤਾ ਪੁਰਖ ਨੇ, ਜਿੱਥੇ ਸਰਦਾਰੀ ਦੇ ਮਾਣ ਨਾਲ ਨਿਵਾਜਿਆ ਹੈ, ਉੱਥੇ ਉਸਨੂੰ ਆਪਣੀ ਸਰਦਾਰ-ਪਦਵੀ ਨੂੰ ਕਾਇਮ ਰੱਖਣ ਲਈ ਉਸਦੀ ਪਰਖ ਦਾ ਕਾਨੂੰਨ (ਹੁਕਮ) ਵੀ ਬਣਾ ਦਿੱਤਾ ਹੈ। ਅਜਿਹੇ ਹੁਕਮ ਦਾ ਸੰਕੇਤ ਗੁਰੂ ਨਾਨਕ ਸਾਹਿਬ ਜੀ ਨੇ ਆਪਣੀ ਪਵਿਤ੍ਰ ਬਾਣੀ ਜਪੁ ਜੀ ਸਾਹਿਬ ਵਿੱਚ ਇਸ ਤਰ੍ਹਾਂ ਦਿੱਤਾ ਹੈ :—

ਹੁਕਮੀ ਹੋਵਨਿ ਆਕਾਰ, ਹੁਕਮੁ ਨ ਕਹਿਆ ਜਾਈ ॥
ਹੁਕਮੀ ਹੋਵਨਿ ਜੀਅ, ਹੁਕਮਿ ਮਿਲੈ ਵਡਿਆਈ ॥
ਹੁਕਮੀ ਉਤਮੁ ਨੀਚੁ, ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥
ਇਕਨਾ ਹੁਕਮੀ ਬਖਸੀਸ, ਇਕਿ ਹੁਕਮੀ ਸਦਾ ਭਵਾਈਅਹਿ ॥

ਮਨੁੱਖ ਜੇ ਆਪਣੀ ਸਰਦਾਰ ਪਦਵੀ ਨੂੰ ਕਾਇਮ ਰੱਖਣ ਵਾਲੀ ਪਰਖ ਚੋਂ ਸਫਲ ਨਾ ਹੋ ਸਕੇ ਤਾਂ ਇਸ ਦੀ ਸੋਧ ਲਈ ਮਾਨਵੀ ਜੀਵ ਨੂੰ ਨੀਵੀਆਂ ਜੂਨੀਆਂ ਦੀਆਂ ਭਵਾਟਣੀਆਂ ਖਾਣੀਆਂ ਪੈਂਦੀਆਂ ਹਨ ਪ੍ਰੰਤੂ ਆਪਣੀ ਪਰਖ 'ਚੋਂ ਸਫਲ ਹੋਣ ਲਈ ਮਨੁੱਖਾ ਜਨਮ ਵਿੱਚ ਹੀ ਅਵਸਰ ਮਿਲ ਸਕਦਾ ਹੈ। ਇਸ ਲਈ ਆਤਮ ਗਿਆਨੀਆਂ ਵਲੋਂ ਮਨੁੱਖ ਨੂੰ ਪਿਆਰ ਸਹਿਤ ਅਤੇ ਲੋੜ ਅਨੁਸਾਰ ਤਾੜਨਾ ਭਰੀਆਂ ਚਿਤਾਵਨੀਆਂ

ਵੀ ਦਿੱਤੀਆਂ ਗਈਆਂ ਹਨ ਜਿਵੇ ਸੰਸਾਰਕ ਮਾਪੇ, ਆਪਣੇ ਵਿਦਿਆ ਪ੍ਰਤੀ ਅਵੇਸਲੇ ਬੱਚੇ ਨੂੰ ਪਿਆਰ ਪੁਚਕਾਰ ਨਾਲ ਜਾਂ ਕਰੜੇ ਸ਼ਬਦਾਂ ਵਿੱਚ ਜਾਗਰਤ ਕਰਦੇ ਹਨ :

ਕਈ ਜਨਮ ਭਏ ਕੀਟ ਪਤੰਗਾ ॥
ਕਈ ਜਨਮ ਗਜ ਮੀਨ ਕੁਰੰਗਾ ॥
ਕਈ ਜਨਮ ਪੰਖੀ ਸਰਪ ਹੋਇਓ ॥
ਕਈ ਜਨਮ ਹੈਵਰ ਬ੍ਰਿਖ ਜੋਇਓ ॥੧॥
ਮਿਲੁ ਜਗਦੀਸ ਮਿਲਨ ਕੀ ਬਰੀਆ ॥
ਚਿਰੰਕਾਲ ਇਹ ਦੇਹ ਸੰਜਰੀਆ ॥੧॥ ਰਹਾਉ ॥
ਕਈ ਜਨਮ ਸੈਲ ਗਿਰਿ ਕਰਿਆ ॥
ਕਈ ਜਨਮ ਗਰਭ ਹਿਰਿ ਖਰਿਆ ॥
ਕਈ ਜਨਮ ਸਾਖ ਕਰਿ ਉਪਾਇਆ ॥
ਲਖ ਚਉਰਾਸੀਹ ਜੋਨਿ ਭ੍ਰਮਾਇਆ ॥੨॥

(ਗਉੜੀ ਗੁਆਰੇਰੀ, ਮ:੫, ਪੰਨਾ ੧੭੬)

ਮਨੁੱਖ ਆਪਣੀ ਸਰਦਾਰ ਪਦਵੀ (ਅਸਲੀਅਤ) ਨੂੰ ਇਸ ਸੰਸਾਰ ਵਿੱਚ ਕਾਇਮ ਰੱਖ ਸਕਣ ਤੋਂ ਕਿਵੇਂ ਅਸਫ਼ਲ ਰਹਿ ਜਾਂਦਾ ਹੈ, ਇਹ ਵੀ ਕਰਤਾ ਪੁਰਖ ਦੀ ਇਕ ਖੇਡ ਜਾਂ ਲੀਲਾ ਦਾ ਹੀ ਹਿੱਸਾ ਹੈ। ਜਗਤ ਰਚਨਾ ਵਿੱਚ ਕਰਤਾ ਪੁਰਖ ਨੇ ਮਾਇਆ-ਸ਼ਕਤੀ ਦੀ ਵਰਤੋਂ ਕੀਤੀ ਹੈ ਜੋ 'ਏਕ ਤੋਂ ਅਨੇਕ' ਦਾ ਭਰਮ ਪੈਦਾ ਕਰਦੀ ਹੈ। ਇਸ ਤਰ੍ਹਾਂ ਕਰਤਾ ਪੁਰਖ ਨੇ ਆਤਮ ਅੰਸ਼ ਅਤੇ ਮਾਇਆ ਦੇ ਜੋੜ ਨੂੰ ਪੰਜ ਤੱਤੀ ਅੰਧ ਮਿੱਟੀ ਵਿੱਚ ਰੱਖ ਕੇ ਅਨੇਕ ਪ੍ਰਕਾਰ ਦੇ ਆਕਾਰ ਰਚ ਦਿੱਤੇ। ਇਸ ਪ੍ਰਕਾਰ, ਸਿਰਜਨ ਅਤੇ ਸਮੇਟਨ ਵਾਲੀ ਖੇਡ ਨੂੰ ਦੇਖ ਵੇਖ ਵਿਗਸਦਾ ਹੈ :

ਬਿਖੁ ਅੰਮ੍ਰਿਤੁ ਕਰਤਾਰਿ ਉਪਾਏ ॥ ਸੰਸਾਰ ਬਿਰਖ ਕਉ ਦੁਇ ਫਲ ਲਾਏ ॥

(ਬਸੰਤ, ਮ: ੩ ਪੰਨਾ ੧੧੭੨)

ਅੰਮ੍ਰਿਤ ਤੱਤ (ਆਤਮ-ਅੰਸ਼) ਜਿੱਥੇ ਮਨੁੱਖ ਦੀ ਅਸਲੀਅਤ ਹੁੰਦੀ ਹੈ, ਉੱਥੇ ਬਿੱਖ (ਮਾਇਆ) ਵਿਭਿੰਨਤਾ ਦਾ ਭੁਲੇਖਾ ਹਉਮੈ ਰੂਪ ਹੁੰਦੀ ਹੈ ਜੋ ਮਨੁੱਖ ਨੂੰ ਆਪਣੀ ਅਸਲੀਅਤ ਦੀ ਪਛਾਣ ਤੋਂ ਦੂਰ ਰੱਖਦੀ ਹੈ। ਹਉਮੈ ਕਾਰਣ ਹੀ ਮਨੁੱਖ ਜੂਨੀਆਂ ਦੀ ਭਟਕਣ ਵਿੱਚ ਪੈਂਦਾ ਹੈ। ਜੋ ਮਨੁੱਖ ਹਉਮੈ ਨੂੰ ਬੁਝ ਲੈਂਦਾ ਹੈ ਉਹ ਦਰਅਸਲ ਆਪਣੇ ਨਿੱਜ ਦੀ ਪਛਾਣ ਕਰ ਲੈਂਦਾ ਹੈ :

ਹਉਮੈ ਬੂਝੈ ਤਾ ਦਰੁ ਸੂਝੈ ॥ (ਪੰਨਾ ੪੬੬)

ਗੁਰਮਤ ਇੱਕ ਅਜਿਹਾ ਗਾਡੀ ਰਾਹ ਹੈ ਜੋ ਹੋਰ ਮਾਰਗਾਂ ਨਾਲੋਂ ਸਰਲ ਤੇ ਸਹਿਲ ਹੈ। ਇਹ ਜਿਤਨਾ ਸੱਜਰਾ ਹੈ ਉੱਤਨਾ ਹੀ ਕਾਰਗਰ ਹੈ ਕਿਉਂਕਿ ਇਸ ਅਨੁਸਾਰ ਕਿਸੇ

ਪ੍ਰਕਾਰ ਦੇ ਉਲਟੇ ਲਟਕ ਕੇ ਹੱਠ-ਤਪ ਦੀ ਲੋੜ ਨਹੀਂ ਹੁੰਦੀ ਅਤੇ ਨਾ ਹੀ ਕਿਸੇ ਕਰਮ ਕਾਂਡੀ ਪੂਜਾ ਦੀ ; ਨਾ ਘਰ ਬਾਰ ਤਿਆਗਣ ਦੀ ਅਤੇ ਨਾ ਹੀ ਨੰਗੇ ਪੈਰੀਂ ਅਠਾਹਠ ਤੀਰਥਾਂ ਉੱਤੇ ਭਰਮਣ ਦੀ। ਘਰ ਗ੍ਰਿਹਸਤੀ ਰਹਿੰਦੇ ਹੋਏ, ਕਿਰਤ ਕਰਦਿਆਂ, ਵੰਡ ਛਕਦਿਆਂ ਅਤੇ ਨਾਮ ਜਪਦਿਆਂ ਜੀਵਨ ਮਨੋਰਥ ਦੀ ਪ੍ਰਾਪਤੀ ਕੀਤੀ ਜਾ ਸਕਦੀ ਹੈ। ਗੁਰਮਤਿ ਨਾਮ ਹੀ ਪਾਰਬ੍ਰਹਮ ਪ੍ਰਮੇਸ਼ਰ ਦੀ ਨਿਕਟਵਰਤੀ ਦਾ ਵਸੀਲਾ ਹੈ। ਇਹੀ ਮਨੁੱਖੀ ਜੀਵਨ ਦੀ ਸਫ਼ਲਤਾ ਦਾ ਰਾਜ਼ ਹੈ :

**ਸਫਲੁ ਜਨਮੁ ਤਾਂ ਕਾ ਪਰਵਾਣੁ ।। ਪਾਰਬ੍ਰਹਮੁ ਨਿਕਟਿ ਕਰਿ ਜਾਣੁ ।।**

**(ਗੋਂਡ, ਮ: ੫, ਪੰਨਾ ੮੯੯)**

ਹਥਲੀ ਪੁਸਤਕ **"ਜੀਵਨਾ ਸਫਲ ਜੀਵਨ"**, ਮਨੁੱਖਾ ਜੀਵਨ ਦੇ ਸਦਉਪਯੋਗ ਹਿਤ ਬਹੁਤ ਸਾਰੇ ਨੁਕਤਿਆਂ ਨੂੰ ਧਿਆਨ ਵਿੱਚ ਰੱਖਦਿਆਂ ਲਿਖੀ ਗਈ ਹੈ। ਇਸ ਵਿਚਲੀ ਸਮੱਗਰੀ ਜੋ ਜੀਵਨ ਦੀ ਸਫ਼ਲਤਾ ਦਾ ਰਹਸ ਦਰਸਾਉਂਦੀ ਹੈ, ਦਾਸ ਦੇ ਆਪਣੇ ਅਨੁਭਵਾਂ, ਤਜਰਬਿਆਂ, ਕੁੱਝ ਹੱਡ-ਬੀਤੀਆਂ ਅਤੇ ਕੁੱਝ ਜੱਗ-ਬੀਤੀਆਂ ਘਟਨਾਵਾਂ ਉੱਤੇ ਆਧਾਰਿਤ ਹੈ ਜਾਂ ਇੰਝ ਕਹਿ ਲਈਏ ਕਿ ਜੀਵਨ ਮੰਜ਼ਿਲ ਨੂੰ ਸਮਝਣ ਲਈ ਕੀਤੇ ਯਤਨਾਂ ਦਾ ਨਿਚੋੜ ਹੈ ਜੋ ਪਾਠਕਾਂ ਨਾਲ ਸਾਂਝਾ ਕੀਤਾ ਜਾ ਰਿਹਾ ਹੈ। ਜੇ ਕੋਈ ਇੱਕ ਪਾਠਕ ਵੀ ਦਾਸ ਦੇ ਜਤਨਾਂ ਨਾਲ ਭਾਈਵਾਲੀ ਪਾਉਣ ਲਈ ਪ੍ਰੇਰਤ ਹੋ ਕੇ ਜੇ ਇੱਕ ਕਦਮ ਵੀ ਪੁੱਟੇਗਾ ਤਾਂ ਅਗਲੀਆਂ ਪੁਲਾਂਘਾਂ ਲਈ ਸਤਿਗੁਰੂ ਆਪ ਹੀ ਉਤਸ਼ਾਹ ਬਖ਼ਸ਼ੇਗਾ : **"ਚਰਨ ਸਰਨ ਗੁਰ ਏਕ ਪੈਂਡਾ ਜਾਇ ਚਲ, ਸਤਿਗੁਰ ਕੋਟ ਪੈਂਡਾ ਆਗੇ ਹੋਇ ਲੇਤ ਹੈ"**।। ਪਾਠਕਾਂ ਅੱਗੇ ਇਕ ਸਨਿਮਰ ਬੇਨਤੀ ਹੈ ਕਿ ਪੁਸਤਕ ਨੂੰ ਪੜ੍ਹਨ ਲਗਿਆਂ ਇਸ ਦੀ ਸਾਹਿਤਕ ਪੜਚੋਲ ਨਾਲੋਂ ਆਤਮ-ਵਿਸ਼ਿਅਕ ਪੜਚੋਲ ਨੂੰ ਪਹਿਲ ਦੇਣ ਕਿਉਂਕਿ ਹੋ ਸਕਦਾ ਹੈ ਕਿ ਕਈ ਇੱਕ ਸ਼ਬਦ ਜੋੜਾਂ, ਵਿਆਕਰਣਿਕ ਅਤੇ ਭਾਸ਼ਾ ਆਦਿ ਦੀਆਂ ਖ਼ਾਮੀਆਂ ਹੋਣ ਜਿਨ੍ਹਾਂ ਕਾਰਣ ਮੈਂ ਪਾਠਕਾਂ ਸਾਹਮਣੇ ਪਰਪੱਕ ਲਿਖਾਰੀ ਵਜੋਂ ਨਹੀਂ ਪੇਸ਼ ਹੁੰਦਾ, ਸਗੋਂ ਮਨੁੱਖੀ ਮੁੱਖ ਫ਼ਰਜ਼ ਵਿੱਚ ਜਾਗਰਤੀ ਦੀ ਮੁਹਾਰਨੀ ਵਜੋਂ ਹੀ ਚਰਨ ਪ੍ਰਸਦਾ ਹਾਂ। ਲਿਖਤ ਕਰਕੇ ਤਾਂ 'ਨਾਮ ਅਭਿਲਾਸ਼ੀ' ਪੁਸਤਕ ਤੋਂ ਬਾਅਦ, ਦਾਸ ਦੀ ਇਹ ਦੂਜੀ ਪੁਸਤਕ ਹੀ ਹੈ।

ਕਿਸ਼ਨ ਸਿੰਘ (ਡਾਕਟਰ)

**ਸਰਬਤ ਦਾ ਭਲਾ**

## "ਏ ਮਨ ਜੈਸਾ ਸੇਵਹਿ ਤੈਸਾ ਹੋਵਹਿ ਤੇਹੇ ਕਰਮ ਕਮਾਇ

ਬੇਅੰਤ ਵਾਹਿਗੁਰੂ ਜੀ ਦੀ ਬੇਅੰਤ ਰਚਨਾ ਅੰਦਰ, ਜਿੱਥੇ ਅਣਗਿਣਤ ਖੰਡਾਂ, ਬ੍ਰਹਿਮੰਡਾਂ, ਧਰਤੀਆਂ, ਆਕਾਸ਼ਾਂ, ਪਾਤਾਲਾਂ ਅਤੇ ਦੀਪਾਂ ਆਦਿ ਦੀ ਸਾਜਨਾ ਦਾ ਕਥਨ ਗੁਰਬਾਣੀ ਅੰਦਰ ਕੀਤਾ ਗਿਆ ਹੈ, ਉੱਥੇ ਚੌਰਾਸੀ ਲੱਖ ਜੀਵ ਰਚਨਾ ਵੀ ਦੱਸੀ ਗਈ ਹੈ। ਜਿਵੇਂ ਕਿ :

**ਤਿਥੈ ਖੰਡ ਮੰਡਲ ਵਰਭੰਡ ॥ ਜੇ ਕੋ ਕਥੈ ਤ ਅੰਤ ਨ ਅੰਤ ॥**
**ਤਿਥੈ ਲੋਅ ਲੋਅ ਆਕਾਰ ॥ ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥**
**ਵੇਖੈ ਵਿਗਸੈ ਕਰਿ ਵੀਚਾਰੁ ॥ ਨਾਨਕ ਕਥਨਾ ਕਰੜਾ ਸਾਰੁ ॥੩੭॥**

(ਜਪੁ ਜੀ ਸਾਹਿਬ)

**ਚਵਰਾਸੀਹ ਲਖ ਜੋਨਿ ਉਪਾਈ, ਰਿਜਕੁ ਦੀਆ ਸਭ ਹੂ ਕਉ ਤਦ ਕਾ ॥**

(ਸਵਈਏ, ਮ: ੪ ਪੰਨਾ ੧੪੦੩)

ਇਨ੍ਹਾਂ ਚੌਰਾਸੀ ਲੱਖ ਜੀਵ-ਜੂਨੀਆਂ 'ਚੋਂ ਮਾਨਵੀ ਜੀਵ, ਕਰਤਾ ਪੁਰਖ ਦੀ ਉੱਤਮ ਕਲਾਕਿਰਤ ਹੈ ਜਿਸ ਵਿੱਚ ਕੁੱਝ ਸ੍ਰੇਸ਼ਟ ਗੁਣ ਪਾ ਕੇ, ਕਰਤਾ ਪੁਰਖ ਨੇ ਇਸਨੂੰ ਹੋਰ ਜੂਨੀਆਂ ਦਾ ਸਰਦਾਰ ਥਾਪ ਦਿੱਤਾ ਹੈ। ਜਿਵੇਂ ਕਿ :

**ਚਉਰਾਸੀਹ ਲਖ ਜੋਨਿ ਵਿਚਿ, ਉਤਮੁ ਜਨਮੁ ਸੁ ਮਾਣਸਿ ਦੇਹੀ ॥**
**ਅਖੀ ਵੇਖਣੁ ਕਰਨਿ ਸੁਣਿ, ਮੁਖਿ ਸੁਭ ਬੋਲਣੁ ਬਚਨ ਸਨੇਹੀ ॥**

(ਭਾ: ਗੁਰਦਾਸ ਜੀ, ਵਾਰ ੧)

ਮਨੁੱਖ ਨੂੰ ਜਿੱਥੇ ਵਿਸ਼ੇਸ਼ ਗੁਣਾਂ ਨਾਲ ਸੰਵਾਰਿਆ ਤੇ ਸ਼ਿੰਗਾਰਿਆ ਹੋਇਆ ਹੈ, ਉੱਥੇ ਕਰਤਾ ਪੁਰਖ ਨੇ ਇਸਦੇ ਨਾਲ ਇੱਕ ਹੁਕਮੀ-ਫ਼ਰਜ਼ ਵੀ ਬੰਨ੍ਹ ਦਿੱਤਾ ਹੈ, ਜਿਸਦੀ ਸੁਚੇਤ ਪਾਲਣਾ ਦੁਆਰਾ, ਮਨੁੱਖ ਪਰਮ ਅਨੰਦ ਵਾਲੀ ਸਦੀਵੀ ਤੇ ਅਟੱਲ ਪਦਵੀ ਨੂੰ ਪ੍ਰਾਪਤ ਕਰ ਸਕਦਾ ਹੈ। ਪ੍ਰੰਤੂ ਇਸ ਦੇ ਉਲਟ ਜੇ ਇਹ ਇਸ ਫ਼ਰਜ਼ ਦੀ ਪਾਲਣਾ ਤੋਂ ਪਾਸਾ ਮੋੜੀ ਰੱਖੇ ਤਾਂ ਇਹ ਆਪਣੀ ਸਰਦਾਰ ਪਦਵੀ ਤੋਂ ਵੀ ਹੱਥ ਧੋ ਕੇ ਕਿਸੇ ਨੀਵੀਂ ਅਤੇ ਕਰਮ-ਭੋਗ ਜੂਨੀ ਵਿੱਚ ਵੀ ਪ੍ਰਵਿਰਤ ਹੋ ਸਕਦਾ ਹੈ। ਇਸ ਪ੍ਰਕਾਰ ਇਹ ਮਨੁੱਖਾ ਜਨਮ, ਜਿੱਥੇ ਇਸ ਦੀ ਸਰਦਾਰ ਪਦਵੀ ਦੀ ਇੱਕ ਪਰਖ ਹੈ, ਉੱਥੇ ਪਰਮ ਅਨੰਦ ਵਾਲੀ ਉੱਚ ਪਦਵੀ ਦੀ ਪ੍ਰਾਪਤੀ ਲਈ ਇਕ ਵੰਗਾਰ ਜਾਂ ਚੁਨੌਤੀ ਵੀ ਹੈ। ਦੂਹਾਂ ਗੱਲਾਂ 'ਚੋਂ ਸਫਲ ਹੋਣ ਲਈ ਮਨੁੱਖ ਵਾਸਤੇ ਇਸੇ ਲਈ ਹੁਕਮੀ-ਫ਼ਰਜ਼ ਦੀ ਸੁਚੇਤ ਪਾਲਣਾ ਕਰਨਾ, ਜੀਵਨ ਦਾ ਮੁੱਖ ਪ੍ਰਯੋਜਨ ਹੈ, ਨਹੀਂ ਤਾਂ ਜੀਵਨ-ਬਾਜ਼ੀ ਦੀ ਹਾਰ ਹੀ ਮੰਨੀ ਜਾਵੇਗੀ। ਗੁਰਬਾਣੀ ਅਨੁਸਾਰ :—

ਭਜਹੁ ਗੋੁਬਿੰਦ ਭੂਲਿ ਮਤ ਜਾਹੁ ॥ ਮਾਨਸ ਜਨਮ ਕਾ ਏਹੀ ਲਾਹੁ ॥੧॥ ਰਹਾਉ॥

........... ........... ...........

........... ........... ...........

ਇਹੀ ਤੇਰਾ ਅਉਸਰੁ ਇਹ ਤੇਰੀ ਬਾਰ॥ ਘਟ ਭੀਤਰਿ ਤੂ ਦੇਖੁ ਬਿਚਾਰਿ॥

ਕਹਤ ਕਬੀਰੁ ਜੀਤਿ ਕੈ ਹਾਰਿ॥ ਬਹੁ ਬਿਧਿ ਕਹਿਓ ਪੁਕਾਰਿ ਪੁਕਾਰਿ ॥

(ਭੈਰਉ, ਕਬੀਰ ਜੀ, ਪੰਨਾ ੧੧੫੯)

ਕਰਤਾ ਪੁਰਖ ਦੀ ਸਾਜੀ ਧਰਤੀ, ਜਿਸ ਉੱਤੇ ਰਾਤਾਂ, ਰੁੱਤਾਂ, ਦਿਨ-ਵਾਰ, ਪੌਣ-ਪਾਣੀ, ਅਗਨੀ ਅਤੇ ਪਾਤਾਲ ਆਦਿ ਦਾ ਨਿਜ਼ਾਮ ਮੌਜੂਦ ਹੈ, ਉਹ ਧਰਤੀ ਮਾਨਵੀ ਜੀਵ ਲਈ ਧਰਮ ਕਮਾਉਣ ਲਈ ਕਰਮ-ਭੂਮੀ ਹੈ ਅਤੇ ਸਰਦਾਰ ਪਦਵੀ ਹੋਣ ਸਦਕਾ ਮਨੁੱਖ ਨੂੰ ਕਰਮ ਕਰਨ ਦੀ ਸੁਤੰਤਰਤਾ ਦਾ ਹੱਕ ਵੀ ਮਿਲਿਆ ਹੋਇਆ ਹੈ, ਪ੍ਰੰਤੂ ਮਾੜੇ ਜਾਂ ਚੰਗੇ ਕੀਤੇ ਕਰਮਾਂ ਦਾ ਨਿਰਣਾ ਕੇਵਲ ਪ੍ਰਭੂ ਦੀ ਸੱਚੀ ਅਦਾਲਤ ਵਿੱਚ ਧਰਮ-ਨਿਆਂ ਦੁਆਰਾ ਹੀ ਕੀਤਾ ਜਾਂਦਾ ਹੈ ਅਤੇ ਫਿਰ ਅਜਿਹੇ ਨਿਰਣਿਆਂ ਅਨੁਸਾਰ ਹੀ ਮਨੁੱਖ ਨੂੰ ਕਰਮ-ਫਲ ਭੋਗਣੇ ਪੈਂਦੇ ਹਨ। ਗੁਰਬਾਣੀ ਅਨੁਸਾਰ :

ਕਰਮੀ ਕਰਮੀ ਹੋਇ ਵੀਚਾਰੁ ॥ ਸਚਾ ਆਪਿ ਸਚਾ ਦਰਬਾਰੁ ॥

ਤਿਥੈ ਸੋਹਨਿ ਪੰਚ ਪਰਵਾਣੁ ॥ ਨਦਰੀ ਕਰਮਿ ਪਵੈ ਨੀਸਾਣੁ ॥

ਕਚ ਪਕਾਈ ਓਥੈ ਪਾਇ ॥ ਨਾਨਕ ਗਇਆ ਜਾਪੈ ਜਾਇ ॥੩੪॥

(ਜਪੁ ਸਾਹਿਬ)

ਤਥਾ

ਏ ਮਨ ਜੇਸਾ ਸੇਵਹਿ ਤੇਸਾ ਹੋਵਹਿ, ਤੇਹੇ ਕਰਮ ਕਮਾਇ ॥

ਆਪਿ ਬੀਜਿ ਆਪੇ ਹੀ ਖਾਵਣਾ, ਕਹਣਾ ਕਿਛੂ ਨ ਜਾਇ ॥

(ਸੂਹੀ ਮ: ੩, ਪੰਨਾ ੭੫੫)

ਜੇਹਾ ਬੀਜੈ ਸੋ ਲੁਣੈ, ਕਰਮਾ ਸੰਦੜਾ ਖੇਤੁ ॥

(ਬਾਰਹਮਾਹਾ ਮਾਂਝ, ਮ: ੫, ਪੰਨਾ ੧੩੪)

ਹੁਣ ਵਿਚਾਰਨ ਵਾਲੀ ਗੱਲ ਤਾਂ ਇਹ ਹੈ ਕਿ ਜਿਸ ਮਨੁੱਖ ਨੂੰ ਚੌਰਾਸੀ ਲੱਖ ਜੂਨੀਆਂ ਤੋਂ ਉੱਤਮ ਪਦਵੀ ਮਿਲੀ ਹੋਈ ਹੋਵੇ ਅਤੇ ਜਿਸ ਉੱਤਮ ਪਦਵੀ ਵਜੋਂ ਉਸਨੂੰ ਪਰਮ ਅਨੰਦ ਪ੍ਰਾਪਤੀ ਦੇ ਅਵਸਰ ਲਈ ਹੁਕਮੀ ਫ਼ਰਜ਼ ਵੀ ਦੱਸਿਆ ਹੋਵੇ ਤਾਂ ਭਲਾ ਉਹ ਮਾੜੇ ਕੰਮ ਕਿੰਝ ਕਰ ਸਕਦਾ ਹੈ ? ਇਹ ਸਵਾਲ, ਜਿੱਥੇ ਗੁੰਝਲਦਾਰ ਹੈ, ਉੱਥੇ ਉੱਤਨੀ ਹੀ ਜ਼ਰੂਰਤ ਇਸ ਦੇ ਉੱਤਰ ਲੱਭਣ ਦੀ ਹੈ।

ਗੁਰਮਤਿ ਇੱਕ ਅਜਿਹੀ ਪ੍ਰਯੋਗਸ਼ਾਲਾ ਹੈ ਜਿੱਥੇ ਆਤਮਵਾਦ ਬਾਰੇ ਆਤਮ ਗਿਆਨੀਆਂ ਦੇ, ਲੋਕ ਅਤੇ ਪ੍ਰਲੋਕ ਦੇ ਸਹਾਇਕ, ਅਜ਼ਮਾਏ ਹੋਏ ਫ਼ਾਰਮੂਲੇ ਮੌਜੂਦ ਹਨ ਜਿਨ੍ਹਾਂ ਨੂੰ 'ਗੁਰਸ਼ਬਦ' ਜਾਂ 'ਗੁਰਬਾਣੀ' ਕਿਹਾ ਜਾਂਦਾ ਹੈ ਅਤੇ ਇਹ ਅਨਮੋਲ ਖਜ਼ਾਨਾ, 'ਸ਼ਬਦ-ਗੁਰੂ' ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਮੌਜੂਦ ਹੈ। ਇੱਥੋਂ, ਨਾ ਕੇਵਲ ਆਤਮਕ ਅਗਵਾਈ ਹੀ ਲਈ ਜਾ ਸਕਦੀ ਹੈ ਸਗੋਂ ਜੀਵਨ ਦੇ ਹੋਰ ਸਭ ਖੇਤਰਾਂ ਬਾਰੇ ਮਨੁੱਖ ਇੱਥੋਂ ਸੇਧ ਲੈ ਸਕਦੇ ਹਨ। ਆਓ, ਇਸ ਅਨਮੋਲ ਖ਼ਜ਼ਾਨੇ 'ਚੋਂ ਹੀ ਉਪਰਲੇ ਸਵਾਲ ਦੇ ਉੱਤਰ ਨੂੰ ਲੱਭਣ ਦਾ ਜਤਨ ਕਰੀਏ।

ਸਿਰਲੇਖ ਪੰਗਤੀ ਵਿੱਚ ਗੁਰੂ ਅਮਰਦਾਸ ਜੀ ਨੇ 'ਏ ਮਨ' ਕਹਿ ਕੇ ਇੱਕ ਵਿਸ਼ੇਸ਼ ਸੰਕੇਤ ਦਿੱਤਾ ਹੈ ਕਿ ਮਨ ਹੀ ਕਰਮ ਫੁਰਨਿਆਂ ਦਾ ਸ੍ਰੋਤ ਹੈ ਇਸ ਲਈ ਚੰਗੇ ਜਾਂ ਮਾੜੇ ਕਰਮ ਫਲ ਮਨ ਦੇ ਖ਼ਿਆਲ ਫੁਰਨਿਆਂ ਉੱਤੇ ਨਿਰਭਰ ਕਰਦੇ ਹਨ ਅਤੇ ਇਸੇ ਨੂੰ ਹੀ 'ਆਪਿ ਬੀਜਿ ਆਪੇ ਹੀ ਖਾਵਣਾ' ਕਿਹਾ ਗਿਆ ਹੈ। ਇੱਕ ਪੱਛਮੀ ਦੇਸ਼ ਦੇ ਦਾਰਸ਼ਨਿਕ ਨੇ ਵੀ ਗੁਰਬਾਣੀ ਦੇ ਇਸ ਇਲਾਹੀ ਸੱਚ (Universal Truth) ਨੂੰ ਆਪਣੇ ਸ਼ਬਦਾਂ ਵਿੱਚ ਇਸੇ ਤਰ੍ਹਾਂ ਪ੍ਰਗਟ ਕੀਤਾ ਹੈ :—

**"Sow the thought, Reap the act.**

**Sow the act, Reap the habit.**

**Sow the habit, Reap the character.**

**Sow the character, Reap your fortune.**

**What shall you sow, So shall you reap.**

**We are, thus, the reflex of our own."**

**ਭਾਵ ਅਰਥ :** "ਖ਼ਿਆਲ ਰੂਪੀ ਬੀਜ ਤੋਂ ਕਰਮ ਉਤਪੰਨ ਹੁੰਦਾ ਹੈ। ਕਰਮ-ਬੀਜ ਤੋਂ ਆਦਤ ਜਨਮ ਲੈਂਦੀ ਹੈ। ਇਨ੍ਹਾਂ ਕਰਮ-ਆਦਤਾਂ ਤੋਂ ਹੀ ਸਾਡਾ ਆਚਰਨ ਸਿਰਜਦਾ ਹੈ। ਫਿਰ ਜਿਹੋ ਜਿਹਾ ਸਾਡਾ ਆਚਰਨ ਹੁੰਦਾ, ਓਹੋ ਜਿਹਾ ਸਾਡਾ ਮੁਕੱਦਰ ਜਾਂ ਕਿਸਮਤ ਹੁੰਦੀ ਹੈ। ਇਸ ਪ੍ਰਕਾਰ ਸਾਡਾ ਮੁਕੱਦਰ, ਸਾਡੇ ਖ਼ਿਆਲਾਂ ਦਾ ਹੀ ਅਕਸ ਹੁੰਦਾ ਹੈ, ਭਾਵ : 'ਜੈਸੀ ਕਰਣੀ ਵੈਸੀ ਭਰਣੀ'। ਦੂਜੇ ਅਰਥਾਂ ਵਿੱਚ 'ਉਸ ਹੱਥ ਕਰੋ, ਇਸ ਹੱਥ ਮਿਲੇ', ਇਹ ਸੌਦਾ ਨਕਦ-ਬ-ਨਕਦੀ ਹੈ। ਉਪਰਲੀ 'ਅਹਿ ਕਰੁ ਕਰੇ ਸੁ ਅਹਿ ਕਰੁ ਪਾਏ' ਵਾਲੀ ਗੱਲ ਦਾ ਤਾਂ ਇਹ ਅਰਥ ਹੈ ਕਿ ਮਨੁੱਖ ਜੋ ਕੁੱਝ ਵੀ ਦੁੱਖ-ਸੁੱਖ ਅਤੇ ਔਕੜਾਂ-ਮੁਸੀਬਤਾਂ ਆਪਣੇ ਜੀਵਨ ਵਿੱਚ ਹੰਢਾਉਂਦਾ ਹੈ, ਉਹ ਸਭ ਕੀਤੇ ਕਰਮਾਂ ਦਾ ਹੀ ਭੋਗ ਹੁੰਦਾ ਹੈ ਤਾਂ ਫਿਰ ਕੀ ਮਾੜੇ ਕਰਮਾਂ ਦੇ ਫਲ-ਭੋਗਾਂ ਤੋਂ ਛੁਟਕਾਰਾ ਨਹੀਂ ਹੋ ਸਕਦਾ ਅਤੇ ਜੇ ਹੋ ਸਕਦਾ ਹੈ ਤਾਂ ਕਿਵੇਂ ? ਇਸ ਸਵਾਲ ਦਾ ਉੱਤਰ ਵੀ ਗੁਰਮਤਿ ਫ਼ਾਰਮੂਲਿਆਂ ਦੁਆਰਾ ਹੀ ਲੱਭਣਾ ਪਵੇਗਾ। ਜਿਵੇਂ ਕਿ ਸਿਰਲੇਖ ਪੰਗਤੀ 'ਏ ਮਨ ਜੈਸਾ

ਸੇਵਹਿ ਤੈਸਾ ਹੋਵਹਿ, ਤੈਹੇ ਕਰਮ ਕਮਾਇ' ਵਿੱਚ ਗੁਰੂ ਅਮਰਦਾਸ ਸਾਹਿਬ ਨੇ 'ਮਨ' ਦਾ ਸੰਕੇਤ ਦਿੱਤਾ ਹੈ ਕਿ ਇਸ ਅੰਦਰੋਂ ਹੀ ਜਿਹੋ ਜਿਹੀਆਂ ਖ਼ਿਆਲ-ਤਰੰਗਾਂ ਉੱਠਣ ਤਾਂ ਓਹੋ ਜਿਹੇ ਹੀ ਮਨੁੱਖ ਕਰਮ ਕਰਦਾ ਹੈ। ਤਾਂ ਤੇ ਮਨੁੱਖੀ ਮਨ, ਜੋ ਮਨੁੱਖਾਂ ਦੀ ਘਾੜਤ ਦਾ ਇੱਕ ਵਿਸ਼ੇਸ਼ ਅੰਗ ਹੈ, ਉਸ ਸੰਬੰਧੀ ਗੁਰਮਤਿ ਫ਼ਾਰਮੂਲੇ ਵਾਚਦੇ ਹਾਂ :

ਇਹੁ ਮਨੁ ਸਕਤੀ, ਇਹੁ ਮਨੁ ਸੀਉ ॥ ਇਹੁ ਮਨੁ ਪੰਚ ਤਤ ਕੋ ਜੀਉ ॥
ਇਹੁ ਮਨੁ ਲੇ ਜਉ ਉਨਮਨਿ ਰਹੈ ॥ ਤਉ ਤੀਨਿ ਲੋਕ ਕੀ ਬਾਤੈ ਕਹੈ ॥
(ਗਉੜੀ ਪੂਰਬੀ, ਬਾਵਨ ਅਖਰੀ, ਕਬੀਰ ਜੀਉ, ਪੰਨਾ ੩੪੨)

ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ ॥
ਮਨ ਹਰਿ ਜੀ ਤੇਰੈ ਨਾਲਿ ਹੈ, ਗੁਰਮਤੀ ਰੰਗੁ ਮਾਣੁ ॥
(ਆਸਾ, ਮ: ੩, ਪੰਨਾ ੪੪੧)

ਮਨ ਦੀਆਂ ਦੋ ਪੱਖੀ ਸ਼ਕਤੀਆਂ ਹਨ। ਇੱਕ ਮਾਇਆਵਾਦੀ ਅਤੇ ਦੂਜੀ ਆਤਮਵਾਦੀ। ਆਤਮਵਾਦੀ ਮਨ 'ਸੱਤ' ਹੁੰਦਾ ਹੈ ਅਤੇ ਮਾਇਆਵਾਦੀ ਮਨ 'ਅਸੱਤ' ਹੁੰਦਾ ਹੈ। ਮਾਇਆਵਾਦੀ ਮਨ, ਮਾਇਆ ਦਾ ਪ੍ਰਤੀਕ ਹਉਮੈ (ਝੂਠ) ਹੈ ਜੋ ਏਕਤਾ ਤੋਂ ਅਨੇਕਤਾ ਦੀ ਲਖਾਇਕ ਹੈ ਇਹ ਇੱਕ ਕਲਾ ਹੈ। ਇਸ ਕਲਾ ਦੁਆਰਾ ਹੀ ਕਰਤਾ ਪੁਰਖ ਦੀ 'ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ' ਵਾਲੀ ਖੇਡ ਜਾਂ ਲੀਲਾ ਦਾ ਵਰਣਨ, ਗੁਰੂ ਨਾਨਕ ਸਾਹਿਬ ਜੀ ਨੇ ਜਪੁ ਜੀ ਸਾਹਿਬ ਵਿੱਚ ਕੀਤਾ ਹੈ। ਹਉਮੈ, ਸੁਆਰਥ ਅਤੇ ਦੁਜੈਗੀ ਦਾ ਹੀ ਦੂਜਾ ਨਾਮ ਹੈ। ਇਸੇ ਹਉਮੈ ਦੇ ਭਾਵ ਕਰਕੇ ਹੀ ਮਨੁੱਖੀ ਮਨ ਅੰਦਰ ਸੁਆਰਥੀ ਫੁਰਨੇ ਜਾਗਦੇ ਹਨ ਜੋ ਮਨੁੱਖ ਨੂੰ ਭੁਲੇਖਿਆਂ ਦਾ ਸ਼ਿਕਾਰ ਬਣਾ ਕੇ ਅਸੱਤ ਕਰਮਾਂ ਲਈ ਪ੍ਰੇਰਦੇ ਹਨ, ਜਿਨ੍ਹਾਂ ਦੇ ਨਤੀਜੇ ਵਜੋਂ ਹੀ ਦੁੱਖ-ਕਲੇਸ਼ ਅਤੇ ਅਕੜਾਂ-ਮੁਸੀਬਤਾਂ ਦੇ ਭੋਗ ਭੋਗਣੇ ਪੈਂਦੇ ਹਨ। ਇੱਥੋਂ ਤਕ ਕਿ ਮਨੁੱਖ ਆਪਣੀ ਉੱਤਮ ਪਦਵੀ ਤੋਂ ਗਿਰ ਕੇ ਕਿਸੇ ਨੀਵੀਂ ਜਾਤ-ਜੂਨੀ ਦੇ ਗੇੜ ਵਿੱਚ ਜਾ ਪੈਂਦਾ ਹੈ। ਪ੍ਰੰਤੂ ਜੇ ਮਨੁੱਖ ਗੁਰਮਤਿ ਨੂੰ ਆਧਾਰ ਬਣਾ ਕੇ ਮਨ ਦੀ ਆਤਮਵਾਦੀ ਸ਼ਕਤੀ ਨੂੰ ਕਾਇਮ ਰੱਖੇ ਤਾਂ ਇਹ ਆਪਣੇ ਨਿੱਜ ਸਰੂਪ ਦੀ ਪਛਾਣ ਕਰਕੇ ਪਰਮ ਅਨੰਦ ਪਦਵੀ ਨੂੰ ਪ੍ਰਾਪਤ ਕਰ ਲੈਂਦਾ ਹੈ। ਦਰਅਸਲ, ਮਨੁੱਖ ਲਈ ਇਹੋ ਹੀ ਹੁਕਮੀ-ਫ਼ਰਜ਼ ਹੈ ਜਿਸ ਦੀ ਪਾਲਣਾ ਦਾ ਅਵਸਰ ਕੇਵਲ ਮਨੁੱਖਾ ਜਨਮ ਵਿੱਚ ਹੀ ਮਿਲਦਾ ਹੈ। ਇਸ ਗੱਲ ਤੋਂ ਇਹ ਭਲੀ-ਭਾਂਤ ਸਪੱਸ਼ਟ ਹੋ ਜਾਂਦੀ ਹੈ ਕਿ "ਭਜਹੁ ਗੋੁਬਿੰਦ ਭੂਲਿ ਮਤ ਜਾਹੁ" ਵਾਲੇ ਫ਼ਰਜ਼ ਨੂੰ ਜੇ ਮਨੁੱਖੀ ਜੀਵਨ ਦਾ ਮੁੱਖ ਪ੍ਰਜਨ ਬਣਾਇਆ ਜਾਵੇ ਤਾਂ ਮਨੁੱਖ ਆਪਣੀ ਜੀਵਨ-ਬਾਜੀ ਜਿੱਤ ਕੇ ਰੱਬੀ ਦਰਗਾਹ ਵਿੱਚ ਉਜਲੇ ਮੁੱਖ ਪ੍ਰਵਾਨਿਆ ਜਾਂਦਾ ਹੈ। ਨਾਮ ਸਿਮਰਨ ਵਾਲੇ ਜੀਵਨ-ਬਾਜੀ ਜਿੱਤਣ ਦੇ ਨਾਲ ਬਾਕੀ ਸੰਸਾਰ ਨੂੰ ਵੀ ਪਵਿੱਤਰ ਕਰ ਦਿੰਦੇ ਹਨ :

ਨਾਮੁ ਧਿਆਇਨਿ ਸਾਜਨਾ, ਜਨਮ ਪਦਾਰਥੁ ਜੀਤਿ ॥
ਨਾਨਕ ਧਰਮ ਐਸੇ ਚਵਹਿ, ਕੀਤੋ ਭਵਨੁ ਪੁਨੀਤ ॥

(ਸਲੋਕ ਵਾਰਾਂ ਤੇ ਵਧੀਕ, ਮ: ੫, ਪੰਨਾ ੧੪੨੫)

ਆਤਮਵਾਦ ਵਾਲੇ ਹਰੇ ਬਾਗ ਦਾ ਜੋ ਨਜ਼ਾਰਾ ਉੱਪਰ ਬਿਆਨ ਕੀਤਾ ਗਿਆ ਹੈ, ਉਸ ਨੂੰ ਮਾਇਆਵਾਦ ਵਾਲੇ ਸੋਕੇ ਦੇ ਹਮਲੇ ਤੋਂ ਕਿਵੇਂ ਬਚਾਇਆ ਜਾ ਸਕਦਾ ਹੈ, ਤਾਂ ਜੋ ਕੇਵਲ ਮਿੱਠੇ ਫਲਾਂ ਵਾਲੀ ਹੀ ਭਰਪੂਰ ਫ਼ਸਲ ਮਿਲ ਸਕੇ, ਇਹ ਜੁਗਤੀ ਗੁਰੂ ਨਾਨਕ ਸਾਹਿਬ ਜੀ ਦੀ ਦੱਸੀ ਕਿਰਸਾਣੀ ਦੇ ਅਮਲ ਤੋਂ ਸਮਝੀ ਜਾ ਸਕਦੀ ਹੈ :

ਮਨੁ ਹਾਲੀ, ਕਿਰਸਾਣੀ ਕਰਣੀ, ਸਰਮੁ ਪਾਣੀ, ਤਨੁ ਖੇਤੁ ॥
ਨਾਮੁ ਬੀਜੁ, ਸੰਤੋਖੁ ਸੁਹਾਗਾ, ਰਖੁ ਗਰੀਬੀ ਵੇਸੁ ॥
ਭਾਉ ਕਰਮ ਕਰਿ ਜੰਮਸੀ, ਸੇ ਘਰ ਭਾਗਠ ਦੇਖੁ ॥

(ਸੋਰਠਿ, ਮ: ੧, ਪੰਨਾ ੫੯੫)

**ਭਾਵ-ਅਰਥ :** ਸਦਾ ਨਿਭਣ ਵਾਲਾ ਧਨ ਕਮਾਉਣ ਲਈ, ਮਨ ਨੂੰ ਹਾਲੀ ਵਰਗਾ ਉੱਦਮੀ ਬਣਾਉ। ਜਿਸਦਾ ਉੱਤਮ ਖੇਤੀ ਵਾਲੇ ਕੰਮ ਵਾਲਾ ਉੱਚਾ-ਸੁੱਚਾ ਵਿਉਹਾਰ ਹੋਵੇ। ਫਿਰ ਸਰੀਰ ਰੂਪੀ ਪੈਲੀ ਵਿੱਚ ਪ੍ਰਭੂ ਦੇ ਨਾਮ ਵਾਲਾ ਸਵੋਤਮ ਬੀਜ ਬੀਜੋ, ਜਿਸ ਨੂੰ ਮਿਹਨਤ ਰੂਪੀ ਪਾਣੀ ਦੇਵੋ। ਇਸ ਬੀਜ ਨੂੰ ਮਾਇਆਵਾਦ ਦੇ ਤ੍ਰਿਸ਼ਨਾ ਰੂਪੀ ਪੰਛੀਆਂ ਤੋਂ ਬਚਾਉਣ ਲਈ ਸੰਤੋਖ ਰੂਪੀ ਸੁਹਾਗਾ ਫੇਰ ਕੇ ਕੱਜ ਦੇਵੋ। ਇਸ ਪ੍ਰਕਾਰ ਦੀ ਉੱਗੀ ਫ਼ਸਲ ਦੀ ਰਾਖੀ ਲਈ ਨਿਮਰਤਾ ਰੂਪੀ ਸਾਦਗੀ ਵਾਲੇ ਜੀਵਨ ਦੇ ਲਿਬਾਸ ਨੂੰ ਅਪਣਾਓ। ਇਸ ਪ੍ਰਕਾਰ ਦੀ ਕਰਨੀ ਦੁਆਰਾ ਪੱਕੀ ਹੋਈ ਫਸਲ ਤੋਂ ਪ੍ਰਭੂ ਕਿਰਪਾ ਦੁਆਰਾ ਇਤਨਾ ਧਨ-ਭੰਡਾਰ ਪ੍ਰਾਪਤ ਹੋਵੇਗਾ ਜੋ ਲੋਕ ਪ੍ਰਲੋਕ ਦੇ ਸੁਖਾਂ ਨਾਲ ਮਾਲਾਮਾਲ ਕਰ ਦੇਵੇਗਾ। ਇਹ ਉਹ ਕਿਰਸਾਣੀ ਹੈ, ਜਿਸ ਦੁਆਰਾ ਮਨੁੱਖੀ ਮਨ ਦੇ ਅੰਦਰੋਂ ਹਉਮੈ ਦੀ ਹੋਂਦ ਹੀ ਖ਼ਤਮ ਹੋ ਜਾਂਦੀ ਹੈ, ਕਿਉਂਕਿ ਨਾਮ ਅਜਿਹੀ ਇੱਕ ਔਸ਼ਧੀ ਹੈ ਜੋ ਹਉਮੈ ਰੋਗ ਦੇ ਬੀਜ ਰੂਪੀ ਕੀਟਾਂ ਲਈ ਕੀਟ-ਨਾਸ਼ਕ ਹੈ। ਇਸ ਗੱਲ ਦੀ ਤਾਂ ਗੁਰਮਤਿ ਦਾ ਸਿਧਾਂਤ (ਫ਼ਾਰਮੂਲਾ) ਸੱਚੀ ਗਵਾਹੀ ਭਰਦਾ ਹੈ :

ਹਉਮੈ ਨਾਵੈ ਨਾਲਿ ਵਿਰੋਧੁ ਹੈ, ਦੁਇ ਨ ਵਸਹਿ ਇਕ ਠਾਇ ॥

(ਵਡਹੰਸ, ਮ: ੩, ਪੰਨਾ ੫੬੦)

ਤਾਂ ਤੇ ਮਨੁੱਖ ਨੂੰ ਕੇਵਲ ਨਾਮ ਜਿਹੇ ਬੀਜ ਦੀ ਹੀ ਫ਼ਸਲ ਬੀਜਣੀ ਚਾਹੀਦੀ ਹੈ। ਚੰਗੀ ਕਿਰਸਾਣੀ ਲਈ ਇਹ ਕਹਾਵਤ ਪ੍ਰਸਿੱਧ ਹੈ ਕਿ "ਦੱਬ ਕੇ ਵਾਹ ਤੇ ਰੱਜ ਕੇ ਖਾਹ"। ਦੱਬ ਕੇ ਵਾਹੁਣ ਦਾ ਅਰਥ ਹੈ ਕਿ ਕਰੜੀ ਮਿਹਨਤ ਦੁਆਰਾ ਧਰਤੀ ਦੀ

ਚੰਗੀ ਸੋਧ ਹੋ ਜਾਵੇ। ਅਜਿਹਾ ਕਰਨ ਵਾਸਤੇ ਮਨ ਰੂਪੀ ਹਾਲੀ ਨੂੰ ਵੀ ਕਈ ਉੱਚੇ ਨੇਮਾਂ (ਨਿਯਮਾਂ) ਦੀ ਮਿਹਨਤ ਭਰੀ ਕਮਾਈ ਕਰਨੀ ਵੀ ਅਤਿ ਜ਼ਰੂਰੀ ਹੁੰਦੀ ਹੈ ਜੋ ਇਸ ਪ੍ਰਕਾਰ ਹੈ :—

(੧) **ਗੁਰਮਤਿ ਡਾਰਮੂਲਿਆਂ ਨੂੰ ਸਮਝਣਾ :** ਇਸ ਮਕਸਦ ਲਈ ਮਨੁੱਖ ਨੂੰ ਗੁਰੂ ਗ੍ਰੰਥ ਸਾਹਿਬ ਦਾ ਖੋਜ ਭਰਿਆ ਸਹਿਜ ਪਰ ਨੇਮੀ ਪਾਠ ਕਰਨਾ ਹੈ। ਪਾਠ ਭਾਵੇਂ ਥੋੜ੍ਹਾ ਹੀ ਕੀਤਾ ਜਾਵੇ ਪ੍ਰੰਤੂ ਸਮਝ ਸਮਝ ਕੇ ਕੀਤਾ ਜਾਵੇ। ਇਸ ਵਿੱਚ ਕਿਸੇ ਵਿਦਵਾਨ ਦੀ ਅਰਥ-ਬੋਧ ਵਾਲੀ ਪੁਸਤਕ ਦੀ ਸਹਾਇਤਾ ਵੀ ਲਈ ਜਾ ਸਕਦੀ ਹੈ। ਇਸ ਨੂੰ ਗੁਰਬਾਣੀ ਦੀ ਵੀਚਾਰ ਅਤੇ ਸੰਚਾਰ ਵਾਲੀ ਮਿਹਨਤ ਕਿਹਾ ਜਾਂਦਾ ਹੈ। ਇਸ ਤੋਂ ਅੰਤਰ-ਆਤਮੇ ਗਿਆਨ ਰੂਪੀ ਚਾਨਣ ਉਤਪੰਨ ਹੁੰਦਾ ਹੈ :

**ਅੰਮ੍ਰਿਤ ਬਾਣੀ ਗੁਰ ਕੀ ਮੀਠੀ।। ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ ।।**

**ਅੰਤਰਿ ਪਰਗਾਸੁ ਮਹਾ ਰਸੁ ਪੀਵੈ, ਦਰਿ ਸਚੈ ਸਬਦੁ ਵਜਾਵਣਿਆ ।।**

(ਪੰਨਾ ੧੧੩)

(੨) **ਸਤਸੰਗਿ :** ਮਨੁੱਖ ਜੇ ਸਤਸੰਗਤਿ ਦੀ ਹਾਜ਼ਰੀ ਭਰੇ ਤਾਂ ਮਨ ਉੱਤੇ ਜਨਮ-ਜਨਮਾਤਰਾਂ ਦੀ ਜੰਮੀ ਮੈਲ ਦੀ ਪੱਪੜੀ ਪਿਘਲਦੀ ਤੇ ਸਾਫ਼ ਹੁੰਦੀ ਹੈ। ਮਨ, ਨਿਰਮਲ-ਬੁੱਧੀ, ਸੁਖ-ਅਨੰਦ ਅਤੇ ਸਹਿਜ ਅਵਸਥਾ ਨੂੰ ਪ੍ਰਾਪਤ ਕਰਦਾ ਹੈ। ਇੰਝ ਸਤਿਸੰਗਤ ਇੱਕ ਬੈਕੁੰਠ ਧਾਮ ਹੈ :

**ਰਾਮ ਜਨਾ ਮਿਲਿ ਭਇਆ ਅਨੰਦਾ, ਹਰਿ ਨੀਕੀ ਕਥਾ ਸੁਨਾਇ ।।**

**ਦੁਰਮਤਿ ਮੈਲੁ ਗਈ ਸਭ ਨੀਕਲਿ, ਸਤਸੰਗਤਿ ਮਿਲਿ ਬੁਧਿ ਪਾਇ ।।**

(ਰਾਮਕਲੀ, ਮ:੪, ਪੰਨਾ ੮੮੦)

**ਸਾਧ ਸੰਗਿ ਮਿਲਿ ਭਏ ਪ੍ਰਗਾਸ ।। ਸਹਜ ਸੁਖ ਆਸ ਨਿਵਾਸ ।।**

(ਗਉੜੀ, ਕਬੀਰ ਜੀ ਪੰਨਾ ੮੮੮)

**ਕਹੁ ਕਬੀਰ ਇਹ ਕਹੀਐ ਕਾਹਿ ।। ਸਾਧ ਸੰਗਤਿ ਬੈਕੁੰਠੈ ਆਹਿ ।।**

(ਪੰਨਾ ੩੨੫)

(੩) **ਨਿਸ਼ਕਾਮ ਸੇਵਾ :** ਨਿਸ਼ਕਾਮ ਸੇਵਾ ਤੋਂ ਜੋ ਆਤਮਕ-ਅਨੰਦ, ਸੁੱਖ-ਸੰਤੁਸ਼ਟੀ ਅਤੇ ਸ਼ਾਂਤੀ ਮਿਲਦੀ ਹੈ, ਅਜਿਹਾ ਕੁੱਝ ਚੋਖੀ ਮਾਇਆ ਖ਼ਰਚ ਕੇ ਵੀ ਪ੍ਰਾਪਤ ਨਹੀਂ ਹੋ ਸਕਦਾ :

**ਮਨਿ ਸਾਂਤਿ ਸਹਜੁ ਸੁਭਾਉ ਵੂਠਾ, ਅਨਦ ਮੰਗਲ ਗੁਣ ਗਾਇਆ ।।**

**ਨਾਨਕੁ ਵਖਾਣੈ ਗੁਰ ਬਚਨਿ ਜਾਣੈ, ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ ।।**

(ਆਸਾ, ਮ:੫, ਪੰਨਾ ੪੫੭)

ਕਾਟਿ ਸਿਲਕ ਪ੍ਰਭਿ ਸੇਵਾ ਲਾਇਆ।। ਹੁਕਮੁ ਸਾਹਿਬ ਕਾ ਸੇਵਕ ਮਨਿ ਭਾਇਆ।।
ਸੋਈ ਕਮਾਵੈ ਜੋ ਸਾਹਿਬ ਭਾਵੈ, ਸੇਵਕੁ ਅੰਤਰਿ ਬਾਹਰਿ ਮਾਹਰੁ ਜੀਉ ।।

(ਮਾਝ, ਮ:੫, ਪੰਨਾ, ੧੦੧)

(੪) **ਗੁਰਬਾਣੀ ਕੀਰਤਨ (ਸੁਣਨਾ ਜਾਂ ਕਰਨਾ)** : ਸਤਿਗੁਰੂ ਦੀ ਬਾਣੀ ਦੇ ਕੀਰਤਨ ਦੁਆਰਾ ਜਿੱਥੇ ਆਤਮਕ ਮਹਿਕ ਮਿਲਦੀ ਹੈ, ਉੱਥੇ ਮਨ ਟਿਕਾਓ ਵਿੱਚ ਆਉਂਦਾ ਹੈ, ਜਿਸ ਕਾਰਨ ਸੁੱਖ-ਅਨੰਦ ਅਤੇ ਸ਼ਾਂਤੀ ਪ੍ਰਾਪਤ ਹੁੰਦੀ ਹੈ :

ਅਨਦ ਸੂਖ ਬਿਸ੍ਰਾਮ ਨਿਤ, ਹਰਿ ਕਾ ਕੀਰਤਨੁ ਗਾਇ ।।
ਅਵਰ ਸਿਆਣਪ ਛਾਡਿ ਦੇਹਿ, ਨਾਨਕ ਉਧਰਸਿ ਨਾਇ ।। (ਮ:੫, ਪੰਨਾ ੯੬੨)
ਛਾਤੀ ਸੀਤਲ ਮਨੁ ਸੁਖੀ, ਛੰਤ ਗੋਬਿਦ ਗੁਨ ਗਾਇ ।।
ਐਸੀ ਕਿਰਪਾ ਕਰਹੁ ਪ੍ਰਭ, ਨਾਨਕ ਦਾਸ ਦਸਾਇ ।। (ਪੰਨਾ ੨੫੪)

(੫) **ਗੁਰਮਤਿ ਗ੍ਰਹਿਣ ਕਰਨੀ** : ਗੁਰੂ ਦੀ ਮਤਿ ਉੱਤੇ ਚਲਣ ਨਾਲ ਮਨ ਨਿਰਮਲ ਤੇ ਨਿਰਭੈ ਹੋ ਜਾਂਦਾ ਹੈ। ਆਪਣੇ ਨਿੱਜ ਦੀ ਪਛਾਣ ਕਰਕੇ ਜੀਵਨ-ਮੁਕਤਿ ਹੋ ਜਾਈਦਾ ਹੈ :

ਗੁਰਸਿਖ ਮੀਤ ਚਲਹੁ ਗੁਰ ਚਾਲੀ।।
ਜੋ ਗੁਰੁ ਕਹੈ ਸੋਈ ਭਲ ਮਾਨਹੁ, ਹਰਿ ਹਰਿ ਕਥਾ ਨਿਰਾਲੀ ।।

(ਧਨਾਸਰੀ, ਮ: ੪, ਪੰਨਾ ੬੬੭)

ਆਤਮੁ ਜੀਤਾ ਗੁਰਮਤੀ, ਗੁਣ ਗਾਏ ਗੋਬਿੰਦ ।।
ਸੰਤ ਪ੍ਰਸਾਦੀ ਭੈ ਮਿਟੇ, ਨਾਨਕ ਬਿਨਸੀ ਚਿੰਦ ।। (ਪੰਨਾ ੨੯੯)
ਆਪੁ ਪਛਾਣੈ ਮਨੁ ਨਿਰਮਲੁ ਹੋਇ ।। ਜੀਵਨ ਮੁਕਤਿ ਹਰਿ ਪਾਵੈ ਸੋਇ ।।
ਹਰਿ ਗੁਣ ਗਾਵੈ ਮਤਿ ਊਤਮ ਹੋਇ ।। ਸਹਜੇ ਸਹਜਿ ਸਮਾਵੈ ਸੋਇ ।।

(ਗਉੜੀ ਗੁਆਰੇਰੀ, ਮ: ੩, ਪੰਨਾ ੧੬੧)

ਗੁਰਬਾਣੀ ਇਸੁ ਜਗ ਮਹਿ ਚਾਨਣੁ, ਕਰਮਿ ਵਸੈ ਮਨਿ ਆਏ ।।

(ਸਿਰੀਰਾਗੁ, ਮ:੩, ਪੰਨਾ ੬੭)

(੬) **ਨਾਮ ਸਿਮਰਨ** : ਮਨ ਦਾ ਹਉਮੈ ਵਾਦੀ ਪੱਖ ਹੀ ਮਨੁੱਖ ਨੂੰ ਨਿੱਜ-ਆਪੇ ਦੀ ਪਛਾਣ ਤੋਂ ਦੂਰ ਰੱਖਦਾ ਹੈ ਕਿਉਂਕਿ ਇਸ ਦੀ ਭੁਲੇਖੇ ਪਾਊ ਸ਼ਕਤੀ ਸੱਚ ਦੇ ਆਲੇ-ਦੁਆਲੇ ਇੱਕ ਦੀਵਾਰ ਖੜ੍ਹੀ ਕਰ ਦਿੰਦਾ ਹੈ ਜਿਸਨੂੰ ਹਉਮੈ ਭੀਤ ਜਾਂ ਕੂੜ ਦੀ ਪਾਲ ਆਖਿਆ ਗਿਆ ਹੈ। ਇਹ ਪੱਖ ਇੱਕ ਅਜਿਹਾ ਬੰਧਨ ਹੈ ਜੋ ਜੀਵ ਨੂੰ ਜੂਨੀਆਂ ਦੇ ਫੇਰੇ ਕਢਾਉਂਦਾ ਹੈ। ਜਿਵੇਂ ਕਿ :

ਹਉਮੈ ਏਈ ਬੰਧਨਾ, ਫਿਰਿ ਫਿਰਿ ਜੋਨੀ ਪਾਹਿ ।।

(ਆਸਾ ਕੀ ਵਾਰ, ਸਲੋਕ, ਮ: ੧, ਪੰਨਾ ੪੬੬)

ਇਸ ਕੂੜ ਦੀ ਪਾਲ ਨੂੰ ਤੋੜਨ ਵਾਸਤੇ ਕੇਵਲ ਨਾਮ ਸਿਮਰਨ ਹੀ ਕਾਰਗਰ ਹਥਿਆਰ ਹੈ ; ਜਿਵੇਂ ਕਿ :

ਕਿਵ ਸਚਿਆਰਾ ਹੋਈਐ, ਕਿਵ ਕੂੜੈ ਤੁਟੈ ਪਾਲਿ ॥
ਹੁਕਮਿ ਰਜਾਈ ਚਲਣਾ, ਨਾਨਕ ਲਿਖਿਆ ਨਾਲਿ ॥ (ਜਪੁ ਜੀ ਸਾਹਿਬ)

ਹੁਕਮਿ ਰਜਾਈ ਹੈ : "ਭਜਹੁ ਗੋੁਬਿੰਦ ਭੂਲਿ ਮਤ ਜਾਹੁ"। ਇਸੇ ਗੱਲ ਦੀ ਤਾਕੀਦ ਗੁਰੂ ਨਾਨਕ ਸਾਹਿਬ ਨੇ ਇਸ ਤਰ੍ਹਾਂ ਕੀਤੀ ਹੈ :

ਫੇਰਿ ਕਿ ਅਗੈ ਰਖੀਐ, ਜਿਤੁ ਦਿਸੈ ਦਰਬਾਰੁ ॥
ਮੁਹੌ ਕਿ ਬੋਲਣੁ ਬੋਲੀਐ, ਜਿਤੁ ਸੁਣਿ ਧਰੇ ਪਿਆਰੁ ॥
ਅੰਮ੍ਰਿਤ ਵੇਲਾ ਸਚੁ ਨਾਉ, ਵਡਿਆਈ ਵੀਚਾਰੁ ॥
ਕਰਮੀ ਆਵੈ ਕਪੜਾ, ਨਦਰੀ ਮੋਖੁ ਦੁਆਰੁ ॥
ਨਾਨਕ ਏਵੈ ਜਾਣੀਐ, ਸਭੁ ਆਪੇ ਸਚਿਆਰੁ ॥ (ਜਪੁ ਜੀ ਸਾਹਿਬ)

ਨਾਮ ਸਿਮਰਨ ਇੱਕ ਅਜਿਹੀ ਉੱਤਮ ਕਿਰਸਾਣੀ ਹੈ ਜਿਸ ਦੁਆਰਾ ਮਨ ਦੇ ਮਲ੍ਹੇ ਬੂਟਿਆਂ (ਵਿਕਾਰ ਆਦਿ) ਨੂੰ ਜੜ੍ਹੋਂ ਉਖੇੜਿਆ ਜਾ ਸਕਦਾ ਹੈ। ਉਂਜ ਵੀ ਜੀਵਨ ਨਿਰਬਾਹ ਲਈ ਕਿਰਤ ਕਮਾਈ ਦਾ ਸੱਚਾ-ਸੁੱਚਾ ਅਤੇ ਉੱਤਮ ਵਸੀਲਾ 'ਕਿਰਸਾਣੀ' ਹੀ ਮੰਨਿਆ ਗਿਆ ਹੈ ਕਿਉਂਕਿ ਇਹ ਹੱਡ ਪਸੀਨੇ ਦੀ ਨੇਕ ਕਮਾਈ ਹੁੰਦੀ ਹੈ। ਪ੍ਰੰਤੂ ਇਹ ਖਾਧਾ-ਪੀਤਾ ਤਾਂ ਸੰਸਾਰਕ ਲੋੜਾਂ ਹੀ ਪੂਰੀਆਂ ਕਰਦਾ ਇੱਥੇ ਹੀ ਰਹਿ ਜਾਂਦਾ ਹੈ। ਤਾਂ ਫਿਰ ਕਿਉਂ ਨਾ ਗੁਰੂ ਨਾਨਕ ਜੀ ਦੀ ਦੱਸੀ ਕਿਰਸਾਣੀ, ਉੱਪਰ ਦੱਸੀ ਮਿਹਨਤ-ਜੁਗਤੀਆਂ ਦੁਆਰਾ ਸੁਚੱਜਾ ਹਾਲੀ (ਗੁਰਮੁਖ) ਬਣ ਕੇ ਨਾਮ-ਬੀਜ ਵਾਲੀ ਕਿਰਸਾਣੀ ਨੂੰ ਅਪਣਾਈਏ, ਜਿਸ ਤੋਂ ਉੱਤਮ ਫ਼ਸਲ ਪ੍ਰਾਪਤ ਹੋਵੇ ਅਤੇ ਜੋ ਲੋਕ ਅਤੇ ਪ੍ਰਲੋਕ ਨੂੰ ਸਫ਼ਲ ਤੇ ਸੁਖੀ ਬਣਾ ਦੇਵੇ :

"ਜੀਵਨਾ ਸਫਲ ਜੀਵਨ, ਸੁਨਿ ਹਰਿ ਜਪਿ ਜਪਿ ਸਦ ਜੀਵਨਾ॥ ੧ ਰਹਾਉ ॥
ਪੀਵਨਾ ਜਿਤੁ ਮਨੁ ਆਘਾਵੈ, ਨਾਮੁ ਅੰਮ੍ਰਿਤ ਰਸੁ ਪੀਵਨਾ॥ ੧ ॥
ਖਾਵਨਾ ਜਿਤੁ ਭੂਖ ਨ ਲਾਗੈ, ਸੰਤੋਖਿ ਸਦਾ ਤ੍ਰਿਪਤੀਵਨਾ॥ ੨ ॥
ਪੈਨਣਾ ਰਖੁ ਪਤਿ ਪਰਮੇਸੁਰ, ਫਿਰਿ ਨਾਗੇ ਨਹੀ ਥੀਵਨਾ॥ ੩ ॥

(ਮਾਰੂ, ਮ:੫, ਪੰਨਾ ੧੦੧੮)

ਉੱਪਰ ਵਰਨਣ ਕੀਤੀਆਂ ਛੇ ਜੁਗਤੀਆਂ ਨੂੰ ਜੇ ਜੀਵਨ ਦਾ ਅਮਲੀ ਆਧਾਰ ਬਣਾ ਲਿਆ ਜਾਵੇ ਤਾਂ ਮਨੁਖਾ ਜਨਮ ਦੇ ਲਕਸ਼ ਦੀ ਸਫ਼ਲਤਾ ਸਾਡੀ ਅੜਦਲ ਵਿੱਚ ਖੜ੍ਹੀ ਦਿਸੇਗੀ।

'ਸਰਬਤ ਦਾ ਭਲਾ'

# ਅਰਦਾਸ

ਕਰਤਾ ਪੁਰਖ ਵਾਹਿਗੁਰੂ ਜੀ ਦੀ ਪਦਾਰਥੀ ਸੰਸਾਰ-ਰਚਨਾ ਅੰਦਰ ਜੀਵ ਅਤੇ ਪਦਾਰਥ ਵਿਚਕਾਰ ਜੋ ਰਿਸ਼ਤਾ ਹੈ ਉਹ ਈਸ਼ਵਰੀ ਕਾਨੂੰਨ ਤਹਿਤ ਲੋੜ ਅਤੇ ਇੱਛਾ ਦਾ ਹੀ ਹੈ ਕਿਉਂਕਿ ਪਦਾਰਥ ਦੀ ਰਚਨਾ, ਵਾਹਿਗੁਰੂ ਜੀ ਨੇ ਜੀਵ ਦੀ ਲੋੜ ਵਾਸਤੇ ਹੀ ਕੀਤੀ ਹੈ। ਇਸ ਲਈ ਪਦਾਰਥੀ ਲੋੜ ਵੇਲੇ ਜੀਵ ਅੰਦਰ ਇੱਛਾ ਦਾ ਉਭਰਨਾ ਈਸ਼ਵਰੀ ਕਾਨੂੰਨ ਦਾ ਹੀ ਇੱਕ ਜ਼ਰੂਰੀ ਹਿੱਸਾ ਹੈ। ਪ੍ਰੰਤੂ, ਮਾਨਵੀ ਜੀਵ, ਕਰਤਾ-ਪੁਰਖ ਦੀ ਅਜਿਹੀ ਇੱਕ ਵਿਸ਼ੇਸ਼ ਰਚਨਾ ਹੈ ਜਿਸਦੇ ਅੰਦਰ ਉਸਦੀ ਲੋੜ ਪੂਰਤੀ ਲਈ, ਜਿੱਥੇ ਪਦਾਰਥੀ ਇੱਛਾ ਹੁੰਦੀ ਹੈ, ਉੱਥੇ ਉਸਦੀ ਆਤਮਕ ਪੂਰਤੀ ਲਈ ਉਸਦੇ ਅੰਦਰ ਪਰਮਾਰਥੀ ਇੱਛਾ ਵੀ ਹੁੰਦੀ ਹੈ। ਇਹ ਇੱਕ ਵੱਖਰੀ ਗੱਲ ਹੈ ਕਿ ਮਾਇਆ ਦੇ ਪ੍ਰਭਾਵ ਹੇਠ ਉਸਦੀ ਪਦਾਰਥੀ ਇੱਛਾ ਕੁੱਝ ਵਧੇਰੇ ਹੀ ਪ੍ਰਬਲ ਹੁੰਦੀ ਹੈ। ਪ੍ਰੰਤੂ, ਸੰਸਾਰ ਵਿੱਚ ਕੋਈ ਅਜਿਹਾ ਮਨੁੱਖ ਨਹੀਂ ਹੋਵੇਗਾ ਜਿਸ ਅੰਦਰ ਕੋਈ ਮੰਗ, ਚਾਹਨਾ ਜਾਂ ਇੱਛਾ ਨਾ ਹੁੰਦੀ ਹੋਵੇ। ਇੱਛਾ ਇੰਜ ਮਨੁੱਖੀ ਮਨ ਦਾ ਇੱਕ ਅਨਿੱਖੜਵਾਂ ਅੰਗ ਹੁੰਦੀ ਹੈ ਚਾਹੇ ਇਹ ਕਿਸੇ ਲੋੜ ਪੂਰਤੀ ਲਈ ਹੋਵੇ, ਅਮਨ-ਸੁੱਖ ਲਈ ਹੋਵੇ ਜਾਂ ਕਿਸੇ ਕਾਰਜ ਦੀ ਸਫ਼ਲਤਾ ਲਈ ਹੋਵੇ। ਇੱਥੋਂ ਤਕ ਕਿ ਜੇ ਕਿਸੇ ਇੱਛਾ ਪੂਰਤੀ ਦਾ ਵਸੀਲਾ ਮਨੁੱਖ ਦੀ ਆਪਣੀ ਸਮਰੱਥਾ ਤੋਂ ਬਾਹਰ ਦੀ ਗੱਲ ਹੋਵੇ ਤਾਂ ਉਹ ਕਿਸੇ ਅਜਿਹੇ ਸਮਰੱਥ ਅਤੇ ਸ਼ਕਤੀਵਾਨ ਅੱਗੇ ਆਪਣੀ ਇੱਛਾ ਪ੍ਰਗਟ ਕਰਦਾ ਹੈ ਜਿਸ ਤੋਂ ਉਸਨੂੰ ਪੂਰਾ ਹੋ ਸਕਣ ਦੀ ਆਸ ਹੋਵੇ। ਅਜਿਹੀ ਮੰਗ ਨੂੰ ਜਿਸ ਢੰਗ ਨਾਲ ਕਿਸੇ ਸਮਰੱਥ ਸ਼ਕਤੀ ਅੱਗੇ ਪ੍ਰਗਟ ਜਾਂ ਪੇਸ਼ ਕੀਤਾ ਜਾਂਦਾ ਹੈ ਉਸਨੂੰ 'ਬੇਨਤੀ' ਜਾਂ 'ਅਰਦਾਸ' ਕਿਹਾ ਜਾਂਦਾ ਹੈ ਅਤੇ ਇਹ ਅਧੀਨਗੀ ਤੇ ਸਨਿਮਰ ਭਾਵ ਵਿੱਚ ਹੀ ਕੀਤੀ ਜਾਂਦੀ ਹੈ। 'ਅਰਦਾਸ' ਸ਼ਬਦ, ਫ਼ਾਰਸੀ ਦੇ ਸ਼ਬਦ 'ਅਰਜ਼ੇ ਦਾਸ਼ਤ' ਤੋਂ ਲਿਆ ਪੰਜਾਬੀ ਰੂਪ ਹੈ। ਉੱਚਿਤ ਲੋੜਾਂ ਜਾਂ ਔਕੜਾਂ ਵੇਲੇ ਅਰਦਾਸ ਕਰਨੀ, ਹਰ ਮਜ਼ਹਬ ਵਿੱਚ ਜਾਇਜ਼ ਮੰਨੀ ਗਈ ਹੈ। ਇਸ ਮਕਸਦ ਲਈ ਆਪਣੇ ਆਪਣੇ ਅਕੀਦਿਆਂ ਅਨੁਸਾਰ ਮਨੁੱਖ ਕਿਸੇ ਨਾ ਕਿਸੇ ਸ਼ਕਤੀ ਦਾ ਪੁਜਾਰੀ ਬਣਿਆ ਦਿਸਦਾ ਹੈ। ਜਿਵੇਂ ਕਿ ਕੋਈ ਤਾਂ ਦੇਵੀ-ਦੇਵਤਿਆਂ ਦਾ ਪੁਜਾਰੀ ਹੈ ਅਤੇ ਕੋਈ ਸਾਧੂ-ਸੰਤਾਂ ਅਤੇ ਪੀਰਾਂ-ਫ਼ਕੀਰਾਂ ਦੀਆਂ ਰੱਖਾਂ ਜਾਂ ਤਵੀਤਾਂ ਦਾ ਭਿਖਾਰੀ ਬਣਿਆ ਹੁੰਦਾ ਹੈ। ਜੇ ਕੋਈ ਵਰਤ-ਨੇਮਾਂ ਨੂੰ ਸ਼ਕਤੀ-ਆਧਾਰ ਮੰਨਦਾ ਹੈ ਤਾਂ ਕੋਈ ਹੋਰ ਜਾਦੂ-ਟੂਣਿਆਂ ਉੱਤੇ ਯਕੀਨ ਰੱਖਦਾ ਹੈ। ਇਸੇ ਤਰ੍ਹਾਂ ਕੋਈ ਮੜ੍ਹੀ ਮਸਾਣਾਂ ਜਾਂ ਕਬਰਾਂ ਦੀਆਂ ਮੁਰਦਾ ਰੂਹਾਂ ਅੱਗੇ ਸਿਰ ਝੁਕਾਉਂਦਾ ਹੈ ਅਤੇ ਕੋਈ ਜੀਵਾਂ ਦੀ ਬਲੀ ਚੜ੍ਹਾਉਂਦਾ ਹੈ ਅਤੇ ਹੋਰ ਬਹੁਤ ਸਾਰੇ ਕੰਮਾਂ ਲਈ ਕਈ ਤਾਂ ਬ੍ਰਾਹਮਣ ਦੇਵਤਾ ਦੀ ਵਿਚੋਲਗੀ ਉੱਤੇ ਹੀ ਭਰੋਸਾ ਰੱਖਦੇ ਹਨ। ਇਹ ਕੰਮ ਹਨ—ਕਿਸੇ ਕਿਰਤ-ਕਾਰ ਦੀ ਆਰੰਭਤਾ ਲਈ ਮਹੂਰਤ ਦੀ ਸ਼ੁਭ ਘੜੀ ਕੱਢਣਾ, ਕਿਸੇ ਯਾਤ੍ਰਾ ਲਈ ਸ਼ੁਭ-ਦਿਵਸ

ਅਤੇ ਸ਼ੁਭ-ਦਿਸ਼ਾ ਦਾ ਦਸਣਾ, ਪਿਤ੍ਰਾਂ ਨੂੰ ਇਸ ਦੁਨੀਆਂ ਦੇ ਸੁੱਖ-ਸਹੂਲਤਾਂ ਭੇਜਣੀਆਂ ਅਤੇ ਮ੍ਰਿਤਕ-ਸੰਸਕਾਰਾਂ ਵਿੱਚ ਕਰਮ-ਕਾਂਡੀ ਪੂਜਾ, ਵਿਆਹ ਵੇਲੇ ਸ਼ੁਭ ਲਗਨ ਅਤੇ ਜਨਮ ਵੇਲੇ ਜਨਮ-ਕੁੰਡਲੀ ਆਦਿ। ਮੁਕਦੀ ਗੱਲ ਕਿ ਸਭ ਨੇ ਕਿਸੇ ਨਾ ਕਿਸੇ ਸ਼ਕਤੀ ਜਾਂ ਵਿਚੋਲਗੀ ਦੇ ਆਸਰੇ ਨੂੰ ਅਰਦਾਸ ਦਾ ਆਧਾਰ ਮੰਨਿਆ ਹੋਇਆ ਹੈ। ਗਹੁ ਨਾਲ ਜੇ ਸੋਚਿਆ ਜਾਵੇ ਤਾਂ ਨਿਰੇ ਦੇਵਤੇ ਹੀ ਤੇਤੀ ਕਰੋੜ ਹਨ ਅਤੇ ਜੇ ਹੋਰ ਮਨੌਤੀਆਂ ਨੂੰ ਵੀ ਵਿੱਚ ਜੋੜਿਆ ਜਾਵੇ ਤਾਂ ਮੰਨਣ ਵਾਲਿਆਂ ਦੀ ਸੋਚ ਕਿਨੀ ਖਿੰਡੀ ਹੋਈ ਜਾਪੇਗੀ। ਮਨੋਵਿਗਿਆਨਕ ਨਿਯਮ ਅਨੁਸਾਰ ਖਿੰਡਿਆ ਹੋਇਆ ਵਿਸ਼ਵਾਸ ਕਦੀ ਸਫਲ ਨਹੀਂ ਹੁੰਦਾ। ਇਸ ਤਰ੍ਹਾਂ ਉੱਪਰ ਵਰਣਨ ਕੀਤੀਆਂ ਮਨੌਤੀਆਂ ਅਤੇ ਉਨ੍ਹਾਂ ਉੱਤੇ ਕੀਤਾ ਭਰੋਸਾ, ਕੇਵਲ ਗਿਆਨ ਦੀ ਅਣਹੋਂਦ ਦਾ ਹੀ ਸਬੂਤ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਜਿਹੇ ਫੋਕਟ ਨਿਸ਼ਚਿਆਂ ਤੋਂ ਮਾਨਵ-ਜਾਤੀ ਨੂੰ, ਗੁਰਮਤਿ ਦੁਆਰਾ ਭਲੀ-ਭਾਂਤ ਸੁਚੇਤ ਕੀਤਾ ਹੈ। ਗੁਰਮਤਿ, ਜਿਸਦਾ ਦੂਜਾ ਨਾਮ ਸਿੱਖੀ ਮਾਰਗ ਹੈ, ਅਨੁਸਾਰ ਇੱਕ ਅਕਾਲ ਦੀ ਹੋਂਦ, ਹਸਤੀ ਅਤੇ ਸ਼ਕਤੀ ਉੱਤੇ ਪੂਰਨ ਵਿਸ਼ਵਾਸ ਹੀ ਆਤਮ ਗਿਆਨ ਦਾ ਧੁਰਾ ਹੈ। ਆਤਮ-ਗਿਆਨ ਦਾ ਪਰਚਾਰ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ, ਦੋ ਸੌ ਉਨਤਾਲੀ ਸਾਲ ਹੋਇਆ ਅਤੇ ਹੁਣ ਇਹ ਖ਼ਜ਼ਾਨਾ ਆਤਮ-ਗਿਆਨ ਦਾ ਸ਼ਬਦ-ਇਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿੱਚ ਮਾਨਵ ਕਲਿਆਣ ਹਿਤ ਆਤਮਿਕ ਅਗਵਾਈ ਕਰ ਰਿਹਾ ਹੈ ਤੇ ਹਮੇਸ਼ਾ ਹੀ ਕਰਦਾ ਰਹੇਗਾ। ਇਹ ਖ਼ਜ਼ਾਨਾ ਸਿੱਖੀ ਮਾਰਗ ਦੀ ਮਹਿਕ, ਮਰਯਾਦਾ ਅਤੇ ਸ਼ਕਤੀ ਦਾ ਸਰੋਤ ਹੈ। ਇਸ ਲਈ ਸਿੱਖ ਜਗਤ ਅੰਦਰ, ਸਭ ਧਾਰਮਿਕ ਅਤੇ ਸਮਾਜਿਕ ਕਾਰਜ ਅਤੇ ਜੀਵਨ-ਸਫ਼ਰ ਵਿੱਚ ਮੁਨਾਸਿਬ ਲੋੜਾਂ ਆਦਿ, ਇਸ਼ਟ ਦੀ ਹਜ਼ੂਰੀ ਵਿੱਚ ਅਕਾਲ ਪੁਰਖ ਅੱਗੇ ਕੀਤੀ ਅਰਦਾਸ ਦੁਆਰਾ ਹੀ ਸਫਲ ਸੰਪੂਰਨ ਮੰਨੇ ਜਾਂਦੇ ਹਨ। ਜਨਮ ਹੋਵੇ ਜਾਂ ਮਿਰਤੂ, ਕੁੜਮਾਈ ਹੋਵੇ ਜ੍ਹਾਂ ਅਨੰਦ-ਕਾਰਜ, ਕਿਸੇ ਕਾਰ-ਕਿਰਤ ਦਾ ਆਰੰਭ ਹੋਵੇ ਜਾਂ ਨਾਮ-ਸੰਸਕਾਰ, ਮਕਾਨ-ਉਸਾਰੀ ਹੋਵੇ ਜਾਂ ਗ੍ਰਿਹਿ-ਪ੍ਰਵੇਸ਼, ਖ਼ੁਸ਼ੀ ਦਾ ਕਾਰਜ ਹੋਵੇ ਜਾਂ ਗ਼ਮੀ ਦਾ, ਸਭ ਲਈ ਇੱਕੋ ਮਰਯਾਦਾ ਹੈ : ਸੰਗਤ ਜੋੜ ਕੇ ਇਸ਼ਟ ਦੀ ਰਹਿਬਰੀ ਦੁਆਰਾ ਅਕਾਲ ਪੁਰਖ ਅੱਗੇ ਅਰਦਾਸ ਕਰਕੇ, ਕੜਾਹ ਪ੍ਰਸ਼ਾਦ ਦੀ ਦੇਗ ਵਰਤਾਈ ਜਾਂਦੀ ਹੈ। ਇਹ ਮਰਯਾਦਾ ਆਤਮਿਕ-ਪ੍ਰਸੰਨਤਾ ਅਤੇ ਅਕਾਲ ਪੁਰਖ ਦੇ ਸ਼ੁਕਰਾਨੇ ਦੀ ਲਖਾਇਕ ਹੈ। ਇਸ ਉੱਚ ਮਰਯਾਦਾ ਕਰਕੇ ਹੀ ਸਿੱਖੀ ਮਾਰਗ ਅੰਦਰ ਅਰਦਾਸ ਦਾ ਇੱਕ ਸ੍ਰੇਸ਼ਟ ਦਰਜਾ ਮੰਨਿਆ ਗਿਆ ਹੈ।

ਅਰਦਾਸ, ਚਾਹੇ ਸੰਗਤੀ ਹੋਵੇ ਜਾਂ ਸ਼ਖ਼ਸੀ, ਗੁਰਦੁਆਰਿਆਂ ਦੇ ਅੰਦਰ ਹੋਵੇ ਜਾਂ ਬਾਹਰ, ਹਰ ਹਾਲਤ ਵਿੱਚ ਇਹ ਇਸ਼ਟ ਅਤੇ ਅਕਾਲ ਪੁਰਖ ਨੂੰ, ਅੰਤਰ-ਆਤਮੇ ਹਾਜ਼ਰ-ਨਾਜ਼ਰ ਜਾਣ ਕੇ ਹੀ ਕੀਤੀ ਜਾਣੀ ਚਾਹੀਦੀ ਹੈ। ਜ਼ਰੂਰੀ ਚਿਤਾਵਨੀ ਇਹ ਹੈ ਕਿ ਕੇਵਲ ਨਿਰਮਲ ਭਾਵਨਾ ਵਾਲੀ ਅਰਦਾਸ ਹੀ ਪ੍ਰਵਾਨ ਹੁੰਦੀ ਹੈ, ਮੰਦ-ਭਾਵਨਾ

ਵਾਲੀ ਹਰਗਿਜ਼ ਨਹੀਂ। ਅਕਾਲ ਪੁਰਖ ਅੱਗੇ ਇਸ ਲਈ ਕੀਤੀ ਜਾਂਦੀ ਹੈ ਕਿਉਂਕਿ ਉਹ ਗੁਣ ਸਾਗਰ ਹੈ। ਇਹ ਅਜਿਹੇ ਮਹਾਨ ਗੁਣ ਹਨ ਜੋ ਹੋਰ ਕਿਸੇ ਹਸਤੀ ਵਿੱਚ ਨਹੀਂ ਹੋ ਸਕਦੇ ਅਤੇ ਇਨ੍ਹਾਂ ਗੁਣਾਂ ਕਰਕੇ ਮਨੁੱਖ ਨੂੰ ਆਪਣੇ ਆਪ ਤੋਂ ਹੀ ਯਕੀਨ ਹੋ ਜਾਂਦਾ ਹੈ ਕਿ ਅਜਿਹੀ ਸਮਰੱਥ ਹਸਤੀ ਹੀ ਸਾਡੀ ਅਰਦਾਸ ਸੁਣ ਅਤੇ ਪੂਰਨ ਕਰ ਸਕਦੀ ਹੈ। ਅਕਾਲ ਪੁਰਖ ਦੇ ਪ੍ਰਮੁੱਖ ਗੁਣ ਇਸ ਪ੍ਰਕਾਰ ਹਨ :— (i) ਸਭ ਦਾ ਕਰਤਾ ਹੈ, (ii) ਸਰਬ-ਸ਼ਕਤੀਮਾਨ ਹੈ, (iii) ਸਰਬ-ਨਿਵਾਸੀ ਹੈ, (iv) ਸਰਬ-ਅੰਤਰਜਾਮੀ ਹੈ, (v) ਸਰਬ ਕਿਰਪਾਲੂ ਅਤੇ ਦਇਆਲੂ ਹੈ, (vi) ਸਦ ਮਿਹਰਬਾਨ ਅਤੇ ਸਦ-ਬਖ਼ਸ਼ੰਦ ਹੈ, (vii) ਸਰਬ ਕਾਰਣ ਕਰਤਾ ਅਤੇ ਸਰਬ-ਪ੍ਰਤਿਪਾਲਕ ਹੈ ਅਤੇ ਹੋਰ ਬਹੁਤ ਕੁੱਝ। ਚੰਦ, ਸੂਰਜ, ਪ੍ਰਿਥਵੀ, ਆਕਾਸ਼, ਪਾਤਾਲ, ਹਵਾ-ਪਾਣੀ, ਅਗਨੀ ਆਦਿ ਇਸ ਤੋਂ ਸ਼ਕਤੀ ਲੈ ਕੇ ਸਾਸ਼ਨ-ਬੱਧ ਕਿਰਿਆ ਪਰਵਿਰਤ ਹਨ।

ਗੁਰਮਤਿ ਅਨੁਸਾਰ ਹੇਠ ਲਿਖੀਆਂ ਗੱਲਾਂ ਲਈ ਅਰਦਾਸ ਕਰਨੀ ਯੋਗ ਹੈ :—

(1) ਕਿਸੇ ਬਿਪਤਾ ਜਾਂ ਸੰਕਟ ਦਾ ਮੁਕਾਬਲਾ ਕਰਨ ਦੀ ਸ਼ਕਤੀ ਲਈ।

(2) ਕਿਸੇ ਦੁੱਖਿਤ ਅਵਸਥਾ ਜਾਂ ਕਿਸੇ ਬੀਮਾਰੀ ਤੋਂ ਸਿਹਤਯਾਬੀ ਲਈ।

(3) ਸੰਤਾਨ ਪ੍ਰਾਪਤੀ ਜਾਂ ਜੀਵਨ ਨਿਰਬਾਹ ਦੀਆਂ ਮੁਨਾਸਬ ਜ਼ਰੂਰਤਾਂ ਲਈ।

(4) ਪਾਪ-ਕਰਮਾਂ, ਔਗੁਣਾਂ ਅਤੇ ਭੁੱਲਾਂ-ਬੇਅਦਬੀਆਂ ਨੂੰ ਬਖ਼ਸ਼ਾਉਣ ਲਈ।

(5) ਪ੍ਰਭੂ ਤੋਂ ਨਾਮ ਦੀ ਯਾਚਨਾ ਅਤੇ ਸਰਬੱਤ ਦੇ ਭਲੇ ਲਈ।

(6) ਵਾਹਿਗੁਰੂ ਜੀ ਵਲੋਂ ਬਖ਼ਸ਼ੀਆਂ ਦਾਤਾਂ, ਖ਼ੁਸ਼ੀਆਂ ਅਤੇ ਬਰਕਤਾਂ ਦੇ ਸ਼ੁਕਰਾਨੇ ਲਈ।

(7) ਵਾਹਿਗੁਰੂ ਜੀ ਦੇ ਅਟੱਲ ਹੁਕਮ ਅਤੇ ਭਾਣੇ ਅੰਦਰ ਰਹਿਣ ਦੀ ਸੁਮੱਤ ਅਤੇ ਸਮਰੱਥਾ ਲਈ।

(8) ਹੋਰ ਵੀ ਕਈ ਪ੍ਰਕਾਰ ਦੀਆਂ ਮੰਗਾਂ ਜਾਂ ਕਾਰਜਾਂ ਦੀ ਪੂਰਤੀ ਲਈ ਜੋ ਗੁਰੂ ਦੀਆਂ ਨਜ਼ਰਾਂ ਵਿੱਚ ਉੱਚਿਤ ਹੋਣ।

ਗੁਰਮਤਿ ਅਨੁਸਾਰ ਜੋ ਪੰਥ ਪਰਵਾਣਿਤ ਅਰਦਾਸ ਹੈ ਉਹੀ ਅਰਦਾਸ ਕਰਨੀ ਚਾਹੀਦੀ ਹੈ। ਇਹ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਛਪਵਾਈ ਗਈ ਪੰਥ ਪ੍ਰਵਾਣਿਤ ਸਿੱਖ ਰਹਿਤ ਮਰਯਾਦਾ ਅੰਦਰ ਅੰਕਿਤ ਮਿਲਦੀ ਹੈ।

ਇਹ ਇੱਕ ਅਜਿਹੀ ਸਜਿੰਦ ਅਰਦਾਸ ਹੈ ਜਿਸ ਵਿੱਚ ਅਕਾਲ-ਪੁਰਖ ਜੀ ਤੋਂ ਓਟ ਆਸਰਾ ਮੰਗ ਕੇ ਗੁਰੂ ਨਾਨਕ ਜੋਤਿ ਦੀਆਂ ਦਸਾਂ ਪਾਤਸ਼ਾਹੀਆਂ ਨੂੰ ਜਿੱਥੇ ਆਪਣੀ ਸ਼ਰਧਾਂਜਲੀ (ਆਪਾ ਸਮਰਪਣ) ਭੇਟ ਕਰਦੇ ਹਾਂ ਉੱਥੇ ਅਕਾਲ ਪੁਰਖ ਦੀ ਹਜ਼ੂਰੀ ਆਪਣੇ ਇਸ਼ਟ ਤੋਂ ਗਵਾਹੀ ਵੀ ਮੰਗਦੇ ਹਾਂ। ਇਸ ਤੋਂ ਅੱਗੇ ਪੰਥ ਦੇ ਪੰਜ ਪਰਵਾਨ ਪਿਆਰਿਆਂ, ਚਹੁੰਆਂ ਸਾਹਿਬਜ਼ਾਦਿਆਂ, ਚਾਲ੍ਹੀ ਮੁਕਤਿਆਂ, ਅਨੇਕਾਂ ਸ਼ਹੀਦਾਂ, ਮੁਰੀਦਾਂ,

ਸਿਦਕਵਾਨਾਂ ਅਤੇ ਨਾਮ ਰਸੀਆਂ ਦੀ ਯਾਦ, ਜਿੱਥੇ ਸਾਨੂੰ ਆਪਣੇ ਵੱਡਮੁੱਲੇ ਵਿਰਸੇ ਨਾਲ ਜੋੜਦੀ ਹੈ ਉੱਥੇ ਸਾਡੇ ਅੰਦਰ ਉਨ੍ਹਾਂ ਦੀਆਂ ਕੁਰਬਾਨੀਆਂ, ਸਾਡੀ ਸ੍ਵੈਮਾਨਤਾ ਅਤੇ ਬੀਰਤਾ ਨੂੰ ਵੰਗਾਰ ਵੀ ਪਾਉਂਦੀ ਦਿਸਦੀ ਹੈ। ਇਸ ਤੋਂ ਅੱਗੇ ਪੰਜਾਂ ਤਖ਼ਤਾਂ, ਸਰਬਤ ਗੁਰਦੁਆਰਿਆਂ-ਗੁਰਧਾਮਾਂ ਦੀ ਪਵਿਤਰਤਾ ਅਤੇ ਇਤਿਹਾਸਕ ਮਹਾਨਤਾ ਦੀ ਮੁਹਾਰਨੀ ਸਾਡੀ ਸਾਸ਼ਨ-ਬੱਧ ਸ਼ਕਤੀ ਦਾ ਸਰੋਤ ਬਣਦੀ ਹੈ। ਇਸ ਅਰਦਾਸ ਰਾਹੀਂ ਨਾਮ-ਦਾਨ-ਇਸ਼ਨਾਨ ਦੀ ਮੰਗ ਜਿੱਥੇ ਮਨ-ਆਤਮਾ ਦੀ ਪਵਿਤਰਤਾ ਦੀ ਲਖਾਇਕ ਹੈ, ਉੱਥੇ ਮਨ ਨੀਵੇਂ ਅਤੇ ਮੱਤ ਉੱਚੀ ਦੀ ਯਾਚਨਾ ਸਾਡੇ ਅੰਦਰ ਸਹਿਜ ਅਤੇ ਸਹਿਨਸ਼ੀਲਤਾ ਦੇ ਬੀਜ-ਸੰਸਕਾਰਾਂ ਨੂੰ ਹਰਾ-ਭਰਾ ਵੀ ਰੱਖਦੀ ਹੈ। ਇਸੇ ਤਰ੍ਹਾਂ ਸਰਬ-ਸ਼ਕਤੀਮਾਨ ਅਕਾਲ ਪੁਰਖ ਅੱਗੇ ਸਰਬੱਤ ਦੇ ਭਲੇ ਲਈ ਜੋਦੜੀ : 'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ' ਸਾਨੂੰ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਅਤੇ 'ਸਭੇ ਸਾਂਝੀਵਾਲ ਸਦਾਇਨਿ ... ਦੇ ਉੱਚੇ-ਸੁੱਚੇ ਗੁਰਮਤਿ-ਵਿਚਾਰਾਂ ਨਾਲ ਜੋੜਦੀ ਹੈ। ਇਉਂ ਇਹ ਉਚ-ਆਦਰਸ਼ਕ ਅਰਦਾਸ, ਅਕਾਲ ਪੁਰਖ ਨਾਲ ਆਹਮੋ-ਸਾਹਮਣੇ ਗੱਲਾਂ ਕਰਨ ਦਾ ਇੱਕ ਅਵਸਰ ਅਤੇ ਆਤਮ-ਵਿਸ਼ਵਾਸ ਦਾ ਸੋਮਾ ਬਣ ਕੇ ਆਪਣੇ ਅਸਲੇ ਨਾਲ ਟੁੱਟੀ ਗੰਢਣ ਦਾ ਸਹਿਜ ਵਸੀਲਾ ਸਿੱਧ ਹੁੰਦੀ ਹੈ। ਜੇ ਇਸ ਸੱਚੀ-ਸੁੱਚੀ ਫ਼ਿਲਾਸਫ਼ੀ ਦੀ ਸਮਝ ਆ ਜਾਵੇ ਤਾਂ ਅਰਦਾਸ ਦੇ ਪੂਰਨ ਸਿੱਧ ਹੋਣ ਵਿੱਚ ਅਜਿਹਾ ਯਕੀਨ ਹੋ ਸਕਦਾ ਹੈ ਜਿਵੇਂ 'ਦੋ ਤੇ ਦੋ ਚਾਰ' ਵਾਲਾ ਫ਼ਾਰਮੂਲਾ ਮੰਨਿਆ ਜਾਂਦਾ ਹੈ। ਇਸੇ ਆਧਾਰ ਉੱਤੇ ਹੀ ਆਤਮ-ਗਿਆਨੀਆਂ ਨੇ ਆਪਣੇ ਤਜਰਬਿਆਂ ਨੂੰ ਇਸ ਪ੍ਰਕਾਰ ਸਿੱਧ ਕਰਕੇ ਦੱਸਿਆ ਹੈ :—

**ਜੋ ਮਾਗਹਿ ਠਾਕੁਰ ਅਪੁਨੇ ਤੇ, ਸੋਈ ਸੋਈ ਦੇਵੈ ॥**
**ਨਾਨਕ, ਦਾਸੁ ਮੁਖ ਤੇ ਜੋ ਬੋਲੈ, ਈਹਾ ਊਹਾ ਸਚੁ ਹੋਵੈ ॥**

(ਧਨਾਸਰੀ, ਮ: ੫, ਪੰਨਾ ੬੮੧)

**ਬਿਰਥੀ ਕਦੇ ਨ ਹੋਵਈ, ਜਨ ਕੀ ਅਰਦਾਸਿ ॥**
**ਨਾਨਕ ਜੋਰੁ ਗੋਵਿੰਦ ਕਾ, ਪੂਰਨ ਗੁਣਤਾਸਿ ॥**

(ਬਿਲਾਵਲ, ਮ: ੫, ਪੰਨਾ ੮੧੯)

**ਜੋ ਜੋ ਕਹੈ ਠਾਕੁਰ ਪਹਿ ਸੇਵਕੁ, ਤਤ ਕਾਲ ਹੋਇ ਆਵੈ ॥**

(ਸਲੋਕ, ਮ: ੫, ਪੰਨਾ ੪੦੩)

ਇਹ ਤਾਂ ਹਨ ਆਤਮ-ਗਿਆਨੀਆਂ ਦੇ ਸਫ਼ਲ ਤਜ਼ਰਬੇ ਪ੍ਰੰਤੂ ਕੀ ਸਾਡੀ ਜ਼ਿੰਦਗੀ ਵਿੱਚ ਵੀ ਅਜਿਹੇ ਅਮਲੀ ਸਫ਼ਲ ਨਤੀਜੇ ਨਿਕਲਦੇ ਵੇਖਣ ਨੂੰ ਮਿਲਦੇ ਹਨ ? ਇਸ ਪ੍ਰਸ਼ਨ ਦਾ ਉੱਤਰ ਸੌ-ਫੀਸਦੀ ਸਹੀ ਵੇਖਣ ਨੂੰ ਨਹੀਂ ਮਿਲਦਾ। ਜਿਸ ਸਿੱਖੀ ਸਿਦਕ ਦਾ ਧੁਰਾ ਹੀ ਅਰਦਾਸ ਹੋਵੇ ਉਸ ਦਾ ਨਤੀਜਾ ਤੇ ਸਫ਼ਲਤਾ ਨਾ ਮਿਲੇ

ਤਾਂ ਸਪੱਸ਼ਟ ਹੈ ਕਿ ਸਾਡੇ ਸਿਦਕ ਵਿੱਚ ਕਿਤੇ ਨਾ ਕਿਤੇ ਤ੍ਰੇੜ-ਤ੍ਰੁੱਟੀ ਅਵੱਸ਼ ਹੈ। ਇਸ ਦਾ ਅਰਥ ਤਾਂ ਇਹੀ ਹੈ ਕਿ ਨਾ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਸੱਚੀ ਅਗਵਾਈ ਤੋਂ ਜਾਣਕਾਰੀ ਲਈ ਹੈ ਅਤੇ ਨਾ ਹੀ ਅਕਾਲ ਪੁਰਖ, ਜਿਸ ਦੇ ਅੱਗੇ ਅਰਦਾਸ ਕਰਦੇ ਹਾਂ, ਉਸਦੇ ਸੁਭਾਅ ਦੀ ਜਾਣਕਾਰੀ ਰੱਖਦੇ ਹਾਂ। ਜੇਕਰ ਅਜਿਹੀ ਗੱਲ ਹੋਵੇ ਤਾਂ ਫਿਰ ਗੁਰੂ ਗ੍ਰੰਥ ਸਾਹਿਬ ਅੱਗੇ ਮੱਥੇ ਟੇਕਣਾ ਅਤੇ ਅਕਾਲ ਪੁਰਖ ਦੀ ਹੋਂਦ ਹਸਤੀ ਉੱਤੇ ਯਕੀਨ, ਕੇਵਲ ਸਾਡਾ ਇੱਕ ਵਿਖਾਵਾ ਹੀ ਬਣ ਕੇ ਰਹਿ ਗਿਆ ਸਮਝੋ ਅਤੇ ਇੰਝ ਆਪਣੇ ਸਿੱਖੀ-ਸਿਦਕ ਜਿਹੇ ਅਮੁਲੇ ਵਿਰਸੇ ਨੂੰ, ਵਿਖਾਵੇ ਦੀ ਨਿਗੂਣੀ ਜਿਹੀ ਕੌਡੀ ਜਿੰਨੀ ਕੀਮਤ ਬਦਲੇ ਵਿਅਰਥ ਕੁਰਬਾਨ ਕੀਤੇ ਜਾਣ ਦਾ ਗੁਨਾਹ ਸਮਝਿਆ ਜਾਵੇ। ਉਹ ਵੀ ਸਮਾਂ ਸਾਡੇ ਇਤਿਹਾਸ ਦਾ ਹੈ ਜਦੋਂ ਸਿੱਖੀ ਸਿੱਦਕ ਭਰੋਸੇ ਉੱਤੇ ਜਾਨਾਂ ਨਾਲ ਬਾਜ਼ੀਆਂ ਲਾ ਕੇ ਵੀ ਅਰਦਾਸ ਦੇ ਉੱਚ ਆਦਰਸ਼ ਨੂੰ ਕਾਇਮ ਰੱਖਿਆ ਗਿਆ। ਸਿੱਖ ਸੂਰਮੇ ਸ਼ਹੀਦੀ ਦੇਣ ਤੋਂ ਪਹਿਲਾਂ ਜਾਂ ਕਿਸੇ ਮੁਹਿੰਮ ਤੇ ਚੜ੍ਹਨ ਤੋਂ ਪਹਿਲਾਂ ਅਰਦਾਸ ਕਰਦੇ, ਪ੍ਰਭੂ ਤੋਂ ਸਿੱਖੀ ਸਿਦਕ ਨਿਭਾਉਣ ਦਾ ਬਲ ਮੰਗਦੇ ਅਤੇ ਫਿਰ ਅਸਹਿ ਤੇ ਅਕਹਿ ਕਸ਼ਟ ਸਹਾਰਦੇ ਹੋਏ ਜਾਨਾਂ ਵਾਰ ਦਿੰਦੇ ਜਾਂ ਅਤੀ ਮੁਸ਼ਕਿਲ ਕਾਰਜਾਂ ਵਿੱਚ ਸਫ਼ਲਤਾ ਪ੍ਰਾਪਤ ਕਰ ਲੈਂਦੇ। ਭਾਈ ਮਤੀਦਾਸ ਜੀ, ਭਾਈ ਸਤੀਦਾਸ ਜੀ, ਭਾਈ ਦਿਆਲਾ ਜੀ, ਬਾਬਾ ਬੰਦਾ ਸਿੰਘ ਜੀ, ਭਾਈ ਤਾਰੂ ਸਿੰਘ ਜੀ, ਭਾਈ ਮਨੀ ਸਿੰਘ ਜੀ, ਬਾਬਾ ਦੀਪ ਸਿੰਘ ਜੀ ... ਆਦਿ ਦੀਆਂ ਮਿਸਾਲਾਂ ਸਾਡੇ ਸਾਹਮਣੇ ਹਨ। ਮਹਾਰਾਜਾ ਰਣਜੀਤ ਸਿੰਘ ਵੀ ਅਰਦਾਸ ਕਰਕੇ (ਅਟਕ) ਦਰਿਆ ਦੀਆਂ ਭਿਆਨਕ ਤੂਫ਼ਾਨੀ ਲਹਿਰਾਂ ਦੀ ਪਰਵਾਹ ਨਾ ਕਰਦੇ ਹੋਏ ਘੋੜੇ ਸਮੇਤ ਵਿੱਚ ਕੁੱਦ ਪਏ ਸਨ ਅਤੇ ਸਹੀ ਸਲਾਮਤ ਦਰਿਆ ਪਾਰ ਕੀਤਾ। ਅਰਦਾਸ ਉੱਤੇ ਕਾਇਮ ਸਿੱਖੀ ਸਿਦਕ ਦੀਆਂ ਅਣਗਿਣਤ ਹੋਰ ਗਵਾਹੀਆਂ ਨਾਲ ਭਰਪੂਰ ਇਤਿਹਾਸ ਅੱਜ ਵੀ ਮੌਜੂਦ ਹੈ।

ਅਰਦਾਸ ਅੱਜ ਵੀ ਆਪਣੀ ਨਿਯਮਾਵਲੀ ਸਹਿਤ ਉੱਚੀ ਤੇ ਸੁੱਚੀ ਸ਼ਕਤੀ ਰੱਖਦੀ ਹੈ ਅਤੇ ਅਕਾਲ ਪੁਰਖ ਸਰਬ ਸ਼ਕਤੀਮਾਨ ਜਿਸ ਅੱਗੇ ਅਰਦਾਸ ਕਰਦੇ ਹਾਂ, ਉਹ ਵੀ ਸਦਾ ਸਲਾਮਤ ਨਿਰੰਕਾਰ, ਸਦਾ ਸਥਿਰ, ਜ਼ਾਹਿਰਾ-ਜ਼ਹੂਰ ਅਤੇ ਸਰਬ ਕਲਾ ਭਰਪੂਰ ਸਦਾ ਮੌਜੂਦ ਹੈ ਪ੍ਰੰਤੂ ਜੇ ਕਿਤੇ ਕੋਈ ਖ਼ਾਮੀ ਹੈ ਤਾਂ ਅਰਦਾਸ ਕਰਨ ਵਾਲੇ ਦੇ ਅੰਦਰਲੇ ਨਿਸ਼ਚੇ ਵਿੱਚ ਘਾਟ ਹੀ ਹੋ ਸਕਦੀ ਹੈ। ਇਸ ਘਾਟ ਦੇ ਦੋ ਕਾਰਣ ਹੋ ਸਕਦੇ ਹਨ : (i) ਅਕਾਲ ਪੁਰਖ ਦੇ ਸੁਭਾਅ ਤੋਂ ਅਨਜਾਣ ਹੋਣਾ ਅਤੇ (ii) ਅਰਦਾਸ ਦੇ ਮੁੱਢਲੇ ਨਿਯਮਾਂ ਦੀ ਨਾਵਾਕਫ਼ੀ। ਇਸੇ ਵਾਸਤੇ ਅਸੀਂ ਓਹੋ ਜਿਹੇ ਨਹੀਂ ਹੋ ਸਕਦੇ ਜਿਹੇ ਜਿਹਾ ਸਾਨੂੰ ਅਰਦਾਸ ਵੇਲੇ ਹੋਣਾ ਜ਼ਰੂਰੀ ਹੁੰਦਾ ਹੈ। ਅਕਾਲ ਪੁਰਖ ਦਾ ਸੁਭਾਅ ਅਤੇ ਅਰਦਾਸ ਦੇ ਮੁੱਢਲੇ ਨਿਯਮ ਇਸ ਪ੍ਰਕਾਰ ਹਨ :—

**ਅਕਾਲ ਪੁਰਖ ਦਾ ਸੁਭਾਅ :** ਅਕਾਲ ਪੁਰਖ ਦੇ ਕੁਝ ਮੁੱਖ ਸਰਬ ਸ੍ਰੇਸ਼ਟ ਗੁਣਾਂ

ਦਾ ਜੋ ਵਰਣਨ ਕੀਤਾ ਜਾ ਚੁੱਕਾ ਹੈ ਉਨ੍ਹਾਂ ਦੇ ਆਧਾਰ ਉੱਤੇ ਹੀ ਉਸ ਦਾ ਸੁਭਾਅ ਜਾਣਿਆ ਜਾ ਸਕਦਾ ਹੈ ਪ੍ਰੰਤੂ ਸੰਖੇਪ ਵਿੱਚ ਇਤਨਾ ਜਾਣਨਾ ਜ਼ਰੂਰੀ ਹੈ :—

(i) ਅਕਾਲ ਪੁਰਖ ਅੰਤਰਜਾਮੀ ਹੋਣ ਕਰਕੇ ਸਾਡੇ ਸਭ ਦੇ ਹਿਰਦਿਆਂ ਦੀ ਗੱਲਾਂ ਨੂੰ ਭਲੀ ਪ੍ਰਕਾਰ ਜਾਣਦਾ ਹੈ। ਇੱਥੋਂ ਤਕ ਕਿ ਸਾਡੇ ਲੁਕਵੇਂ ਖ਼ਿਆਲ-ਫੁਰਨੇ ਵੀ ਉਸ ਤੋਂ ਲੁਕੇ ਨਹੀਂ ਰਹਿ ਸਕਦੇ।

(ii) ਕਿਉਂਕਿ ਉਹ ਸਭ ਦਾ ਕਰਤਾ ਹੈ ਇਸ ਲਈ ਆਪਣੀ ਰਚਨਾ ਨਾਲ ਬੇਹਦ ਪਿਆਰ ਕਰਦਾ ਹੈ। ਸਭ ਨੂੰ ਆਪਣੀਆਂ ਦਾਤਾਂ ਨਾਲ ਮਾਲਾਮਾਲ ਕਰਨਾ ਲੋਚਦਾ ਹੈ। ਕਿਸੇ ਨੂੰ ਨਿਰਾਸ਼ ਕਰਨਾ ਤਾਂ ਉਹ ਜਾਣਦਾ ਹੀ ਨਹੀਂ :

**"ਦੇਦਾ ਦੇ, ਲੈਦੇ ਥਕਿ ਪਾਹਿ ॥ ਜੁਗਾ ਜੁਗੰਤਰਿ ਖਾਹੀ ਖਾਹਿ" ॥**

(ਜਪੁ ਜੀ ਸਾਹਿਬ)

(iii) ਆਪਣੇ ਅਨੁਸ਼ਾਸਨ ਵਿੱਚ ਪੂਰਾ ਨਿਆਂਕਾਰੀ ਹੈ :

**"ਜੋ ਕਰੇ ਸੋ ਧਰਮ ਨਿਆਇ"॥**

(iv) ਕਿਉਂਕਿ ਉਸਦੀ ਵਡਿਆਈ ਅਤੇ ਸ਼ਕਤੀ ਦਾ ਕੋਈ ਸਾਨੀ ਨਹੀਂ ਹੈ ਇਸ ਲਈ ਉਹ ਨਿਰਭਉ ਅਤੇ ਨਿਰਵੈਰ ਹੈ।

(v) ਜੇ ਅਸੀਂ ਉਸਦੇ ਭਾਣੇ (ਇੱਛਾ) ਅਨੁਸਾਰ ਨਾ ਵੀ ਚੱਲੀਏ ਤਾਂ ਵੀ ਉਹ ਸਾਡੀ ਭਲਾਈ ਨੂੰ ਮੁੱਖ ਰੱਖਦਾ ਹੈ।

ਜੇਕਰ ਅਕਾਲ ਪੁਰਖ ਵਾਹਿਗੁਰੂ ਜੀ ਦੇ ਅਜਿਹੇ ਸੁਭਾਅ ਨੂੰ ਜਾਣ ਲਈਏ ਤਾਂ ਸੁੱਤੇ ਸਿੱਧ ਇਹ ਨਿਸ਼ਚਾ ਹੋ ਜਾਂਦਾ ਹੈ ਕਿ ਉਸ ਅੱਗੇ ਕੀਤੀ ਕੋਈ ਵੀ ਯੋਗ ਬੇਨਤੀ ਕਦੀ ਵੀ ਅਪ੍ਰਵਾਨ ਨਹੀਂ ਹੋ ਸਕਦੀ।

**ਅਰਦਾਸ ਦੇ ਮੁੱਢਲੇ ਨਿਯਮ :** ਅਰਦਾਸ ਦੀ ਸਫ਼ਲਤਾ ਲਈ ਕਈ ਜ਼ਰੂਰੀ ਨਿਯਮਾਂ ਦੀ ਪਾਲਣਾ ਕਰਨੀ ਇੱਕ ਮੁੱਢਲੀ ਜ਼ਰੂਰਤ ਹੈ। ਇਹ ਨਿਯਮ ਇਸ ਪ੍ਰਕਾਰ ਹਨ : (i) ਅਰਦਾਸ ਕਰਨ ਵਾਲੇ ਦਾ ਅਕਾਲ ਪੁਰਖ ਦੀ ਹੋਂਦ, ਹਸਤੀ ਅਤੇ ਸਰਬ ਸ਼ਕਤੀਮਾਨਤਾ ਉੱਤੇ ਸਮੁੰਦਰ ਵਿੱਚ ਪਈ ਚਟਾਨ ਵਰਗਾ ਪੂਰਨ ਅਤੇ ਅਹਿਲ ਨਿਸ਼ਚਾ ਹੋਵੇ, ਜਿਸ ਦਾ ਸਮੁੰਦਰ ਦੀਆਂ ਲਹਿਰਾਂ ਕੁੱਝ ਵਿਗਾੜ ਨਹੀਂ ਸਕਦੀਆਂ।

(ii) ਮਨੁੱਖ ਨੂੰ ਇਹ ਵੀ ਪਰਪੱਕ ਨਿਸ਼ਚਾ ਹੋਵੇ ਕਿ ਜਿਸ ਅਕਾਲ ਪੁਰਖ ਅੱਗੇ ਅਰਦਾਸ ਕਰ ਰਹੇ ਹੁੰਦੇ ਹਾਂ ਉਹ ਸਰਬ ਸ਼ਕਤੀਮਾਨ ਹੈ ਅਤੇ ਸਾਡੀ ਅਰਦਾਸ ਨੂੰ ਪੂਰਨ ਕਰਨ ਦੇ ਸਮਰਥ ਹੈ। ਕਿਸੇ ਮਾਇਕੀ ਭਰਮ ਦੀ ਜਾਂ ਆਪਣੀ ਦਲੀਲਬਾਜ਼ੀ ਦੀ ਕੋਈ ਗੁੰਜਾਇਸ਼ ਨਾ ਹੋਵੇ।

(iii) ਜਿਸ ਮਕਸਦ ਲਈ ਅਰਦਾਸ ਕਰਨੀ ਹੋਵੇ ਉਹ ਅਜਿਹਾ ਮੁਨਾਸਿਬ ਅਤੇ ਜਾਇਜ਼ ਹੋਵੇ ਜੋ ਸੱਚ-ਇਨਸਾਫ਼ ਦੀ ਤਕੜੀ ਉੱਤੇ ਤੁਲ ਸਕਦਾ ਹੋਵੇ ਅਤੇ ਉਸ

ਲਈ ਸਾਡਾ ਜਾਇਜ਼ ਹੱਕ ਬਣਦਾ ਹੋਵੇ। 'ਪਹਿਲਾਂ ਯੋਗ ਬਣੋ, ਫਿਰ ਮੰਗੋ' (First deserve and then desire) ਵਾਲਾ ਨਿਯਮ ਠੀਕ ਲਾਗੂ ਹੁੰਦਾ ਹੋਵੇ।

(iv) ਉਪਰਲੇ ਨਿਯਮਾਂ ਅਨੁਸਾਰ ਕੀਤੀ ਅਰਦਾਸ ਦੇ ਸਫਲ ਹੋਣ ਉੱਪਰ ਪੂਰਨ ਆਸ ਹੋਵੇ। ਜੇ ਸਫਲ ਨਤੀਜੇ ਨਿਕਲਣ ਵਿੱਚ ਕੁਝ ਢਿੱਲ ਪੈ ਜਾਵੇ ਤਾਂ ਸਾਡੇ ਅੰਦਰ ਅਵਿਸ਼ਵਾਸੀ ਜਾਂ ਨਿਰਾਸਤਾ ਵਾਲੇ ਉਤਪੰਨ ਹੋਏ ਖ਼ਿਆਲ ਪਹਿਲੇ ਤਿੰਨਾਂ ਨਿਯਮਾਂ ਨੂੰ ਅਸਫਲ ਬਣਾ ਸਕਦੇ ਹਨ। ਢਿੱਲ ਜਾਂ ਦੇਰੀ ਦਾ ਕਾਰਣ ਇਹ ਹੋ ਸਕਦਾ ਹੈ ਕਿ ਅਕਾਲ ਪੁਰਖ ਜੀ ਉਸ ਵਕਤ ਆਗਿਆ ਦੇਣਗੇ ਜਦੋਂ ਅਰਦਾਸ ਕਰਨ ਵਾਲੇ ਦਾ ਵੱਧ ਤੋਂ ਵੱਧ ਭਲਾ ਹੋ ਸਕੇ। ਇਸ ਲਈ ਕਦੇ ਵੀ ਨਿਰਾਸ਼ ਨਹੀਂ ਹੋਣਾ ਚਾਹੀਦਾ। ਇਹ ਚੌਥਾ ਨਿਯਮ ਜਿੱਥੇ ਪਹਿਲੇ ਤਿੰਨ ਨਿਯਮਾਂ ਦੀ ਇੱਕ ਜਾਂਚ ਪੜਤਾਲ ਹੈ, ਉੱਥੇ ਸਾਡੀ ਸਿਦਕ ਦਿਲੀ ਦੀ ਅਜ਼ਮਾਇਸ਼ ਵੀ ਹੈ। ਇਹ ਨਿਯਮ ਇੱਕ ਅਜਿਹਾ ਸੂਖ਼ਸ਼ਮ ਨਿਸ਼ਚਾ ਹੈ ਜਿਸਦੀ ਪਾਲਣਾ ਵਿੱਚ ਚੰਗੇ-ਚੰਗੇ ਆਤਮ-ਖਿਡਾਰੀ ਵੀ ਭੁਲੇਖਾ ਖਾ ਜਾਂਦੇ ਹਨ। ਗੁਰਮਤਿ ਰੋਸ਼ਨੀ ਵਿੱਚ, ਜਿਸ ਨਿਸਬਤ ਨਾਲ ਅਰਦਾਸ ਦੇ ਨਿਯਮਾਂ ਦੀ ਸਮਝ ਅਤੇ ਅਕਾਲ ਪੁਰਖ ਦੇ ਸੁਭਾਅ ਦੀ ਜਾਣਕਾਰੀ ਹੋ ਸਕੇਗੀ, ਉਸੇ ਨਿਸਬਤ ਨਾਲ ਸਾਡੀਆਂ ਅਰਦਾਸਾਂ ਸਫਲ ਹੋਣਗੀਆਂ। ਅਜਿਹੇ ਉੱਦਮ ਅਤੇ ਮਿਹਨਤ ਵਜੋਂ ਜਦੋਂ ਪਾਸ ਹੋ ਜਾਵਾਂਗੇ ਤਾਂ ਅਰਦਾਸ ਸਾਡੇ ਜੀਵਨ ਦੀ ਅਤਿਅੰਤ ਪਿਆਰੀ ਸ਼ੈਅ ਜਾਪੇਗੀ। ਫਿਰ ਤਾਂ ਜੀਵਨ ਦੀ ਕੋਈ ਅਜਿਹੀ ਬੁਝਾਰਤ ਨਹੀਂ ਹੋਵੇਗੀ ਜੋ ਇਸ ਅਰਦਾਸ ਰੂਪੀ ਕੁੰਜੀ ਨਾਲ ਨਾ ਖੁੱਲ ਸਕੇ।

**ਜੀਅ ਕੀ ਬਿਰਥਾ ਹੋਇ, ਸੁ ਗੁਰ ਪਹਿ ਅਰਦਾਸਿ ਕਰਿ ॥**
**ਛੋਡਿ ਸਿਆਣਪ ਸਗਲ, ਮਨੁ ਤਨੁ ਅਰਪਿ ਧਰਿ ॥**

(ਪਉੜੀ, ਵਾਰ ਗੂਜਰੀ, ਮ: ੫, ਪੰਨਾ ੫੧੯)

**ਦੁਇ ਕਰ ਜੋੜਿ ਕਰਉ ਅਰਦਾਸਿ ॥ ਤੁਧੁ ਭਾਵੈ ਤਾ ਆਣਹਿ ਰਾਸਿ ॥**

(ਸੂਹੀ, ਮ: ੫, ਪੰਨਾ ੭੩੭)

**ਸੁਣਹੁ ਬੇਨੰਤੀਆ ਸੁਆਮੀ ਮੇਰੇ ਰਾਮ॥**
**ਕੋਟਿ ਅਪ੍ਰਾਧ ਭਰੇ ਭੀ ਤੇਰੇ ਚੇਰੇ ਰਾਮ ॥**

(ਬਿਹਾਗੜਾ, ਮ: ੫, ਛੰਤ, ਪੰਨਾ ੫੪੭)

ਸਫ਼ਲ ਅਰਦਾਸ ਦਾ ਭਰੋਸਾ ਸਾਡੇ ਜੀਵਨ ਦੇ ਹਰ ਪੱਖ ਨੂੰ ਸਫ਼ਲ ਬਣਾ ਸਕਣ ਦੀ ਕੁੰਜੀ ਹੈ।

**'ਸਰਬਤ ਦਾ ਭਲਾ'**

# ਗੁਰਮਤਿ ਅਤੇ ਮਨਮੱਤ

ਮਨੁੱਖੀ ਜੀਵਨ ਦੀ ਸਫ਼ਲਤਾ ਦਾ ਅਰਥ ਹੈ ਜੀਵਨ ਮਨੋਰਥ ਦੀ ਪ੍ਰਾਪਤੀ ਅਤੇ ਜੀਵਨ ਦਾ ਮੁੱਢਲਾ ਮਨੋਰਥ ਹੈ ਆਪਣੇ ਆਪੇ ਦੀ ਪਛਾਣ। ਸਾਡਾ 'ਆਪਾ' ਆਤਮਾ ਹੈ ਜੋ ਪਰਮਾਤਮਾ ਦਾ ਅੰਸ਼ ਹੁੰਦਾ ਹੈ। ਇਸ ਪ੍ਰਕਾਰ ਨਿੱਜ-ਆਪੇ ਦੀ ਪਛਾਣ ਹੀ ਪਰਮਾਤਮਾ ਦੇ ਸੁਮੇਲ ਦੀ ਪ੍ਰਤੀਕ ਹੈ।

ਜੀਵਨ ਮਨੋਰਥ ਦੀ ਪ੍ਰਾਪਤੀ ਲਈ ਮਨੁੱਖ ਜੁਗਾਂ-ਜੁਗਾਤਰਾਂ ਤੋਂ ਹੀ ਜਤਨ ਕਰਦਾ ਆਇਆ ਹੈ। ਇਸ ਜਤਨ ਵਿੱਚ ਕਈ ਪ੍ਰਕਾਰ ਦੀਆਂ ਸਾਧਨਾਵਾਂ ਅਤੇ ਜੁਗਤੀਆਂ ਅਮਲ ਵਿੱਚ ਲਿਆਂਦੀਆਂ ਗਈਆਂ ਹਨ, ਜਿਨ੍ਹਾਂ ਦਾ ਕੁੱਝ ਵੇਰਵਾ ਇਸ ਪ੍ਰਕਾਰ ਹੈ :

(i) ਗ੍ਰਿਹਸਤ ਅਤੇ ਘਰ-ਬਾਰ ਦਾ ਤਿਆਗ (ii) ਜੰਗਲਾਂ ਦੀ ਇਕਾਂਤ ਅਤੇ ਪਹਾੜਾਂ ਦੀਆਂ ਗੁਫ਼ਾਵਾਂ ਅੰਦਰ ਸਮਾਧੀ (iii) ਅੰਨ ਅਤੇ ਬਸਤਰਾਂ ਦਾ ਤਿਆਗ (iv) ਮੋਨ ਧਾਰਨ ਕਰਨਾ (v) ਨੰਗੇ ਪੈਰੀਂ ਤੀਰਥਾਂ ਦਾ ਭਰਮਣ (vi) ਮਸਾਣਾਂ ਦੀ ਬਿਭੂਤੀ ਲਾਉਣੀ ਤੇ ਜਟਾਂ ਵਧਾਉਣੀਆਂ (vii) ਪੁੱਠੇ ਲਟਕ ਕੇ ਹਠ-ਤਪ (viii) ਕਰਮ-ਕਾਂਡੀ ਪੂਜਾ (ix) ਦੇਵਤਿਆਂ ਦੀ ਪ੍ਰਸੰਨਤਾ ਲਈ ਜੀਵਾਂ ਦੀ ਬਲੀ (x) ਕਠਿਨ ਚਿੱਲੇ ਤੇ ਵਰਤ-ਨੇਮ (xi) ਯੱਗ ਅਤੇ ਹਵਨ ਆਦਿ। ਇਨ੍ਹਾਂ ਤੋਂ ਇਲਾਵਾ ਕਈ ਪ੍ਰਕਾਰ ਦੇ ਦਾਨਾਂ ਨੂੰ ਵੀ ਵੱਡੀ ਮਾਨਤਾ ਪ੍ਰਾਪਤ ਸੀ, ਜਿਹਾ ਕਿ ਭੂਮੀ ਦਾਨ, ਹਾਥੀ-ਘੋੜੇ ਦਾਨ, ਸੋਨਾ ਅਤੇ ਇਸਤ੍ਰੀ ਦਾਨ। ਇਨ੍ਹਾਂ ਸਭ ਸਾਧਨਾਵਾਂ ਤੋਂ ਸਾਧਾਰਨ ਬੰਦਾ ਜਿੱਥੇ ਹੰਭ ਗਿਆ, ਉੱਥੇ ਅਧਿਆਤਮਕ ਰੰਗ ਤੋਂ ਵੀ ਵਾਂਝਾ ਮਹਿਸੂਸ ਕਰਨ ਲੱਗ ਪਿਆ।

ਪੰਦਰਵੀਂ ਸਦੀ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਮਤਿ ਪ੍ਰਚੱਲਤ ਕੀਤੀ ਜੋ ਉੱਪਰ ਦੱਸੀਆਂ ਰਿਵਾਇਤਾਂ ਦੇ ਐਨ ਉਲਟ, ਇੱਕ ਅਕਾਲ ਪੁਰਖ ਦੀ ਉਸਤਤੀ ਅਥਵਾ ਸਿਮਰਨ ਤੇ ਜ਼ੋਰ ਦਿੰਦੀ ਹੈ। ਇਸ ਗੁਰਮਤਿ ਦੀ ਸਰਲਤਾ ਤੇ ਸ੍ਰੇਸ਼ਟਤਾ ਇਹ ਹੈ ਕਿ ਹਰ ਵਿਅਕਤੀ (ਪੁਰਸ਼ ਜਾਂ ਇਸਤ੍ਰੀ), ਘਰ-ਗ੍ਰਿਹਸਤੀ ਚਲਾਉਂਦਾ, ਜੀਵਨ ਨਿਰਬਾਹ ਲਈ ਕਿਰਤ ਕਰਦਾ, ਵੰਡ ਛਕਦਾ ਅਤੇ ਨਾਮ ਜਪਦਾ ਆਪਣੇ ਜੀਵਨ ਮਨੋਰਥ ਦੀ ਪ੍ਰਾਪਤੀ ਕਰ ਸਕਦਾ ਹੈ। ਗੁਰੂ ਨਾਨਕ ਦੇਵ ਜੀ ਦੀ ਇਸ ਗੁਰਮਤਿ (ਮਿਸ਼ਨ ਜਾਂ ਸਿੱਖੀ) ਦਾ ਪਹਿਲੇ ਪਹਿਲ ਤਾਂ ਅਨ-ਮੱਤਾਂ ਵਲੋਂ ਵਿਰੋਧ ਕੀਤਾ ਗਿਆ ਅਤੇ ਕਈ ਵਾਦ-ਵਿਵਾਦ ਵੀ ਖੜ੍ਹੇ ਕੀਤੇ ਗਏ ਜਿਨ੍ਹਾਂ ਦਾ ਸੰਕੇਤ ਗੁਰੂ ਨਾਨਕ ਜੀ ਨੇ ਆਪਣੇ ਸ਼ਬਦਾਂ ਵਿੱਚ ਇਸ ਪ੍ਰਕਾਰ ਦਿੱਤਾ ਹੈ :

ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥
ਕੋਈ ਆਖੈ ਆਦਮੀ ਨਾਨਕੁ ਵੇਚਾਰਾ॥੧॥
ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ॥
ਹਉ ਹਰਿ ਬਿਨੁ ਅਵਰੁ ਨ ਜਾਨਾ॥੧॥ਰਹਾਉ॥

ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ।।
ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ।੨।।
ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ।।
ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ।੩।।
ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ।।
ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ।।੪।।

(ਮਾਰੂ, ਮ: ੧, ਪੰਨਾ ੯੯੧)

ਵਿਰੋਧ ਵਿੱਚ ਉੱਠੀਆਂ ਆਵਾਜ਼ਾਂ ਨੂੰ, ਗੁਰੂ ਨਾਨਕ ਜੀ ਨੇ ਆਪਣੇ ਸੁਭਾਵਿਕ ਸ਼ਾਂਤ ਅਤੇ ਨਿਰਮਾਣ ਹਿਰਦੇ ਵਿੱਚ ਕੋਈ ਥਾਂ ਨਹੀਂ ਦਿੱਤੀ ਸਗੋਂ ਆਪਣੇ "ਮਿੱਠਤ ਨੀਵੀਂ ਨਾਨਕਾ" ਵਾਲੇ ਗੁਣ ਅਨੁਸਾਰ ਗੁਰਮਤਿ ਮਿਸ਼ਨ ਨੂੰ ਥਾਂ ਦਰ ਥਾਂ ਪਹੁੰਚਾਉਣ ਲਈ ਪਰਚਾਰ ਫੇਰੀਆਂ (ਉਦਾਸੀਆਂ) ਅਰੰਭ ਕੀਤੀਆਂ ਜੋ ਕੇਵਲ ਭਾਰਤ ਦੀਆਂ ਚਹੁੰ ਦਿਸ਼ਾਵਾਂ ਤੱਕ ਹੀ ਸੀਮਤ ਨਹੀਂ ਸਨ ਸਗੋਂ ਕਈ ਵਿਦੇਸ਼ਾਂ, ਜਿਹਾ ਕਿ ਤਿੱਬਤ, ਨੇਪਾਲ, ਚੀਨ, ਲੰਕਾ, ਕਾਬਲ, ਕੰਧਾਰ, ਅਫ਼ਗਾਨਿਸਤਾਨ, ਮੱਕਾ, ਮਦੀਨਾ, ਬਗਦਾਦ ਆਦਿ ਤੱਕ ਪੈਦਲ ਚੱਲ ਕੇ ਕੀਤੀਆਂ ਉਹ ਵੀ ਇੱਕ ਲੰਮੇ ਸਮੇਂ ਤੱਕ। ਭਗਤੀ ਮਾਰਗ ਦੇ ਅਭਿਲਾਸ਼ੀਆਂ ਨੂੰ ਜਿੱਥੇ ਗੁਰਮਤਿ ਨਾਲ ਸਹਿਮਤ ਕੀਤਾ, ਉੱਥੇ ਅਨ-ਮੱਤਾਂ ਦੇ ਆਗੂਆਂ ਨੂੰ ਗੁਰਮਤਿ-ਦਰਸ਼ਨ ਦੇ ਬਲ ਨਾਲ ਸ਼ਾਂਤ ਕੀਤਾ। ਇਸ ਬਾਰੇ ਸੁਮੇਰ ਪਰਬਤ ਦੀਆਂ ਗੁਫ਼ਾਵਾਂ ਮੱਲੀ ਬੈਠੇ ਸਿੱਧਾਂ ਨਾਲ ਕੀਤੀ ਵਿਚਾਰ ਚਰਚਾ, ਹਰਦੁਆਰ ਅਤੇ ਕੁਰੂਕਸ਼ੇਤਰ ਵਿੱਚ ਸੂਰਜ ਗ੍ਰਹਿਣ ਦੇ ਅਵਸਰਾਂ ਪਰ ਪਾਂਡਿਆਂ ਨੂੰ ਦਿੱਤੇ ਉਪਦੇਸ਼, ਅਰਬ ਦੇਸ਼, ਮੱਕੇ, ਮਦੀਨੇ ਅਤੇ ਬਗਦਾਦ ਦੇ ਕਾਜ਼ੀਆਂ-ਮੁਲਾਣਿਆਂ ਅਤੇ ਹਾਜੀਆਂ ਨਾਲ ਹੋਈਆਂ ਚਰਚਾਵਾਂ, ਮੁਲਤਾਨ ਸ਼ਹਿਰ ਵਿਖੇ ਪੀਰਾਂ-ਮੁਰੀਦਾਂ ਦੇ ਗੜ੍ਹ ਵਿੱਚ ਗੁਰੂ ਨਾਨਕ ਜੀ ਦਾ ਸਵਾਗਤ, ਵਲੀ ਕੰਧਾਰੀ ਦੇ ਹੰਕਾਰ ਤੋੜਨ ਦੇ ਪ੍ਰਤੀਕ ਪੰਜਾ ਸਾਹਿਬ ਦੀ ਸਥਾਪਨਾ ਅਤੇ ਜੋਗੀ ਪੰਥਾਂ ਦੀ ਨੇਤੀ-ਧੋਤੀ ਜਿਹੀਆਂ ਸਰੀਰਕ ਕਿਰਿਆਵਾਂ ਦੇ ਥੋਥੇਪਨ ਆਦਿ ਸਭ ਦਾ ਵੇਰਵਾ, ਗੁਰੂ ਨਾਨਕ ਜੀ ਦੀਆਂ ਜੀਵਨ ਸਾਖੀਆਂ, ਗੁਰਬਾਣੀ, ਭਾ: ਗੁਰਦਾਸ ਜੀ ਦੀਆਂ ਵਾਰਾਂ ਅਤੇ ਇਤਿਹਾਸ ਦੇ ਪੰਨਿਆਂ ਦੀ ਗਵਾਹੀ ਅੱਜ ਵੀ ਮੌਜੂਦ ਹੈ। ਕਰਮ-ਕਾਂਡਾਂ, ਵਹਿਮਾਂ-ਭਰਮਾਂ ਭਰਪੂਰ ਪੂਜਾ ਅਤੇ ਹਠ-ਤੱਪ ਦਾ ਖੋਖਲਾਪਨ, ਜਿਸ ਵਿਗਿਆਨਕ ਢੰਗ ਨਾਲ ਗੁਰੂ ਨਾਨਕ ਜੀ ਨੇ 'ਆਸਾ ਕੀ ਵਾਰ' ਦੀ ਬਾਣੀ ਵਿੱਚ ਦਰਸਾਇਆ ਹੈ, ਅੱਜ ਵਿਗਿਆਨਕ ਯੁੱਗ ਵਿੱਚ ਹਰ ਬੰਦਾ ਉਸਦਾ ਕਾਇਲ ਹੈ । ਜੇ ਕਰ ਤੁਅੱਸਬ ਦੀ ਨਜ਼ਰ ਤੋਂ ਪਰ੍ਹੇ ਹੋ ਕੇ ਵੇਖਿਆ ਜਾਵੇ ਤਾਂ ਗੁਰੂ ਨਾਨਕ ਜੀ ਦੀ ਗੁਰਮਤਿ ਹੇਠ ਲਿਖੇ ਕਾਰਨਾਂ ਕਰਕੇ ਅੱਜ ਜਗਤ ਪ੍ਰਿਯ ਹੋ ਰਹੀ ਹੈ :

(੧) ਗੁਰਮਤਿ ਅਨੁਸਾਰ, ਗ੍ਰਿਹਸਤ ਦੇ ਤਿਆਗ, ਬਨ-ਖੰਡ ਦੀ ਕਠਨ ਤਪਸਿਆ,

ਕਰਮ-ਕਾਂਡ ਦੇ ਫੋਕਟ ਅਡੰਰ ਅਤੇ ਵਰਤ ਨੇਮ ਜਾਂ ਚਾਲੀਹਿਆਂ ਆਦਿ ਨੂੰ ਰੱਬੀ ਹੁਕਮ ਦੇ ਵਿਪਰੀਤ ਮੰਨਿਆ ਗਿਆ ਹੈ।

(੨) ਗੁਰਮਤਿ ਅੰਦਰ, ਆਤਮ ਦਰਸੀਆਂ ਦੇ ਨਿਰੋਲ ਆਤਮਕ ਤਜਰਬੇ, ਉਨ੍ਹਾਂ ਦੇ ਮੂਲ ਸ਼ਬਦਾਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਅੰਕਿਤ ਮਿਲਦੇ ਹਨ ਜੋ ਹਰ ਮਨੁੱਖ ਦੀ ਆਤਮਕ ਕਲਿਆਣ ਹਿਤ ਸਦੀਵ ਕਾਲ ਲਈ ਅਟੱਲ ਤੇ ਅਚੂਕ ਹਨ।

(੩) ਗੁਰਮਤਿ, ਸਿਧਾਂਤਾਂ ਦਾ ਪੁਲੰਦਾ ਹੋਣ ਦੀ ਥਾਂ ਤੇ ਇੱਕ ਸੁਚੱਜੀ ਜੀਵਨ-ਜਾਚ ਹੈ।

(੪) ਗੁਰਮਤਿ ਦੀ ਸਮਦ੍ਰਿਸ਼ਟੀ ਧਾਰਾ ਅਜਿਹੀ ਹੈ ਜਿਸ ਦੇ ਅੰਤਰਗਤਿ ਮਾਨਵ-ਏਕਤਾ, ਊਚ-ਨੀਚ ਦੇ ਭੇਦ ਰਹਿਤ ਜਾਂ ਜਾਤ-ਪਾਤ ਦੇ ਵਿਤਕਰੇ ਰਹਿ ਮਾਨਵ ਸਮਤਾ, ਮਾਨਵ ਸਮਾਜ ਵਿੱਚ ਇਸਤ੍ਰੀ ਦੇ ਸਤਿਕਾਰ, ਧਰਮ-ਪੱਖੀ ਰਾਜਨੀਤੀ ਅਤੇ ਰਾਜ-ਹਕੂਮਤ ਅੰਦਰ ਸੱਚ-ਹੱਕ ਦੀ ਰਾਖੀ ਅਤੇ ਮਕਬੂਲ ਨਿਆਂ ਆਦਿ ਲਈ ਭਰਪੂਰ ਵਕਾਲਤ ਕੀਤੀ ਗਈ ਹੈ, ਜੋ ਉਦਾਹਰਣ ਵਜੋਂ ਇਸ ਪ੍ਰਕਾਰ ਹੈ :

(ੳ) ਮਾਨਵ ਏਕਤਾ

ਅਵਲਿ ਅਲਹ ਨੂਰੁ ਉਪਾਇਆ, ਕੁਦਰਤਿ ਕੇ ਸਭ ਬੰਦੇ।।
ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ।।

(ਪ੍ਰਭਾਤੀ, ਕੀਬਰ ਜੀਉ ਪੰਨਾ ੧੩੪੯)

ਹਿੰਦੂ ਤੁਰਕ ਕੋਊ ਰਾਫ਼ਜੀ ਇਮਾਮ ਸ਼ਾਫੀ,
ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ।। (ਅਕਾਲ ਉਸਤਤਿ ਪਾਤ: ੧੦)
ਏਕ ਪਿਤਾ ਏਕਸ ਕੇ ਹਮ ਬਾਰਿਕ, ਤੂ ਮੇਰਾ ਗੁਰ ਹਾਈ।।

(ਸੋਰਠਿ, ਮ: ੫, ਪੰਨਾ ੬੧੧)

ਬਿਸਰਿ ਗਈ ਸਭ ਤਾਤਿ ਪਰਾਈ।।
ਜਬ ਤੇ ਸਾਧ ਸੰਗਤਿ ਮੋਹਿ ਪਾਈ।।੧।। ਰਹਾਓ।।
ਨਾ ਕੋ ਬੈਰੀ ਨਹੀ ਬਿਗਾਨਾ।। ਸਗਲ ਸੰਗਿ ਹਮ ਕਉ ਬਨਿ ਆਈ।।

(ਕਾਨੜਾ, ਮ: ੫, ਪੰਨਾ ੧੨੯੯)

(ਅ) ਜਾਤ-ਪਾਤ ਦੀ ਨਿਖੇਧੀ

ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ।।
ਨਾਨਕੁ ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ।।

(ਸਿਰੀਰਾਗੁ, ਮ.੧,ਪੰਨਾ ੧੫)

ਨੀਚ ਜਾਤਿ ਹਰਿ ਜਪਤਿਆ, ਉਤਮ ਪਦਵੀ ਪਾਇ॥
ਪੂਛਹੁ ਬਿਦਰ ਦਾਸੀ ਸੁਤੈ, ਕਿਸਨੁ ਉਤਰਿਆ ਘਰਿ ਜਿਸੁ ਜਾਇ॥

(ਸੂਹੀ, ਮ: ੪, ਪੰਨਾ ੭੩੩)

ਫਕੜ ਜਾਤੀ ਫਕੜੁ ਨਾਉ॥ ਸਭਨਾ ਜੀਆ ਇਕਾ ਛਾਉ॥

(ਸਿਰੀਰਾਗ ਕੀ ਵਾਰ, ਮ: ੪, ਪੰਨਾ ੮੩)

ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥
ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥ (ਭੈਰਉ, ਮ: ੩, ੧੧੨੭)
ਅਗੈ ਜਾਤਿ ਨ ਜੋਰੁ ਹੈ, ਅਗੈ ਜੀਉ ਨਵੇ॥
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥

(ਆਸਾ ਕੀ ਵਾਰ, ਸਲੋਕ ਮ: ੧, ਪੰਨਾ ੪੬੯)

(ੲ) ਇਸਤਰੀ ਦਾ ਸਤਿਕਾਰ

ਭੰਡਿ ਜੰਮੀਐ ਭੰਡਿ ਨਿੰਮੀਐ, ਭੰਡਿ ਮੰਗਣੁ ਵੀਆਹੁ॥
ਭੰਡਹੁ ਹੋਵੈ ਦੋਸਤੀ, ਭੰਡਹੁ ਚਲੈ ਰਾਹੁ॥
ਭੰਡੁ ਮੁਆ ਭੰਡੁ ਭਾਲੀਐ, ਭੰਡਿ ਹੋਵੈ ਬੰਧਾਨੁ॥
ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ॥

(ਆਸਾ ਕੀ ਵਾਰ, ਸਲੋਕ, ਮ: ੧, ਪੰਨਾ ੪੭੩)

(ਸ) ਧਰਮ ਪੱਖੀ ਰਾਜਨੀਤੀ

ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ॥
ਕੂੜੁ ਅਮਾਵਸ ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ॥

(ਸਲੋਕ ਮ: ੧, ਵਾਰ ਮਾਝ ਕੀ ਪੰਨਾ ੧੪੫)

ਕਲਿ ਆਈ ਕੁਤੇ ਮੁਹੀ, ਖਾਜੁ ਹੋਆ ਮੁਰਦਾਰ ਗੁਸਾਈ॥
ਰਾਜੇ ਪਾਪ ਕਮਾਵਦੇ, ਉਲਟੀ ਵਾੜ ਖੇਤ ਕਉ ਖਾਈ॥
ਪਰਜਾ ਅੰਧੀ ਗਿਆਨ ਬਿਨੁ, ਕੂੜ ਕੁਸਤਿ ਮੁਖਹੁ ਆਲਾਈ॥

(ਭਾ: ਗੁਰਦਾਸ ਜੀ, ਵਾਰ ੧)

ਕਾਜੀ ਹੋਇ ਰਿਸ਼ਵਤੀ, ਵਢੀ ਲੈ ਕੇ ਹਕ ਗਵਾਈ॥

(ਭਾ: ਗੁਰਦਾਸ ਜੀ, ਵਾਰ ੧)

ਅਜਿਹੀ ਅਦੁੱਤੀ ਤੇ ਸਮ-ਦ੍ਰਿਸ਼ਟੀ ਵਾਲੀ ਗੁਰਮਤਿ ਦਾ ਹਰਮਨ ਪਿਆਰਾ ਹੋ ਜਾਣਾ. ਜਿੱਥੇ ਕੁਦਰਤੀ ਗੱਲ ਸੀ. ਉੱਥੇ ਇਸ ਗੁਰਮਤਿ ਵਿੱਚ ਸੂਰਜ, ਚੰਦਰਮਾ ਆਦਿ

ਨੂੰ ਆਕਾਸ਼ ਵਿੱਚ ਚਲਣ ਵਾਲੇ ਇਕ ਪ੍ਰਕਾਰ ਦੇ ਮੰਡਲ ਦੱਸ ਕੇ ਵਿਗਿਆਨੀਆਂ ਨੂੰ ਨਵੀਆਂ ਖੋਜਾਂ ਲਈ ਉਤਸ਼ਾਹਤ ਵੀ ਕੀਤਾ ਅਤੇ ਜਿਸਦੇ ਫਲ ਸਦਕਾ ਇਹ ਹੁਣ ਪੂਜਣ ਵਾਲੇ ਦੇਵਤੇ ਨਹੀਂ ਰਹਿ ਗਏ। ਗੁਰਮਤਿ ਦੇ ਫੈਲੇ ਚਾਨਣੇ ਵਿੱਚ ਪੁਰਾਣੀਆਂ ਬਹੁਤ ਸਾਰੀਆਂ ਮਿਥਿਹਾਸਕ ਕਥਾਵਾਂ ਅਤੇ ਮਨੌਤਾਂ ਦਿਨ-ਬ-ਦਿਨ ਫਿਕੀਆਂ ਪੈਣ ਲੱਗ ਪਈਆਂ। ਇਥੋਂ ਤੱਕ ਕਿ ਜੋਗ ਮੱਤ, ਸਿੱਧ ਮੱਤ, ਬੁਧ ਮੱਤ, ਜੈਨ ਮੱਤ ਦੀ ਸਿਖ਼ਰ ਛੂੰਹਦੀ ਧਾਂਕ ਅੱਜ ਮੱਧਮ ਪੈ ਚੁੱਕੀ ਹੈ। ਬੁੱਤ ਪੂਜਾ, ਅਗਨੀ ਪੂਜਾ, ਸੂਰਜ ਪੂਜਾ ਆਦਿ ਦੀ ਆਕਾਸ਼ ਚੜ੍ਹੀ ਗੁੱਡੀ ਦਾ ਵੀ ਬੋ ਕਾਟਾ ਹੋਇਆ ਦਿੱਸਦਾ ਹੈ। ਕਈ ਮਨੌਤਾਂ ਅਨੁਸਾਰ ਜਿੱਥੇ ਪਾਰਬ੍ਰਹਮ ਪਰਮੇਸ਼ਰ ਨੂੰ ਕਿਸੇ ਖ਼ਾਸ ਦਿਸ਼ਾ ਦਾ ਵਾਸੀ ਮੰਨਿਆ ਹੋਇਆ ਸੀ, ਉੱਥੇ ਗੁਰਮਤਿ ਵਲੋਂ ਸਰਬ-ਨਿਵਾਸੀ ਅਤੇ ਸਰਬ ਵਿਆਪੀ ਹੋਣ ਦੇ ਐਲਾਨ ਨੂੰ ਹੁਣ ਕਬੂਲਿਆ ਜਾਂਦਾ ਹੈ। ਗੁਰਮਤਿ ਸੰਗ੍ਰਹਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਵੱਖ-ਵੱਖ ਭਾਸ਼ਾਵਾਂ ਵਿੱਚ ਹੁਣ ਅਨੁਵਾਦ ਵੀ ਹੋ ਰਿਹਾ ਹੈ, ਜੋ ਇਸ ਗੱਲ ਦਾ ਪ੍ਰਤੀਕ ਹੈ ਕਿ ਵਿਸ਼ਵ ਵਿੱਚ ਇਸਦੇ ਸਰਬ-ਦੇਸ਼ੀ ਅਤੇ ਸਰਬ-ਕਾਲੀ ਸਿਧਾਂਤਾਂ ਉੱਤੇ ਯਕੀਨ ਵਧਦਾ ਤੇ ਫੈਲਦਾ ਜਾ ਰਿਹਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਇੱਕ ਮਹਾਨਤਾ ਅਤੇ ਵਿਸ਼ੇਸ਼ਤਾ ਇਹ ਹੈ ਕਿ ਇਹ ਬਾਣੀ ਆਪਣੇ ਰਚਨਹਾਰਿਆਂ ਦੇ ਮੂਲ ਸ਼ਬਦਾਂ ਵਿੱਚ ਉਪਲਬਧ ਹੈ ਅਤੇ ਰਹਿੰਦੀ ਦੁਨੀਆਂ ਤੱਕ ਆਤਮ-ਮਾਰਗ ਦਾ ਚਾਨਣ-ਮੁਨਾਰਾ ਬਣੀ ਰਹੇਗੀ ਅਤੇ ਸੰਸਾਰ ਦਾ ਕਲਿਆਣ ਕਰਦੀ ਰਹੇਗੀ :

> **ਅੰਮ੍ਰਿਤ ਬਚਨ ਸਾਧ ਕੀ ਬਾਣੀ।।**
> **ਜੋ ਜੋ ਜਪੈ ਤਿਸ ਕੀ ਗਤਿ ਹੋਵੈ,**
> **ਹਰਿ ਹਰਿ ਨਾਮੁ ਨਿਤ ਰਸਨ ਬਖਾਨੀ।। (ਸੂਹੀ, ਮ: ੫, ਪੰਨਾ ੭੪੪)**

ਗੁਰਬਾਣੀ ਦੀ ਵਿਚਾਰਧਾਰਾ (ਗੁਰਮਤਿ) ਨੇ ਲੋਕਾਂ ਦੇ ਜੀਵਨ ਵਿੱਚ ਮਹਾਨ ਕ੍ਰਾਂਤੀ ਲਿਆਂਦੀ ਹੈ। ਲੋਕਾਂ ਦੀ ਸੋਚ ਨੂੰ ਬਦਲਣ ਦੇ ਨਾਲ ਇਥੋਂ ਦੇ ਇਤਿਹਾਸ ਉੱਤੇ ਵੀ ਸਦੀਵੀ ਪ੍ਰਭਾਵ ਛੱਡਿਆ ਹੈ। ਇਸ ਵਿਚਾਰਧਾਰਾ ਦਾ ਪ੍ਰਚਾਰ ਤਾਂ ਗੁਰੂ ਨਾਨਕ ਦੇਵ ਜੀ ਨੇ ਆਪਣੀ ਰਚੀ ਬਾਣੀ ਦੁਆਰਾ ਕਰਨਾ ਆਰੰਭ ਕਰ ਦਿੱਤਾ ਸੀ। ਉਨ੍ਹਾਂ ਨੇ ਪ੍ਰਭੂ ਨਾਲ ਜੁੜੇ ਹੋਰ ਸਤਿ-ਪੁਰਸ਼ਾਂ ਦੀ ਬਾਣੀ ਵੀ ਇਕੱਤਰ ਕੀਤੀ। ਬਾਕੀ ਸਤਿਗੁਰਾਂ ਨੇ ਵੀ ਬਾਣੀ ਉਚਾਰਨ ਕੀਤੀ ਤੇ ਗੁਰੂ ਅਰਜੁਨ ਦੇਵ ਜੀ ਨੇ ਸਾਰੀ ਬਾਣੀ ਨੂੰ ਸੰਨ ੧੬੦੪ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦਾ ਰੂਪ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਨੇ ਬਾਣੀ ਦੇ ਇਸ ਭੰਡਾਰ ਵਿੱਚ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਸ਼ਾਮਿਲ ਕੀਤੀ ਤੇ ਸੰਨ ੧੭੦੮ ਵਿੱਚ ਇਸਨੂੰ ਹਮੇਸ਼ਾ ਲਈ ਗੁਰਿਆਈ ਦੀ ਪਦਵੀ ਦੇ ਦਿੱਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਅਥਵਾ ਗੁਰਮਤਿ ਤੋਂ ਜੋ ਪ੍ਰਾਪਤੀਆਂ ਹੋਈਆਂ ਹਨ, ਉਹ ਕੁੱਝ ਇਸ ਪ੍ਰਕਾਰ ਹਨ :—

(੧) ਗੁਰਮਤਿ ਦੇ ਆਧਾਰ ਉੱਤੇ ਇੱਕ ਵਖਰੀ ਕੌਮ ਕਾਇਮ ਹੋ ਚੁੱਕੀ ਹੈ, ਜਿਸਦੀ

ਪਹਿਚਾਣ ਇਸ ਦੀ 'ਸਾਬਤ ਸੂਰਤ ਦਸਤਾਰ ਸਿਰਾ', ਕਰਮ ਕਾਂਡ ਰਹਿਤ, 'ਵਿਚੇ ਗ੍ਰਿਹਸਤ ਉਦਾਸ' ਅਤੇ ਇੱਕ ਅਕਾਲ ਦੀ ਪੂਜਾ ਵਾਲੇ ਧੁਰੇ ਤੋਂ ਹੁੰਦੀ ਹੈ।

(੨) ਇਸ ਗੁਰਮਤਿ ਦੇ ਆਧਾਰ ਉੱਤੇ ਹੀ ਭਗਤੀ ਅਤੇ ਸ਼ਕਤੀ ਵਾਲੇ ਮਾਰਗ ਦੀ ਨੀਂਹ ਬੱਝੀ ਹੋਈ ਹੈ। ਇਸ ਦੁਆਰਾ ਜਿੱਥੇ ਸਰਬੱਤ ਦਾ ਭਲਾ ਮੰਗਿਆ ਜਾਂਦਾ ਹੈ, ਉੱਥੇ ਜਾਬਰ, ਜ਼ਾਲਮ ਅਤੇ ਅਨਿਆਈ ਦੋਖੀਆਂ ਨਾਲ ਜੂਝਣ ਤੋਂ ਵੀ ਸੰਕੋਚ ਨਹੀਂ ਕੀਤਾ ਜਾਂਦਾ।

(੩) ਗੁਰਮਤਿ ਦੇ ਆਧਾਰ ਉੱਤੇ ਇਸ (ਸਿੱਖ) ਕੌਮ ਨੇ ਸਤਿਵਾਦੀ ਨੀਯਮਾਂ ਦੀ ਲੀਹ ਉੱਤੇ ਚਲਦਿਆਂ ਕੇਵਲ ਥੋੜ੍ਹੇ ਸਮੇਂ ਅੰਦਰ ਹੀ ਇੱਕ ਅਦੁੱਤੀ ਵਿਰਸਾ ਸਿਰਜ ਵਿਖਾਇਆ ਹੈ ਜੋ ਸ਼ਾਇਦ ਹੀ ਕਿਸੇ ਹੋਰ ਕੌਮ ਦੇ ਹਿੱਸੇ ਆਇਆ ਹੋਵੇ।

(੪) ਦੇਸ਼, ਕੌਮ ਅਤੇ ਧਰਮ ਦੀ ਰਾਖੀ ਲਈ ਸਿੱਖ ਕੌਮ ਨੇ ਬੇਮਿਸਾਲ ਕੁਰਬਾਨੀਆਂ ਕੀਤੀਆਂ ਹਨ। ਗਰੀਬਾਂ/ਮਜ਼ਲੂਮਾਂ ਦੀ ਰੱਖਿਆ ਦਾ ਸਵਾਲ ਹੋਵੇ ਜਾਂ ਅਬਲਾ ਇਸਤਰੀ ਦੀ ਇੱਜ਼ਤ ਪੱਤ ਦੀ ਰਾਖੀ ਦਾ ਸਵਾਲ ਹੋਵੇ, ਗੁਰਮਤਿ ਦਾ ਧਾਰਨੀ ਮੈਦਾਨ ਵਿੱਚ ਨਿੱਤਰ ਪੈਂਦਾ ਹੈ। ਇੱਥੋਂ ਤੱਕ ਕਿ ਕਿਸੇ ਅਨ-ਮੱਤ ਦੇ ਧਰਮ ਜਾਂ ਧਾਰਮਿਕ ਚਿੰਨ੍ਹਾਂ ਦੀ ਰਾਖੀ ਲਈ ਕੋਈ ਫ਼ਰਿਆਦੀ ਜੇ ਆਕੇ ਦਰ ਖੜਕਾਏ ਤਾਂ ਗੁਰਮਤਿ ਦਾ ਪਾਂਧੀ ਉਨ੍ਹਾਂ ਦੀ ਵੀ ਬਾਂਹ ਪਕੜ ਲੈਂਦਾ ਹੈ।

(੫) ਗੁਰਮਤਿ ਦੇ ਮੂਲ ਬੀਜਾਂ ਨੇ ਆਤਮ ਬਲ ਦਾ ਅਜਿਹਾ ਸਬੂਤ ਦਿੱਤਾ ਕਿ ਤੱਤੀ ਤਵੀ, ਸੜਦਾ ਰੇਤਾ ਅਤੇ ਦੇਗ ਵਿੱਚ ਖੌਲਦਾ ਪਾਣੀ ਆਦਿ ਵੀ ਮਨ ਦੀ ਸ਼ਾਂਤਮਈ ਪੂੰਜੀ ਨੂੰ ਡੁਲਾ ਨਹੀਂ ਸਕੇ।

(੬) ਇਹ ਗੁਰਮਤਿ ਦਾ ਹੀ ਚਮਤਕਾਰ ਹੈ ਕਿ ਚਰਖੜੀਆਂ ਉੱਤੇ ਚੜ੍ਹਨ ਵਾਲੇ, ਆਰੇ ਨਾਲ ਸਰੀਰ ਦੋਫਾੜ ਕਰਾਉਣ ਵਾਲੇ, ਬੰਦ-ਬੰਦ ਕਟਾਉਣ ਵਾਲੇ ਅਤੇ ਰੰਬੀ ਨਾਲ ਖੋਪੜੀ ਉਤਰਾਉਣ ਵਾਲੇ, ਸਭ ਨੇ ਹੀ ਮੌਤ ਨੂੰ ਇੱਕ ਪਿਆਰੀ ਖੇਡ ਜਾਣਿਆ। ਇਥੋਂ ਤੱਕ ਕਿ ਦੁੱਧ ਪੀਂਦੇ ਬੱਚਿਆਂ ਨੂੰ ਨੇਜ਼ਿਆਂ ਉੱਤੇ ਉਛਾਲਣ ਵੇਲੇ ਮਾਵਾਂ ਦੇ ਦਿਲ ਨਹੀਂ ਡੋਲੇ, ਇੱਕ-ਇੱਕ ਦੁਆਲੇ ਲੱਖਾਂ ਦੇ ਫ਼ੌਜੀ ਘੇਰਿਆਂ ਨੇ ਵੀ ਦਿਲ ਨਹੀਂ ਕੰਬਾਏ ਅਤੇ ਸੱਤ ਤੇ ਨੌ ਸਾਲ ਦੀਆਂ ਮਾਸੂਮ ਜਿੰਦਾਂ ਦੁਆਲੇ ਉਸਰਦੀ ਦੀਵਾਰ ਵਿੱਚ ਤਾਂ ਭਾਵੇਂ ਤ੍ਰੇੜ ਆ ਗਈ ਪ੍ਰੰਤੂ ਧਰਮ ਅਤੇ ਧਰਮ ਦੀ ਆਨ ਵਿੱਚ ਤ੍ਰੇੜ ਨਹੀਂ ਆਣ ਦਿੱਤੀ। ਇਹ ਸਤਿਵਾਦੀ ਧਰਮ ਉਹ ਹੈ, ਜਿਸ ਦੀ ਨੀਂਹ ਕੇਵਲ ਸਵਾ ਪੰਜ ਸੌ ਸਾਲ ਪਹਿਲਾਂ ਰੱਖੀ ਗਈ ਸੀ।

(੭) ਇਸ ਕੌਮ ਨਾਲ, ਸਮੇਂ-ਸਮੇਂ ਹਕੂਮਤਾਂ ਵਲੋਂ ਕਈ ਪ੍ਰਕਾਰ ਦੀਆਂ ਜ਼ੁਲਮੀ ਅਤੇ ਅਨਿਆਈ ਖੇਡਾਂ ਖੇਡੀਆਂ ਗਈਆਂ ਪ੍ਰੰਤੂ ਹੱਕ-ਸੱਚ ਉੱਪਰ ਕਾਇਮ, ਇਸ ਕੌਮ ਨੇ ਕਦੀ ਪਿੱਠ ਨਹੀਂ ਦਿਖਾਈ ਅਤੇ ਨਾ ਹੀ ਭਵਿਖ ਵਿਚ ਕਦੇ ਆਪਣੇ ਧਰਮ ਨੂੰ ਵੱਟਾ

ਲੱਗਣ ਦੇਵੇਗੀ ਕਿਉਂਕਿ ਇਸਦਾ ਗੌਰਵਮਈ ਵਿਰਸਾ ਇਸ ਕੌਮ ਦੀ ਜਿੰਦ-ਜਾਨ ਬਣ ਚੁੱਕਾ ਹੈ।

(੮) ਗੁਰਮਤਿ ਨੇ ਸਗੋਂ ਕਈ ਪੱਛਮੀ ਮਜ਼੍ਹਬ ਤੇ ਤਹਿਜ਼ੀਬ ਵਾਲੇ ਦੇਸ਼ਾਂ ਦੇ ਲੋਕਾਂ ਨੂੰ ਚੰਗਾ ਪ੍ਰਭਾਵਿਤ ਵੀ ਕੀਤਾ ਹੈ ਅਤੇ ਆਉਂਦੇ ਸਮੇਂ ਵਿੱਚ ਇਹ ਦਾਇਰਾ ਹੋਰ ਮੋਕਲਾ ਹੋ ਜਾਵੇਗਾ। ਲੋੜ ਕੇਵਲ ਇਸਦੇ ਪ੍ਰਚਾਰ ਦੀ ਹੈ।

ਗੁਰਮਤਿ ਦੀਆਂ ਇਨ੍ਹਾਂ ਤੇ ਹੋਰ ਅਨੇਕਾਂ ਪ੍ਰਾਪਤੀਆਂ ਦੇ ਬਾਵਜੂਦ ਵੀ ਇਸ ਦੀ ਜਨਮ-ਭੂਮੀ ਪੰਜਾਬ ਵਿੱਚ ਲੋਕਾਂ ਦੀ ਬਹੁ ਗਿਣਤੀ ਇਸ ਵਿਚਾਰਧਾਰਾ ਨਾਲ ਪੂਰੀ ਤਰ੍ਹਾਂ ਜੁੜੀ ਹੋਈ ਨਹੀਂ ਜਾਪਦੀ। ਬ੍ਰਾਹਮਣੀ ਕਰਮ-ਕਾਂਡਾਂ, ਅੰਧ-ਵਿਸ਼ਵਾਸਾਂ ਤੇ ਨਾਸਤਕਤਾ ਦਾ ਜ਼ੋਰ ਵਧਦਾ ਜਾਪਦਾ ਹੈ। ਇਸ ਬਾਰੇ ਵਿਚਾਰ ਕਰੀਏ ਤਾਂ ਹੇਠ ਲਿਖੇ ਕਾਰਣ ਸਾਹਮਣੇ ਆਉਂਦੇ ਹਨ :

(੧) ਗੁਰਮਤਿ ਵਿਚਾਰਧਾਰਾ ਦੀ ਚਰਚਾ ਸ਼ਹਿਰਾਂ ਦੀਆਂ ਕੁੱਝ ਧਾਰਮਿਕ ਸੰਸਥਾਵਾਂ ਵਿੱਚ ਹੀ ਹੁੰਦੀ ਹੈ ਜਾਂ ਪੁਸਤਕਾਂ ਵਿੱਚ ਇਸ ਦੀ ਮਹਾਨਤਾ ਲਿਖੀ ਮਿਲਦੀ ਹੈ, ਪਰ ਪਿੰਡਾਂ ਦੇ ਆਮ ਲੋਕਾਂ ਤੱਕ ਇਹ ਵਿਚਾਰਧਾਰਾ ਆਪਣੇ ਅਸਲੀ ਰੂਪ ਵਿੱਚ ਨਹੀਂ ਗਈ ਹੈ। ਸਗੋਂ ਕੁੱਝ ਭੇਖ-ਧਾਰੀਆਂ ਨੇ ਇਸ ਨੂੰ ਆਪਣੇ ਹਿੱਤਾਂ ਲਈ ਗਲਤ ਰੂਪ ਵਿੱਚ ਪ੍ਰਚਾਰਿਆ ਹੈ। ਸਿੱਟਾ ਇਹ ਨਿਕਲਿਆ ਹੈ ਕਿ ਲੋਕ ਗੁਰਮਤਿ ਦੀ ਥਾਵੇਂ ਭੇਖਧਾਰੀਆਂ ਦੀ ਮਨਮੱਤ ਅਤੇ ਅਨਮੱਤਾਂ ਦੇ ਮਿਸ਼ਰਣ ਨਾਲ ਜੁੜ ਗਏ ਹਨ।

(੨) ਸੰਸਾਰਕ ਪਦਾਰਥਾਂ ਦੀ ਖਿੱਚ, ਭੌਤਿਕ-ਸੁਖਾਂ ਦੇ ਸਾਧਨ, ਵਿਕਾਰਾਂ ਅਤੇ ਮਾਇਆ ਦਾ ਪ੍ਰਭਾਵ ਲੋਕਾਂ ਨੂੰ ਆਪਣੇ ਵੱਲ ਖਿੱਚ ਰਿਹਾ ਹੈ। ਥੋੜ੍ਹ-ਚਿਰੇ ਸੁੱਖਾਂ ਦੇ ਲਾਲਚ ਲੋਕਾਂ ਨੂੰ ਗੁਰਮਤਿ ਵਲ ਜਾਣ ਤੋਂ ਰੋਕਦੇ ਹਨ। ਇਹ ਸੁਖ ਹੀ ਲੋਕਾਂ ਨੂੰ ਮਾਨਸਿਕ ਤੇ ਸਰੀਰਕ ਤੌਰ ਤੇ ਰੋਗੀ ਬਣਾ ਕੇ ਉਨ੍ਹਾਂ ਨੂੰ ਦੁਖੀ ਕਰਦੇ ਹਨ। ਭੇਖਧਾਰੀ ਤੇ ਪਾਖੰਡੀ 'ਮਹਾਂਪੁਰਖ' ਲੋਕਾਂ ਦੇ ਦੁੱਖਾਂ ਦਾ ਵੀ ਫਾਇਦਾ ਉਠਾਉਂਦੇ ਹਨ। ਉਨ੍ਹਾਂ ਨੂੰ ਕਈ ਤਰ੍ਹਾਂ ਦੇ ਭਰਮਾਂ-ਭੁਲੇਖਿਆਂ ਤੇ ਅੰਧ-ਵਿਸ਼ਵਾਸਾਂ ਵਿੱਚ ਪਾ ਕੇ ਗਲਤ ਰਸਤੇ ਤੇ ਤੋਰ ਦਿੰਦੇ ਹਨ।

(੩) ਨਾਸਤਕਤਾ ਦੀਆਂ ਲਹਿਰਾਂ ਲੋਕਾਂ ਨੂੰ ਵਾਹਿਗੁਰੂ, ਧਰਮ ਤੇ ਧਾਰਮਿਕ ਜੀਵਨ ਤੋਂ ਦੂਰ ਲੈ ਜਾ ਰਹੀਆਂ ਹਨ।

(੪) ਗੁਰਮਤਿ ਹੈ ਆਤਮਕ ਫ਼ਾਰਮੂਲਿਆਂ ਦੀ ਪੜਚੋਲ ਅਤੇ ਸਬਰ-ਸਿੱਦਕ ਨਾਲ ਉਨ੍ਹਾਂ ਉੱਤੇ ਅਮਲ ਕਰਨ ਦੀ ਜੁਗਤੀ ਦਾ ਵਿਸ਼ਾ ਹੈ। ਇਸ ਜੁਗਤੀ ਵਿੱਚ ਸੱਚੀ ਲਗਨ ਅਤੇ ਲਗਾਤਾਰੀ ਮਿਹਨਤ ਜਿਹੀਆਂ ਪ੍ਰੀਖਿਆਵਾਂ ਚੋਂ ਪਾਸ ਹੋਣਾ ਪੈਂਦਾ ਹੈ ਤਾਂ ਹੀ ਕਿਤੇ ਜੀਵਨ-ਮਨੋਰਥ ਦੀ ਪ੍ਰਾਪਤੀ ਦਾ ਦਰ ਖੁਲ੍ਹਦਾ ਹੈ। ਦੂਜੇ ਸ਼ਬਦਾਂ ਵਿੱਚ ਇੰਝ ਕਹਿ ਲਈਏ ਕਿ ਗੁਰਮਤਿ, ਮਨੁੱਖੀ ਜੀਵਨ ਦੀ ਇੱਕ ਅਜਿਹੀ ਉੱਚੀ ਮੰਜ਼ਿਲ ਹੈ ਜੋ ਪਹਾੜ ਦੀ ਇੱਕ ਸਿੱਧੀ ਚੜ੍ਹਾਈ ਵਾਂਗ ਹੁੰਦੀ ਹੈ ਜੋ ਸਹਿਜ ਅਤੇ ਸਿਰੜ ਨਾਲ

ਹੀ ਤੈਅ ਕੀਤੀ ਜਾ ਸਕਦੀ ਹੈ। ਇਹ ਹਰ ਕਿਸੇ ਦੇ ਵੱਸ ਦਾ ਕੰਮ ਨਹੀਂ। ਇਹ ਸੇਵਾ, ਸਿਮਰਨ ਤੇ ਕੁਰਬਾਨੀ ਦਾ ਰਾਹ ਹੈ। ਇਸ ਰਾਹ ਦੇ ਪਾਂਧੀ ਨੂੰ 'ਸਰਬਤ ਦੇ ਭਲੇ ਲਈ' ਆਪਣੇ ਸੁੱਖ ਆਰਾਮ ਤਿਆਗਣੇ ਪੈਂਦੇ ਹਨ, ਦੁਖੀਆਂ, ਗਰੀਬਾਂ ਤੇ ਮਜ਼ਲੂਮਾਂ ਲਈ ਆਪਾ ਵਾਰਨਾ ਪੈਂਦਾ ਹੈ। ਇਸ ਲਈ ਪਦਾਰਥਵਾਦੀ, ਮਾਇਆਵਾਦੀ, ਮਨਮੌਜੀ (ਮਨਮੱਤੀ) ਲੋਕਾਂ ਨੂੰ ਇਹ ਰਾਹ ਔਖਾ ਜਾਪਦਾ ਹੈ।

ਉੱਪਰ ਦੱਸੇ ਗੁਰਮਤਿ ਅਤੇ ਮਨਮਤਿ ਦੇ ਮੁੱਦਿਆਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ "ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ" ਦੇ ਕਥਨ ਅਨੁਸਾਰ ਵਿਰਲੇ ਹੀ ਗੁਰਮਤਿ ਉੱਤੇ ਪੂਰੇ ਤੁਲ ਸਕਦੇ ਹਨ ਅਤੇ ਵਧੇਰੇ ਕਰਕੇ ਤਾਂ ਮਨਮਤਿ ਦਾ ਸ਼ਿਕਾਰ ਹੀ ਬਣਦੇ ਹਨ ਜਿਨ੍ਹਾਂ ਨੂੰ 'ਫੈਲ-ਫਕੜ' ਆਖਿਆ ਗਿਆ ਹੈ। ਇਸ ਗੱਲ ਨੂੰ ਵਧੇਰੇ ਸਪਸ਼ਟ ਕਰਨ ਹਿਤ ਗੁਰਮੁਖ ਅਤੇ ਮਨਮੁਖ ਦੀਆਂ ਆਮ ਮਨੌਤੀਆਂ ਦਾ ਸੰਖੇਪ ਵਰਨਣ ਕੀਤਾ ਜਾਂਦਾ ਹੈ, ਜੋ ਇਸ ਪ੍ਰਕਾਰ ਹੈ :

| ਮਨਮੁਖ | ਗੁਰਮੁਖ |
|---|---|
| (੧) ਆਪਣੇ ਸਰੀਰ ਨੂੰ ਹੀ ਸਭ ਕੁੱਝ ਸਮਝਦਾ ਹੈ। ਸੰਸਾਰ ਵਿੱਚ ਜੋ ਕੁੱਝ ਵੀ ਕਰਦਾ ਹੈ, 'ਸਰੀਰ' ਲਈ ਹੀ ਕਰਦਾ ਹੈ। ਉਹ ਸਰੀਰ ਦੇ ਤਲ ਤੇ ਹੀ ਜੀਉਂਦਾ ਹੈ। | (੧) ਆਪਣੇ ਅੰਤਰ-ਆਤਮਾ (ਪ੍ਰਭੂ ਦੀ ਜੋਤਿ) ਨੂੰ ਨਿੱਜ ਆਪਾ ਮੰਨ ਕੇ ਗੁਰਮਤਿ ਦੀ ਅਗਵਾਈ ਵਿੱਚ ਇਸ ਆਪੇ ਨੂੰ ਪਛਾ-ਣਨ ਵਿੱਚ ਸਫ਼ਲ ਹੁੰਦਾ ਹੈ। ਆਤਮਾ ਦੇ ਤਲ ਤੇ ਜੀਉਂਦਾ ਹੈ। |
| (੨) ਧੰਨ ਦੌਲਤ ਦੀ ਪ੍ਰਾਪਤੀ ਨੂੰ ਸਾਰੇ ਸੁੱਖਾਂ ਅਤੇ ਮਨ-ਸ਼ਾਂਤੀ ਦਾ ਸੋਮਾ ਮੰਨ ਕੇ ਇਸ ਨੂੰ ਵੱਧ ਤੋਂ ਵੱਧ ਇਕੱਠਾ ਕਰਨ ਦੀ ਨੱਠ-ਭੱਜ ਵਿੱਚ ਲੱਗਾ ਰਹਿੰਦਾ ਹੈ। ਉਹ ਆਪਣੀ ਸਾਰੀ ਸਰੀਰਕ ਤੇ ਮਾਨਸਿਕ ਸ਼ਕਤੀ ਇਸ ਪਾਸੇ ਹੀ ਲਾ ਦਿੰਦਾ ਹੈ। | (੨) ਨਿਰਮਲ ਕਿਰਤ ਕਰਨਾ ਇੱਕ ਸਰੀਰਕ ਫ਼ਰਜ਼ ਮੰਨਦਾ ਹੈ। ਮਾਇਆ ਦੀ ਪ੍ਰਾਪਤੀ ਨੂੰ ਮਾਲਿਕ ਪ੍ਰਭੂ ਦੀ ਦਾਤ ਸਮਝਦਾ ਹੋਇਆ, ਗੁਜ਼ਰਾਨ ਮੰਨਦਾ ਅਤੇ ਮਾਲਿਕ ਪ੍ਰਭੂ ਦੀ ਰਜ਼ਾ ਅਤੇ ਸ਼ੁਕਰ ਗੁਜ਼ਾਰੀ ਵਿੱਚ ਸੰਤੁਸ਼ਟ ਰਹਿੰਦਾ ਹੈ। |
| (੩) ਮਾਇਕੀ ਸੰਸਾਰ ਨੂੰ ਪੱਕਾ ਟਿਕਾਣਾ ਮੰਨਦਾ ਹੈ, ਇਸ ਯਕੀਨ ਦਾ ਧਾਰਨੀ ਹੁੰਦਾ ਹੈ ਕਿ "ਇਹ ਜੱਗ ਮਿੱਠਾ, ਅਗਲਾ ਕਿੰਨ੍ਹ ਡਿੱਠਾ।" | (੩) ਜਿਉ ਸੁਪਨਾ ਅਰੁ ਪੇਖਨਾ,<br>ਐਸੇ ਜਗ ਕਉ ਜਾਨਿ ॥<br>ਇਨ ਮੈ ਕਛੁ ਸਾਚੋ ਨਹੀ,<br>ਨਾਨਕ ਬਿਨੁ ਭਗਵਾਨ॥<br>(ਸਲੋਕ, ਮ: ੯, ਪੰਨਾ ੧੪੨੭)<br>ਉੱਤੇ ਯਕੀਨ ਰੱਖਦਾ ਹੈ। |

(੪) ਪਦਾਰਥੀ ਰਸਾਂ ਦੀ ਖਿੱਚ ਕਾਰਣ, ਇਹ ਪੰਜ ਮਹਾ ਬਲੀ ਵਿਕਾਰਾਂ (ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ) ਦੀ ਮਾਰ ਦਾ ਸਹਿਜੇ ਹੀ ਸ਼ਿਕਾਰ ਬਣ ਜਾਂਦਾ ਹੈ ਅਤੇ ਫਿਰ ਜਨਮ-ਮਰਣ ਦਾ ਪਾਤਰ ਬਣਿਆ ਅਨੇਕਾਂ ਜੂਨੀਆਂ ਦੀ ਭਟਕਣ ਸਹੇੜ ਲੈਂਦਾ ਹੈ।

(੪) ਗੁਰ-ਸ਼ਬਦ ਦੇ ਆਸਰੇ ਉੱਤੇ ਪੰਜਾਂ ਮਹਾਂ ਬਲੀਆਂ ਉੱਤੇ ਫਤਹਿ ਪਾਉਂਦਾ ਹੈ ਅਤੇ ਆਤਮ ਅਨੰਦ ਮਾਣਦਾ ਹੈ :

**ਜੀਤਿ ਲਏ ਓਇ ਮਹਾ ਬਿਖਾਦੀ,**
**ਸਹਜ ਸੁਹੇਲੀ ਬਾਣੀ।।**
**ਕਹੁ ਨਾਨਕ ਮਨਿ ਭਇਆ ਪਰਗਾਸਾ,**
**ਪਾਇਆ ਪਦੁ ਨਿਰਬਾਣੀ।।**

(ਗਉੜੀ, ਮ: ੫, ਪੰਨਾ ੨੦੯)

(੫) ਮੌਤ ਨੂੰ ਖ਼ਾਤਮੇ ਦਾ ਸੱਦਾ ਮੰਨਦਾ, ਇੱਕ ਹਾਰੇ ਜਿਹੇ ਬੰਦੇ ਵਾਂਗ ਨਿਘਰਿਆ ਜੀਵਨ ਬਤੀਤ ਕਰਦਾ ਹੈ। ਮੌਤ ਦੇ ਡਰ ਕਾਰਨ ਸਹਿਮਿਆ ਰਹਿੰਦਾ ਹੈ। ਸੰਸਾਰ, ਸਰੀਰ ਤੇ ਸੰਸਾਰਕ ਪਦਾਰਥਾਂ ਦੇ ਮੋਹ ਕਾਰਨ ਮੌਤ ਤੋਂ ਬਚਣ ਦਾ ਹਰ ਹੀਲਾ ਕਰਦਾ ਹੈ, ਪਰ ਅੰਤ ਮੌਤ ਦਾ ਸ਼ਿਕਾਰ ਬਣਦਾ ਹੈ। ਜਿਨ੍ਹਾਂ ਪਦਾਰਥਾਂ ਲਈ ਜੀਵਨ ਭਰ ਨੱਠ-ਭੱਜ ਕਰਦਾ ਰਹਿੰਦਾ, ਉਨ੍ਹਾਂ ਨੂੰ ਏਥੇ ਛੱਡ, ਸੰਸਾਰ ਤੋਂ ਖਾਲੀ ਹੱਥ ਚਲਾ ਜਾਂਦਾ ਹੈ।

(੫) ਗੁਰਮਤਿ ਦੀ ਰੋਸ਼ਨੀ ਵਿੱਚ ਮਿਰਤੂ ਦੀ ਅਸਲੀਅਤ ਤੋਂ ਭਲੀ-ਭਾਂਤ ਜਾਣੂ ਹੁੰਦਾ ਹੈ। ਜਿੱਥੇ ਜੀਵਨ ਵਿੱਚ ਚੜ੍ਹਦੀ ਕਲਾ ਵਿਚ ਵਿਚਰਦਾ ਹੈ ਉੱਥੇ ਅੰਤ ਸਮੇਂ ਪ੍ਰਭੂ ਦੇ ਅਟੱਲ ਹੁਕਮ ਨੂੰ ਸਿਰ ਮੱਥੇ ਕਬੂਲਦਾ ਹੈ :

(i) **ਗੁਰਮੁਖ ਹਸਦਾ ਜਾਇ ਅੰਤ ਨਾ ਰੋਈਐ।।** (ਭਾ: ਗੁਰਦਾਸ ਜੀ, ਵਾਰ ੧੯)

(ii) **ਪਵਨੈ ਮਹਿ ਪਵਨੁ ਸਮਾਇਆ।।**
**ਜੋਤੀ ਮਹਿ ਜੋਤਿ ਰਲਿ ਜਾਇਆ।।**
**ਮਾਟੀ ਮਾਟੀ ਹੋਈ ਏਕ ।।**
**ਰੋਵਨਹਾਰੇ ਕੀ ਕਵਨ ਟੇਕ।।**

(ਰਾਮਕਲੀ, ਮ: ੫, ਪੰਨਾ ੮੮੫)

ਉੱਤੇ ਹੀ ਨਿਸ਼ਚਾ ਹੁੰਦਾ ਹੈ।

---

ਹਰ ਮਾਨਵ-ਪ੍ਰਾਣੀ ਦਾ ਮੁੱਢਲਾ ਫਰਜ਼ ਪ੍ਰਭੂ ਪ੍ਰਾਪਤੀ ਵਾਲੇ ਜੀਵਨ ਮਨੋਰਥ ਦੀ ਪ੍ਰਾਪਤੀ ਹੈ ਜਿਸ ਲਈ ਗੁਰਮਤਿ ਦੀ ਅਗਵਾਈ ਹੀ ਸਫ਼ਲਤਾ ਦਾ ਵਸੀਲਾ ਹੁੰਦੀ ਹੈ ਅਤੇ ਮਨਮੱਤ ਮਨੁੱਖ ਨੂੰ ਮਨਮੁਖ ਬਣਾ ਕੇ ਇਸ ਸਫ਼ਲਤਾ ਤੋਂ ਵਾਂਝਾ ਰੱਖਦੀ ਹੈ। ਗੁਰਮੁਖ ਅਤੇ ਮਨਮੁਖ ਬਾਰੇ ਗੁਰਮਤਿ ਦੀ ਸੰਖੇਪ ਵਿੱਚ ਰਾਇ ਇਸ ਪ੍ਰਕਾਰ ਹੈ :—

**ਗੁਰਮੁਖ ਬਾਰੇ :**

(i) **ਗੁਰਮੁਖਿ ਅੰਤਰਿ ਸਹਜੁ ਹੈ, ਮਨ ਚੜਿਆ ਦਸਵੈ ਆਕਾਸਿ।।**
**ਤਿਥੈ ਊਂਘ ਨ ਭੁਖ ਹੈ, ਹਰਿ ਅੰਮ੍ਰਿਤ ਨਾਮੁ ਸੁਖ ਵਾਸੁ।।** (ਪੰਨਾ ੧੪੧੪)

(ii) **ਗੁਰਮੁਖਿ ਜਨਮ ਸਕਾਰਥਾ, ਗੁਰ ਸਿਖ ਮਿਲਿ ਗੁਰ ਸਰਣੀ ਆਇਆ।।**
**ਆਦਿ ਪੁਰਖ ਆਦੇਸੁ ਕਰਿ, ਸਫ਼ਲ ਮੂਰਤਿ ਗੁਰ ਦਰਸਨੁ ਪਾਇਆ।।**

(ਭਾ: ਗੁਰਦਾਸ ਜੀ, ਵਾਰ ੧੧)

---

(iii) ਗੁਰਮੁਖਿ ਹਉਮੈ ਪਰਹਰੈ, ਮਨ ਭਾਵੈ ਖਸਮੈ ਦਾ ਭਾਣਾ।।
ਪੈਰੀ ਪੈ ਪਾਖ਼ਾਕ ਹੋਇ, ਦਰਗਹ ਪਾਵੈ ਮਾਣੁ ਨਿਮਾਣਾ।।

(ਵਾਰ ੧੯, ਪਉੜੀ ੨੧)

(iv) ਗੁਰਮੁਖਿ ਸਚਾ ਪੰਥ ਹੈ, ਸਿਖੁ ਸਹਜ ਘਰਿ ਜਾਇ ਖਲੋਵੈ।।
ਗੁਰਮੁਖਿ ਸਚੁ ਰਹਰਾਸਿ ਹੈ, ਪੈਰੀ ਪੈ ਪਾਖਾਕੁ ਜੋ ਹੋਵੈ।।
ਗੁਰਸਿਖੀ ਦਾ ਨਾਵਣਾ, ਗੁਰਮਤਿ ਲੈ ਦੁਰਮਤਿ ਮਲੁ ਧੋਵੈ।।
ਗੁਰਸਿਖੀ ਦਾ ਮੰਨਣਾ, ਗੁਰਬਚਨੀ ਗਲਿ ਹਾਰੁ ਪਰੋਵੈ।।

(ਵਾਰ ੨੮, ਪਉੜੀ ੯)

ਮਨਮੁਖ ਬਾਰੇ :

(i) ਮਨਮੁਖ ਮੰਨੁ ਅਜਿਤੁ ਹੈ, ਦੂਜੈ ਲਗੈ ਜਾਇ।।
ਤਿਸ ਨੋ ਸੁਖੁ ਸੁਪਨੈ ਨਹੀ, ਦੁਖੇ ਦੁਖਿ ਵਿਹਾਇ।।

(ਸਲੋਕ ਮ: ੩, ਪੰਨਾ ੬੪੪)

(ii) ਇਹੁ ਜਗੋ ਦੁਤਰੁ, ਮਨਮੁਖੁ ਪਾਰਿ ਨ ਪਾਈ ਰਾਮ।।

(ਸੂਹੀ, ਮ: ੪, ਪੰਨਾ ੭੭੪)

(iii) ਮਨਮੁਖਿ ਆਵੈ ਮਨਮੁਖਿ ਜਾਵੈ।। ਮਨਮੁਖਿ ਫਿਰਿ ਫਿਰਿ ਚੋਟਾ ਖਾਵੈ।।
ਜਿਤਨੇ ਨਰਕ ਸੇ ਮਨਮੁਖਿ ਭੋਗੈ, ਗੁਰਮੁਖਿ ਲੇਪੁ ਨ ਮਾਸਾ ਹੇ।।

(ਮਾਰੂ, ਮ: ੫, ਪੰਨਾ ੧੦੭੩)

(iv) ਕਿਆ ਗਭਰੂ ਕਿਆ ਬਿਰਧਿ ਹੈ, ਮਨਮੁਖ ਤ੍ਰਿਸਨਾ ਭੁਖ ਨ ਜਾਇ।।

(ਸੋਰਠ ਕੀ ਵਾਰ, ਪੰਨਾ ੬੪੯)

ਤੱਤ :

ਆਤਮੁ ਜੀਤਾ ਗੁਰਮਤੀ, ਗੁਣ ਗਾਏ ਗੋਬਿੰਦ।।
ਸੰਤ ਪ੍ਰਸਾਦੀ ਭੈ ਮਿਟੇ, ਨਾਨਕ ਬਿਨਸੀ ਚਿੰਦ।।

(ਥਿਤੀ, ਗਉੜੀ, ਮ: ੫, ਪੰਨਾ ੨੯੯)

ਇਸ ਪ੍ਰਕਾਰ ਗੁਰਮਤਿ ਅਨੁਸਾਰ, ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ।। ਵਾਲੀ ਰਹਰਾਸਿ ਹੀ ਮਨੁੱਖ ਦੀ ਸਫ਼ਲ ਮੰਜ਼ਿਲ ਹੁੰਦੀ ਹੈ।



# ਮਨੁੱਖੀ ਜੀਵਨ ਦੇ ਸੱਚੇ ਸੁੱਖ ਅਤੇ
# ਸਦੀਵੀ ਖ਼ੁਸ਼ੀਆਂ ਦਾ ਅਸਲ ਰਾਜ਼

ਪਦਾਰਥੀ ਸੰਸਾਰ ਦੇ ਮਾਨਵੀ ਸਮਾਜ ਅੰਦਰ, ਨਿਮਨ ਲਿਖਤ ਨਿਸ਼ਚਿਆਂ ਤੇ ਜੀਵਨ-ਉਦੇਸ਼ਾਂ ਨੂੰ ਬਹੁਮੱਤ ਪ੍ਰਾਪਤ ਹੈ :

(ੳ) ਧਨ-ਦੌਲਤ ਦੀ ਖੁੱਲ੍ਹੇ ਗੱਫੇ ਪ੍ਰਾਪਤੀ, ਚੰਗੀ ਚੋਖੀ ਜਾਇਦਾਦ ਦੀ ਮਾਲਕੀ, ਰਹਿਣ ਲਈ ਸੁਖਾਵੇਂ ਘਰ-ਮੰਦਰ, ਪਰਿਵਾਰਕ ਖੇੜਾ, ਸਮਾਜ ਅੰਦਰ ਮਾਣ-ਸਤਿਕਾਰ ਵਾਲਾ ਸਥਾਨ, ਮਨੋਰੰਜਨ ਅਤੇ ਸੈਰ-ਯਾਤ੍ਰਾਵਾਂ ਦੇ ਨਿਰਵਿਘਨ ਸਾਧਨ ਆਦਿ ਹੀ ਮਨੁੱਖੀ ਜੀਵਨ ਦੇ ਸੱਚੇ ਸੁੱਖ ਅਤੇ ਖ਼ੁਸ਼ੀਆਂ ਦੇ ਵਸੀਲੇ ਮੰਨੇ ਗਏ ਹਨ।

(ਅ) ਕਿਸੇ ਮੁਲਕ ਦੀ ਖ਼ੁਸ਼ਹਾਲੀ ਅਤੇ ਉੱਨਤੀ ਦਾ ਦਾਰੋਮਦਾਰ, ਉੱਚ ਪੱਧਰ ਦੀ ਤਕਨੀਕੀ ਯੋਗਤਾ, ਉਦਯੋਗ ਅਤੇ ਉੱਤਪਾਦਨ ਦੇ ਉੱਤਮ ਵਸੀਲੇ, ਵਿਗਿਆਨਕ ਖੋਜ-ਤਰੱਕੀ, ਉੱਚ ਪੈਮਾਨੇ ਦੀ ਸ਼ਾਸਤਰੀ ਅਤੇ ਸ਼ਸਤਰੀ ਸ਼ਕਤੀ ਆਦਿ ਉੱਤੇ ਹੀ ਨਿਰਭਰ ਮੰਨਿਆ ਗਿਆ ਹੈ।

(ੲ) ਉਪਰਲੀਆਂ ਮਨੌਤੀਆਂ ਦੇ ਨਾਲ-ਨਾਲ ਜੇ ਕਰ ਪ੍ਰਦੂਸ਼ਣ ਰਹਿਤ ਜਲਵਾਯੂ ਅਤੇ ਸ਼ੋਰ ਗੁਲ ਰਹਿਤ ਵਾਤਾਵਰਣ ਵੀ ਨਸੀਬ ਹੋ ਜਾਵੇ ਤਾਂ ਉਹ ਦੇਸ਼ ਦੇ ਵਾਸੀਆਂ ਲਈ ਸਵਰਗੀ ਦੌਲਤਾਂ ਦਾ ਭੰਡਾਰ ਹੀ ਮੰਨਿਆ ਜਾਵੇਗਾ।

ਉਪਰਲੀਆਂ ਬਰਕਤਾਂ ਲਈ ਵਿਗਿਆਨੀਆਂ ਨੂੰ ਹੀ ਮਾਣ ਜਾਂਦਾ ਹੈ, ਜਿਨ੍ਹਾਂ ਨੇ ਨਵੀਨ ਖੋਜਾਂ ਦੁਆਰਾ ਅੱਜ ਸਾਧਾਰਨ ਮਨੁੱਖ ਦੀ ਝੋਲੀ ਉਹ ਕੁੱਝ ਪਾ ਦਿੱਤਾ ਹੈ ਜੋ ਕਿਸੇ ਵੇਲੇ ਮਹਾਨ ਸਿਕੰਦਰ, ਚੱਕਰਵਰਤੀ ਮਹਾਰਾਜਾ ਅਸ਼ੋਕ ਜਾਂ ਸ਼ਹਿਨਸ਼ਾਹ ਅਕਬਰ ਆਦਿ ਨੂੰ ਵੀ ਪ੍ਰਾਪਤ ਨਹੀਂ ਹੋ ਸਕਿਆ ਸੀ। ਇਹ ਵਿਗਿਆਨ ਖੋਜਾਂ ਦਾ ਹੀ ਸਦਕਾ ਹੈ ਕਿ ਅੱਜ ਦੇ ਸਮੇਂ ਦਾ ਨਾਮ ਵਿਗਿਆਨਕ ਯੁੱਗ ਜਾਂ ਕਲਾ-ਯੁੱਗ ਨਾਲ ਜਾਣਿਆ ਜਾਂਦਾ ਹੈ। ਵਿਗਿਆਨਕ ਦਾ ਹੀ ਪ੍ਰਤਾਪ ਹੈ ਕਿ ਇਸ ਨੇ ਚੰਦ, ਸੂਰਜ ਅਤੇ ਸਿਤਾਰਿਆਂ ਨੂੰ ਇਨ੍ਹਾਂ ਦੀ, ਪੂਜਣ ਯੋਗ ਦੇਵ-ਪਦਵੀ ਤੋਂ ਵਾਂਝਿਆਂ ਕਰ ਦਿੱਤਾ ਹੈ। ਖ਼ੁਸ਼ਕੀ, ਪੁਲਾੜ ਅਤੇ ਪਾਣੀ ਨੇ ਜਿਵੇਂ ਤਾਬੇਦਾਰੀ ਹੀ ਕਬੂਲ ਕਰ ਲਈ ਹੋਵੇ। ਸਮੁੰਦਰ ਦੀਆਂ ਡੂੰਘਿਆਈਆਂ, ਪੁਲਾੜ ਦੀਆਂ ਉਚਿਆਈਆਂ ਅਤੇ ਵਿਸ਼ਾਲ ਧਰਤੀ ਦੀਆਂ ਲੰਬਾਈਆਂ ਅਤੇ ਚੌੜਾਈਆਂ ਸਭ ਵਿਗਿਆਨ ਖੋਜੀਆਂ ਦੀ ਮੁੱਠੀ ਅੰਦਰ ਬੰਦ ਹੋਈਆਂ ਦਿਸਦੀਆਂ ਹਨ। ਵਿਗਿਆਨ ਮਨੁੱਖ ਨੂੰ ਹਰ ਪੱਖੋਂ ਸੁੱਖ, ਚੈਨ ਤੇ ਖ਼ੁਸ਼ਹਾਲੀ ਦੇ ਯਕੀਨ ਦਿਵਾਉਂਦਾ ਦਿਸਦਾ ਹੈ ਅਤੇ ਪੁਲਾੜ ਵਿੱਚ ਸ਼ਹਿਰ ਵਸਾਉਣ ਦੇ ਸੁਪਨੇ ਵੀ ਲਏ ਜਾ ਰਹੇ ਹਨ।

ਵਿਗਿਆਨਕ ਯੁੱਗ ਦੀਆਂ ਬਰਕਤਾਂ ਦਾ ਸੰਖੇਪ ਵਰਣਨ ਕੁੱਝ ਇਸ ਪ੍ਰਕਾਰ ਹੈ :—

(੧) ਕਲ ਮਸ਼ੀਨਰੀ—ਆਟੋਮੈਟਿਕ ਕਲ-ਮਸ਼ੀਨਾਂ ਨੇ ਮਨੁੱਖੀ ਸ਼ਕਤੀ ਨਾਲੋਂ ਬੇਅੰਤ ਗੁਣਾਂ ਵਧ ਰਫ਼ਤਾਰ ਨਾਲ ਹਰ ਕੰਮ ਨੂੰ ਸਫ਼ਾਈ ਨਾਲ ਕਰ ਵਿਖਾਇਆ ਹੈ। ਅਜਿਹੇ ਕੰਮ ਜੋ ਮਨੁੱਖੀ ਸ਼ਕਤੀ ਤੋਂ ਵੀ ਪਰੇ ਦੀ ਗੱਲ ਸਨ, ਮਸ਼ੀਨਾਂ ਨੇ ਉਹ ਵੀ ਸੰਭਵ ਕਰਕੇ ਦਸੇ ਹਨ। ਇਸ ਪ੍ਰਕਾਰ ਮਨੁੱਖੀ ਮਿਹਨਤ ਮੁਸ਼ੱਕਤ ਨੂੰ ਲੱਗਭੱਗ ੮੦ ਪ੍ਰਤਿਸ਼ਤ ਜਿੱਥੇ ਘਟਾਇਆ ਹੈ ਉੱਥੇ ਉਤਪਾਦਨ ਨੂੰ ਸਗੋਂ ਵਧਾਇਆ ਹੈ। ਇਹ ਸੁੱਖ ਕਲ-ਮਸ਼ੀਨਾਂ ਦੀ ਦੇਣ ਮੰਨਿਆ ਜਾਂਦਾ ਹੈ।

(੨) ਅੰਤਰ-ਰਾਸ਼ਟਰੀ ਸਫ਼ਰ ਦੀਆਂ ਸਹੂਲਤਾਂ—ਪੈਦਲ, ਘੋੜ ਸਵਾਰੀ ਅਤੇ ਬੈਲ-ਗੱਡੀਆਂ ਰਾਹੀਂ ਪੁਰਾਤਨ ਸਫ਼ਰ ਵਸੀਲਿਆਂ ਨੂੰ ਆਧੁਨਿਕ ਸਫ਼ਰ ਸਹੂਲਤਾਂ ਨੇ ਤਾਂ ਯਾਦ ਦੀ ਤਖ਼ਤੀਆਂ ਤੋਂ ਵੀ ਪੋਚ ਕੇ ਵਿਖਾ ਦਿੱਤਾ ਹੈ ਕਿਉਂਕਿ ਅੱਜ ਖ਼ੁਸ਼ਕੀ ਤੇ ਸਫ਼ਰ ਲਈ ਕਾਰਾਂ, ਡੀਲਕਸ ਬੱਸਾਂ ਅਤੇ ਏਅਰ ਕੰਡੀਸ਼ਨ ਰੇਲ ਗੱਡੀਆਂ ਨੇ ਅਜਿਹੇ ਸੁੱਖ ਆਰਾਮ ਪੈਦਾ ਕਰ ਦਿੱਤੇ ਹਨ ਕਿ ਮਹੀਨਿਆਂ ਦੇ ਸਫ਼ਰ ਦਿਨਾਂ ਵਿੱਚ ਅਤੇ ਦਿਨਾਂ ਦੇ ਸਫ਼ਰ ਘੰਟਿਆਂ ਵਿੱਚ ਪੂਰੇ ਹੋ ਸਕਦੇ ਹਨ। ਇਸੇ ਤਰ੍ਹਾਂ ਸੈਂਕੜੇ ਮੀਲਾਂ ਦੀ ਰਫ਼ਤਾਰ ਨਾਲ ਪੁਲਾੜ ਵਿੱਚ ਉੱਡਣ ਵਾਲੇ ਹਵਾਈ ਜਹਾਜ਼ਾਂ ਦੁਆਰਾ ਸੰਸਾਰ ਦੇ ਕਿਸੇ ਵੀ ਮੁਲਕ ਵਿੱਚ ਕੇਵਲ ਦੋ ਚਾਰ ਦਿਨਾਂ ਵਿੱਚ ਹੀ ਪਹੁੰਚ ਸਕੀਦਾ ਹੈ। ਇੰਜ ਪੂਰੀ ਦੁਨੀਆਂ ਨੇ ਇੱਕ ਟੱਬਰ ਦਾ ਰੂਪ ਧਾਰਨ ਕਰ ਲਿਆ ਹੈ, ਭਾਈਚਾਰਕ ਮੇਲ-ਜੋਲ ਵਧਿਆ ਹੈ ਅਤੇ ਵੱਖ-ਵੱਖ ਦੇਸ਼ਾਂ ਵਿੱਚ ਵਾਪਾਰ ਵਿੱਚ ਓੜਕਾਂ ਦਾ ਵਾਧਾ ਹੋਇਆ ਹੈ।

(੩) ਰਹਿਣ-ਸਹਿਣ ਦੇ ਨਵੀਨ ਢੰਗ ਅਤੇ ਆਧੁਨਿਕ ਸਹੂਲਤਾਂ—ਨਵੇਂ ਡੀਜ਼ਾਈਨਾਂ ਦੇ ਨਕਸ਼ਿਆਂ ਅਨੁਸਾਰ, ਰੋਸ਼ਨ, ਹਵਾਦਾਰ ਅਤੇ ਸੀਮਿੰਟ, ਇੱਟਾਂ ਨਾਲ ਪੱਕੇ ਮਕਾਨਾਂ ਦੀ ਵਿਉਂਤ-ਬੱਧ ਉਸਾਰੀ, ਇੰਨਜੀਰਿੰਗ ਤਕਨੀਕੀ ਦਾ ਕਮਾਲ ਦਰਸਾਉਂਦਾ ਹੈ। ਮਿਊਂਸਪਲ ਕਮੇਟੀਆਂ ਵਲੋਂ ਘਰ-ਘਰ ਪਹੁੰਚਾਏ ਸਾਫ਼-ਸੁਥਰੇ ਪਾਣੀ ਅਤੇ ਟਿਊਬ ਲਾਈਟਾਂ ਦੀ ਰੋਸ਼ਨੀ ਆਦਿ ਦੀਆਂ ਸਹੂਲਤਾਂ ਨੇ ਮਨੁੱਖ ਲਈ ਜਿੱਥੇ ਸੁੱਖ ਆਰਾਮ ਦੇ ਸਾਧਨ ਪੈਦਾ ਕਰ ਦਿੱਤੇ ਹਨ, ਉੱਥੇ ਨਰਮ ਗੱਦੇਦਾਰ ਬੈੱਡ, ਸੋਫ਼ੇ-ਸੈੱਟ, ਡਾਈਨਿੰਗ ਟੇਬਲ ਤੇ ਕੁਰਸੀਆਂ, ਟੀ.ਵੀ., ਵੀ.ਸੀ.ਆਰ., ਰਸੋਈ ਘਰ ਵਿੱਚ ਗੈਸ ਚੁਲ੍ਹਾ, ਸਟੀਲ ਬਰਤਨ, ਫਰਿਜ ਅਤੇ ਕੂਲਰਾਂ ਆਦਿ ਦੀ ਮੌਜੂਦਗੀ, ਨਿਵਾਸੀਆਂ ਦੀ ਸ਼ਾਨੋ-ਸ਼ੌਕਤ ਅਤੇ ਸੁਰਗੀ ਖ਼ੁਸ਼ੀਆਂ ਦਾ ਦਾਅਵਾ ਕਰਦੀ ਦਿੱਸਦੀ ਹੈ। ਇਹ ਸਭ ਆਧੁਨਿਕ ਯੁੱਗ ਦੀਆਂ ਬਰਕਤਾਂ ਹੀ ਹਨ।

(੪) ਚਕਿਤਸਾ ਵਿਗਿਆਨ—ਇਸ ਵਿੱਚ ਹੋਈ ਉੱਨਤੀ ਨੇ ਪੁਰਾਣੀ ਹਿਕਮਤ ਨੂੰ ਮੂਧੇ ਮੂੰਹ ਹੀ ਪਾ ਦਿੱਤਾ ਹੈ। ਬੀਮਾਰੀ ਦੀ ਜਾਂਚ-ਪੜਤਾਲ ਲਈ ਜੋ ਜੰਤਰ ਤੇ ਸਾਜ਼-ਸਾਮਾਨ ਹੋਂਦ ਵਿੱਚ ਆਏ ਹਨ, ਇਸ ਤੋਂ ਤਾਂ ਇਹ ਪ੍ਰਤੀਤ ਹੁੰਦਾ ਦਿੱਸਦਾ ਹੈ ਕਿ ਹੁਣ ਕਿਸੇ ਵੀ ਬੀਮਾਰੀ ਦੀ ਜੜ੍ਹ ਤੱਕ ਪਹੁੰਚਣਾ ਅਸੰਭਵ ਗੱਲ ਨਹੀਂ ਰਹਿ ਗਈ।

ਸਰੀਰ ਦੇ ਸਭ ਅੰਗਾਂ ਦੀ ਜਾਂਚ, ਈ.ਸੀ.ਜੀ. ਰਾਹੀਂ ਦਿਲ ਦੀ ਚਾਲ ਦੇ ਨਕਸ਼ੇ, ਕਾਰਡੀਅਕ ਡੀ ਫਿਬ੍ਰੀਲੇਟਰ ਅਤੇ ਕਾਰਡੀਅਕ ਪੇਸ-ਮੇਕਰ ਜਿਹੇਆਂ ਯੰਤਰ-ਮਸ਼ੀਨਾਂ ਰਾਹੀਂ ਦਿਲ ਦੀ ਹਰਕਤ ਨੂੰ ਚਾਲੂ ਰੱਖਣਾ, ਸਕੈਨਿੰਗ ਦੁਆਰਾ ਗਰਭ ਵਿੱਚ ਬੱਚੇ ਦੇ ਲਿੰਗ ਦੀ ਪਛਾਣ ਤੇ ਸਰੀਰ ਦੇ ਅੰਦਰਲੇ ਭਾਗ ਦੀ ਜਾਂਚ, ਸਰਜੀਕਲ ਓਪਰੇਸ਼ਨ ਦੁਆਰਾ ਕਿਸੇ ਨਾਕਾਰਾ ਅੰਗ ਨੂੰ ਕਿਸੇ ਦੇ ਨਰੋਏ ਅੰਗ ਨਾਲ ਵਟਾਂਦਰਾ ਅਤੇ ਕਾਲੇ-ਚਿੱਟੇ ਮੋਤੀਏ ਨੂੰ ਕੱਢ ਕੇ ਲੈੱਨਜ਼ ਪਾ ਕੇ ਅੱਖਾਂ ਨੂੰ ਸੁਜਾਖਾ ਬਣਾ ਸਕਣ ਦੀ ਸਮਰੱਥਾ ਆਦਿ ਨੇ ਚਿਕਿਤਸਾ ਵਿਗਿਆਨ ਨੂੰ ਅੱਜ ਸਿਖ਼ਰ ਉੱਤੇ ਪਹੁੰਚਾ ਦਿੱਤਾ ਹੈ। ਨਵੀਨਤਮ ਕਿਸਮ ਦੀਆਂ ਦਵਾਈਆਂ ਅਤੇ ਟੀਕਿਆਂ ਨੇ ਵੀ ਜਾਦੂ ਕ੍ਰਿਸ਼ਮੇ ਕਰ ਵਿਖਾਏ ਹਨ।

(੫) **ਬਿਜਲੀ ਸ਼ਕਤੀ ਤੇ ਇਲੈਕਟ੍ਰਾਨਿਕਸ**—ਬਿਜਲੀ ਸ਼ਕਤੀ ਨੇ ਜਿੱਥੇ ਰਾਤ ਨੂੰ ਦਿਨ ਕਰ ਵਿਖਾਇਆ ਹੈ, ਉੱਥੇ ਕਲ-ਮਸ਼ੀਨਾਂ ਤੋਂ ਉਤਪਾਦਨ ਸਮਰਥਾ ਨੂੰ ਵੀ ਸ਼ਲਾਘਾਯੋਗ ਬਲ ਦਿੱਤਾ ਹੈ। ਟੈਲੀਫ਼ੂਨ ਤੋਂ ਲੈ ਕੇ ਟੀ.ਵੀ., ਵੀ.ਸੀ.ਆਰ., ਰੇਡੀਓ, ਵਾਇਰਲੈੱਸ ਅਤੇ ਕੰਪਿਊਟਰ ਤੱਕ ਦੀ ਹੋਂਦ ਇਸੇ ਸ਼ਕਤੀ ਦੇ ਹੀ ਸਦਕਾ ਹਨ। ਘਰਾਂ ਦੀ ਰੌਣਕ ਤੋਂ ਲੈ ਕੇ, ਬਾਜ਼ਾਰਾਂ ਦੀ ਸੁਰਮਈ ਸ਼ਾਮ ਵਿੱਚ ਚਮਕ-ਦਮਕ, ਹਰ ਧਾਰਮਿਕ ਅਤੇ ਸਮਾਜਿਕ ਕਾਰਜਾਂ ਦੀ ਸਫ਼ਲਤਾ ਅਤੇ ਹਰ ਪ੍ਰਕਾਰ ਦੇ ਪ੍ਰਚਾਰ ਮਾਧਿਅਮ ਲਈ ਅੱਜ ਬਿਜਲੀ ਦੀ ਹੀ ਲੋੜ ਪੈਂਦੀ ਹੈ। ਕੰਪਿਊਟਰੀ ਪ੍ਰਸਾਰ ਨੇ ਤਾਂ ਜਾਦੂ-ਪਟਾਰੀ ਹੀ ਖੋਲ੍ਹ ਵਿਖਾਈ ਹੈ। ਕੋਈ ਅਜਿਹਾ ਕੰਮ ਨਹੀਂ ਜਿਸ ਵਿੱਚ ਸਿੱਧੇ ਜਾਂ ਅਸਿੱਧੇ ਰੂਪ ਵਿੱਚ ਇਸਦੀ ਵਰਤੋਂ ਨਾ ਕੀਤੀ ਜਾਂਦੀ ਹੋਵੇ। ਕੰਪਿਊਟਰ ਜਾਦੂ ਦਾ ਇੱਕ ਉਹ ਬਕਸਾ ਹੈ ਜੋ ਮਨੁੱਖੀ ਦਿਮਾਗ ਨਾਲੋਂ ਕਿਤੇ ਤੇਜ਼ ਰਫ਼ਤਾਰ ਨਾਲ ਕਿਰਿਆਵਾਂ ਕਰ ਸਕਦਾ ਹੈ। ਨਿਰੇ ਅੰਕੜਿਆਂ ਲਈ ਹੀ ਨਹੀਂ ਸਗੋਂ ਵੱਡੇ-ਵੱਡੇ ਜਹਾਜ਼, ਟੈਂਕ, ਮਿਜ਼ਾਈਲਾਂ ਅਤੇ ਸੈਟੇਲਾਈਟ ਆਦਿ ਕੰਪਿਊਟਰ ਰਾਹੀਂ ਹੀ ਕੰਟਰੋਲ ਕੀਤੇ ਜਾਂਦੇ ਹਨ।

(੬) **ਆਧੁਨਿਕ ਸ਼ਸਤਰ**—ਹਰ ਮੁਲਕ ਆਪਣੀ ਵਿੱਤ ਅਤੇ ਸਮਰੱਥਾ ਅਨੁਸਾਰ ਨਵੀਨ ਤੋਂ ਨਵੀਨ ਕਿਸਮ ਦੇ ਸ਼ਸਤਰ ਤਿਆਰ ਕਰਨ ਦੀ ਦੌੜ ਵਿੱਚ ਇੱਕ-ਦੂਜੇ ਤੋਂ ਸ੍ਰੇਸ਼ਟ ਬਣਨ ਦੀ ਸਿਰ ਤੋੜ ਕੋਸ਼ਿਸ਼ ਵਿੱਚ ਦਿਸ ਰਿਹਾ ਹੈ। ਇਹ ਦੌੜ ਦੂਰਮਾਰੂ ਮੀਜ਼ਾਇਲਾਂ ਅਤੇ ਅਣੂ-ਬੰਬ ਤੱਕ ਪਹੁੰਚ ਚੁੱਕੀ ਹੈ। ਇਹ ਸਭ ਵਿਗਿਆਨਕ ਖੋਜਾਂ ਦੁਆਰਾ ਹੀ ਕੀਤੀ ਪ੍ਰਾਪਤੀ ਹੈ ਜਿਸ ਉੱਤੇ ਕੋਈ ਦੇਸ਼ ਆਪਣੀ ਸ਼ਕਤੀ ਦਾ ਮਾਣ ਕਰ ਸਕਦਾ ਹੈ।

ਅਜਿਹੇ ਹਨ ਉਹ ਦਾਅਵੇ ਜਿਨ੍ਹਾਂ ਤੋਂ ਇਹ ਮੰਨਿਆ ਗਿਆ ਹੈ ਕਿ ਵਿਗਿਆਨ ਨੇ ਮਨੁੱਖ ਦੀ ਝੋਲੀ ਉਹ ਕੁੱਝ ਪਾ ਵਿਖਾਇਆ ਹੈ ਜੋ ਪਹਿਲੇ ਵਾਲੇ ਸਮਿਆਂ ਵਿੱਚ ਮਨੁੱਖ ਨੇ ਕਦੇ ਸੋਚਿਆ ਵੀ ਨਹੀਂ ਸੀ। ਅਜਿਹੇ ਦਾਅਵੇ, ਬੇਸ਼ਕ ਕਹਿਣ ਅਤੇ ਸੁਣਨ ਦੀ ਸੀਮਾ ਤੱਕ ਤਾਂ ਠੀਕ ਮੰਨੇ ਜਾ ਸਕਦੇ ਹਨ ਪ੍ਰੰਤੂ ਮਨੁੱਖ ਨੇ ਸੱਚੇ ਅਰਥਾਂ ਵਿੱਚ ਕਿਤਨੀ ਕੁ ਉੱਨਤੀ ਕਰ ਲਈ ਹੈ, ਇਸ ਗੱਲ ਦੀ ਵਾਸਤਵਿਕਤਾ ਤੱਕ ਅਪੜਨ

ਲਈ ਸਾਰੇ ਪ੍ਰਸੰਗ ਦੀ ਚੰਗੀ ਤਰ੍ਹਾਂ ਚੀਰ-ਫਾੜ ਅਤੇ ਬਾਰੀਕੀ ਨਾਲ ਪੁਣ-ਛਾਣ ਕਰਨੀ ਪਵੇਗੀ। ਉੱਪਰ ਦੱਸੇ ਮੁੱਦਿਆਂ ਦੀ ਹੇਠਾਂ ਵਾਰੀ-ਵਾਰੀ ਕੀਤੀ ਪੁਣ-ਛਾਣ ਦੇ ਨਤੀਜਿਆਂ ਦੀ ਰੋਸ਼ਨੀ ਵਿੱਚ ਵੇਖਦੇ ਹਾਂ ਕਿ ਮਨੁੱਖ ਦੇ ਸੱਚੇ ਸੁੱਖ ਅਤੇ ਸਦੀਵੀ ਖ਼ੁਸ਼ੀਆਂ ਦੇ ਰਾਜ਼ ਦਰਅਸਲ ਕਿਸ ਵਿੱਚ ਲੁਕੇ ਹੋਏ ਹੁੰਦੇ ਹਨ ?

(੧) **ਕਲ-ਮਸ਼ੀਨਰੀ**—ਇਹ ਗੱਲ ਤਾਂ ਮੰਨਣ ਯੋਗ ਹੈ ਕਿ ਉਤਪਾਦਨ ਅਤੇ ਉਦਯੋਗ ਵਿੱਚ ਦਿੱਸਦਾ ਚੰਗਾ ਯੋਗਦਾਨ ਹੈ ਪ੍ਰੰਤੂ ਇਹ ਵੀ ਮੰਨਣਾ ਪਵੇਗਾ ਕਿ ਮਨੁੱਖ ਮਿਹਨਤ-ਮੁਸ਼ੱਕਤ ਵਾਲੀ ਕਿਰਿਆ ਤੋਂ ਲਗਭਗ ਅੱਸੀ ਪ੍ਰਤੀਸ਼ਤ ਵਿਹਲਾ ਹੋ ਗਿਆ ਹੈ। ਇਸ ਵਿਹਲ ਨੇ ਮਨੁੱਖ ਨੂੰ ਆਲਸੀ ਬਣਾ ਦਿੱਤਾ ਹੈ। ਆਲਸੀ ਮਨੁੱਖ ਜਿੱਥੇ ਥੋੜ੍ਹੀ ਜਿਹੀ ਮਿਹਨਤ ਵਾਲੇ ਕੰਮ ਤੋਂ ਵੀ ਕਤਰਾਉਂਦਾ ਹੈ, ਉੱਥੇ ਅਯਾਸ਼ੀ ਜਾਂ ਮਨੋਰੰਜਨ ਵਲ ਵਧੇਰੇ ਪ੍ਰੇਰਿਤ ਹੁੰਦਾ ਹੈ। ਇਸ ਤੋਂ ਵੀ ਅੱਗੇ ਇਹ ਕਿ ਮਿਹਨਤ ਦੀ ਆਦਤ ਤੋਂ ਮੁਕਤ ਹੋਏ ਮਨੁੱਖ ਦੇ ਸਾਰੇ ਸਰੀਰਕ ਅੰਗ, ਜਿਗਰ, ਫੇਫੜੇ, ਦਿਲ, ਦਿਮਾਗ, ਆਂਤੜੀਆਂ ਅਤੇ ਮਾਸ ਪੇਸ਼ੀਆਂ (ਪੱਠੇ) ਆਦਿ ਵੀ ਅਲਸਾ ਜਾਂਦੇ ਹਨ, ਜਿਸਦਾ ਨਤੀਜਾ ਇਹ ਕਿ ਭੁੱਖ ਅਤੇ ਹਾਜ਼ਮਾ ਸ਼ਕਤੀ ਜਿੱਥੇ ਘੱਟ ਜਾਂਦੀ ਹੈ, ਉੱਥੇ ਖ਼ੂਨੀ ਦਬਾਅ ਅਤੇ ਮਾਨਸਿਕ ਸੰਤੁਲਨ ਉੱਤੇ ਵੀ ਮਾੜਾ ਅਸਰ ਪੈਂਦਾ ਹੈ। ਇਸ ਦੇ ਨਤੀਜੇ ਵਜੋਂ ਮਨੁੱਖ ਆਪਣੀ ਸ੍ਵੈ-ਵਿਸ਼ਵਾਸ ਸ਼ਕਤੀ ਅਤੇ ਸਹਿਨ-ਸ਼ਕਤੀ ਖੁਹਾ ਲੈਂਦਾ ਹੈ। ਇੱਕ ਹੋਰ ਗੱਲ ਕਿ ਮਸ਼ੀਨਾਂ ਦੁਆਰਾ ਹੁੰਦੇ ਤੇਜ਼ ਰਫ਼ਤਾਰੀ ਕੰਮਾਂ ਦੇ ਨਾਲ-ਨਾਲ ਮਨੁੱਖ ਨੂੰ ਵੀ ਕੰਮ ਨਿਜਿੱਠਣ ਲਈ ਜਿੱਥੇ ਤੇਜ਼ੀ ਨਾਲ ਕੰਮ ਕਰਨੇ ਪੈਂਦੇ ਹਨ, ਉੱਥੇ ਉਸਨੂੰ ਸੋਚ-ਸੋਝੀ ਵੀ ਤੇਜ਼ ਰਫ਼ਤਾਰ ਨਾਲ ਵਰਤਣੀ ਪੈਂਦੀ ਹੈ। ਅਜਿਹੀ ਲਗਾਤਾਰ ਵਰਤੋਂ ਉਸਦੀ ਅਜਿਹੀ ਮਾਨਸਿਕਤਾ ਬਣ ਜਾਂਦੀ ਹੈ ਜਿਸ ਦੇ ਕਾਰਣ ਮਨੁੱਖ ਅੰਦਰ ਧੀਰਜ ਜਿਹੇ ਗੁਣ ਦੀ ਘਾਟ ਅਤੇ ਕਾਹਲੇਪਨ ਤੇ ਕ੍ਰੋਧ ਜਿਹੇ ਔਗੁਣਾਂ ਦੇ ਉਤਪੰਨ ਹੋਣ ਦੀ ਸੰਭਾਵਨਾ ਵਧਦੀ ਹੈ। ਅਜਿਹਾ ਮਨੁੱਖ ਨਿੱਜੀ ਸੁਆਰਥ ਤੋਂ ਵੱਧ ਕਿਸੇ ਦੇ ਭਲੇ ਲਈ ਸੋਚ ਨਹੀਂ ਸਕਦਾ।

(੨) **ਮੋਕਲੇ ਵਪਾਰਕ ਦਾਇਰੇ ਤੋਂ ਆਰਥਿਕ ਉੱਨਤੀ**—ਇਸ ਉੱਨਤੀ ਸਦਕਾ ਪੈਸੇ ਦਾ ਫੈਲਾਅ ਅੱਜ ਹਦੋਂ ਵੱਧ ਟੱਪਿਆ ਦਿਸਦਾ ਹੈ, ਜਿਸਨੇ ਹੋਰ ਤੋਂ ਹੋਰ ਦੀ ਲਾਲਸਾ ਨੂੰ ਅੱਗ ਵਾਂਗ ਭੜਕਾ ਦਿੱਤਾ ਹੈ। ਇੱਕ-ਦੂਜੇ ਤੋਂ ਵੱਧ ਹੋ ਕੇ ਪ੍ਰਗਟ ਹੋਣ ਦੇ ਝੂਠੇ ਮਾਣ ਨੇ ਬਲਦੀ ਉੱਤੇ ਤੇਲ ਵਾਲਾ ਕੰਮ ਕੀਤਾ ਹੈ। ਇਸ ਲਈ ਪੂੰਜੀਪਤੀਆਂ ਨੇ, ਜੋ ਭਾਰਤ ਦੇਸ਼ ਵਿੱਚ ਕਰੀਬ ੩੦ ਪ੍ਰਤੀਸ਼ਤ ਹਨ, ਲਾਲਸਾ ਦੀ ਅੱਗ ਬੁਝਾਉਣ ਲਈ ਜਮ੍ਹਾਂ-ਖੋਰੀ ਅਤੇ ਬਲੈਕ ਦਾ ਆਸਰਾ ਲੈ ਲਿਆ ਅਤੇ ਮੱਧ-ਵਰਗੀ ਵਪਾਰੀ ਨੇ ਮਿਲਾਵਟ ਨੂੰ ਅਪਣਾ ਲਿਆ । ਸਮੱਗਲਿੰਗ ਵੀ ਤਾਂ ਆਧੁਨਿਕ ਯੁੱਗ ਦੀ ਦੇਣ ਹੈ। ਨੌਕਰੀ ਪੇਸ਼ਾ ਲੋਕ ਰਿਸ਼ਵਤ-ਖੋਰੀ ਵਿੱਚ ਪ੍ਰਵਿਰਤ ਹੋ ਗਏ ਹਨ। ਕੇਵਲ ਕਿਰਤੀ ਕਿਰਸਾਨ ਅਤੇ ਮਜ਼ਦੂਰ ਵਰਗ ਹੀ ਅਜਿਹੀ ਦੌੜ ਤੋਂ ਪਛੜੇ ਦਿੱਸਦੇ ਹਨ। ਪੈਸੇ ਦੇ

ਫੈਲਾਅ ਨੇ ਹੀ ਆਰਥਿਕ ਕੁਰੀਤੀਆਂ ਅਤੇ ਸਮਾਜਿਕ-ਬੁਰਿਆਈਆਂ ਨੂੰ ਜਨਮ ਦਿੱਤਾ ਹੈ। ਭਾਰਤ ਦੇਸ਼ ਵਿੱਚ ਹੀ, ਜੇ ਵੇਖਿਆ ਜਾਵੇ ਤਾਂ ਆਬਾਦੀ ਦੀ ਇੱਕ ਤਿਹਾਈ ਵਸੋਂ ਨੂੰ ਗਰੀਬੀ ਰੇਖਾ ਤੋਂ ਉੱਚਾ ਉਠਣ ਜੋਗਾ ਨਹੀਂ ਰਹਿਣ ਦਿੱਤਾ। ਕੀ ਅਜਿਹੀ ਵਰਤ ਰਹੀ ਦਸ਼ਾ, ਵਿਗਿਆਨਕ ਯੁੱਗ ਦੀ ਬਖ਼ਸ਼ੀ ਖ਼ੁਸ਼ਹਾਲੀ ਮੰਨੀ ਜਾਵੇ ਜਾਂ ਕੰਗਾਲੀ ?

**(੩) ਚਿਕਿਤਸਾ ਵਿਗਿਆਨ**—ਇਹ ਗੱਲ ਤਾਂ ਮੰਨਣ ਯੋਗ ਹੈ ਕਿ ਇਸ ਗਿਆਨ ਸਦਕਾ ਬਿਮਾਰੀ ਦੀ ਜਾਂਚ ਪੜਤਾਲ ਤੋਂ ਲੈ ਕੇ ਇਲਾਜ ਤੱਕ ਉੱਤਮ ਅਤੇ ਨਵੀਨਤਮ ਵਸੀਲੇ ਪ੍ਰਾਪਤ ਹਨ ਪ੍ਰੰਤੂ ਸਵਾਲ ਤਾਂ ਇਸ ਗੱਲ ਦਾ ਹੈ ਕਿ ਹਰ ਬਿਮਾਰੀ ਉੱਤੇ ਕਾਮਯਾਬੀ ਨਾਲ ਫ਼ਤਹ ਪਾ ਸਕਣ ਦਾ ਦਾਅਵਾ ਵੀ ਕੀਤਾ ਜਾ ਸਕਿਆ ਹੈ ਜਾਂ ਨਹੀਂ ? ਇਸਦਾ ਉੱਤਰ ਸੰਤੋਸ਼ਜਨਕ ਨਹੀਂ ਮਿਲਦਾ। ਅੱਜ ਜੇਕਰ ਪਲੇਗ ਅਤੇ ਚੇਚਕ ਜਿਹੇ ਰੋਗ ਉੱਤੇ ਕੁੱਝ ਕਾਬੂ ਤਾਂ ਪਾ ਲਿਆ ਗਿਆ ਹੈ, ਪ੍ਰੰਤੂ ਕੈਂਸਰ, ਦਿਲ ਦੇ ਰੋਗ, ਸ਼ੱਕਰ ਰੋਗ ਆਦਿ ਤਾਂ ਵੰਗਾਰ ਪਾਉਂਦੀ ਰਫ਼ਤਾਰ ਨਾਲ ਵੱਧਦੇ ਦਿਸ ਰਹੇ ਹਨ। ਕੇਵਲ ਥੋੜ੍ਹੇ ਸਮੇਂ ਤੋਂ ਲਾਲ ਖ਼ਤਰੇ ਦੀ ਘੰਟੀ ਖੜਕਾਉਂਦੀਆਂ ਅਜਿਹੀਆਂ ਦੋ ਬਿਮਾਰੀਆਂ ਏਡਜ਼ ਅਤੇ ਨੈਕਰੋਟੀਜ਼ਿੰਗ ਫੈਸਿਟੀਜ਼ (N.F.) ਦਰਪੇਸ਼ ਹਨ, ਜੋ ਜਾਨ ਲੇਵਾ ਅਤੇ ਲਾ-ਇਲਾਜ ਵੀ ਹਨ। ਏਡਜ਼ ਦੀ ਬਿਮਾਰੀ ਵਿੱਭਚਾਰ ਦੀ ਉਪਜ ਦਸੀ ਜਾਂਦੀ ਹੈ ਅਤੇ ਐਨ. ਐਫ਼ ਦੀ ਬਿਮਾਰੀ ਨੂੰ ਵਿਸਫੋਟਕ ਬੰਬਾਂ ਤੋਂ ਪੈਦਾ ਹੋਣੀਆਂ ਜ਼ਹਿਰੀਲੀਆਂ ਗੈਸਾਂ ਦਾ ਨਤੀਜਾ ਦੱਸਿਆ ਗਿਆ ਹੈ। ਇਸ ਦਾ ਅਰਥ ਤਾਂ ਇਹ ਹੋਇਆ ਕਿ ਆਧੁਨਿਕ ਕਲ-ਮਸ਼ੀਨਾਂ ਨੇ ਮਨੁੱਖ ਨੂੰ ਮਿਹਨਤ-ਮੁਸ਼ੱਕਤ ਵਾਲੀ ਆਦਤ ਤੋਂ ਵਿਹਲਾ ਕਰਕੇ ਅੱਯਾਸ਼ੀ ਵੱਲ ਪ੍ਰੇਰਿਆ ਅਤੇ ਵਿਸਫੋਟ ਬੰਬ ਜਿੱਥੇ ਜਾਨ ਮਾਲ ਦਾ ਨੁਕਸਾਨ ਕਰਦੇ ਹਨ, ਉੱਥੇ ਉਨ੍ਹਾਂ ਤੋਂ ਫੈਲੀ ਜ਼ਹਿਰੀਲੀ ਗੈਸ ਐਨ.ਐਫ ਬਿਮਾਰੀ ਦਾ ਕਾਰਨ ਵੀ ਬਣਦੀ ਹੈ। ਗੱਲ ਤਾਂ ਅਸਿੱਧੇ ਰੂਪ ਵਿੱਚ ਵਿਗਿਆਨਕ ਯੁੱਗ ਦੀ ਦੇਣ ਹੀ ਸਾਬਤ ਹੁੰਦੀ ਹੈ ਜੋ ਮਨੁੱਖੀ ਜੀਵਨ ਨੂੰ ਢਾਹ ਲਾਉਂਦੀ ਦਿਸਦੀ ਹੈ।

**(੪) ਪ੍ਰਦੂਸ਼ਣ**—ਅਜੋਕੇ ਸਮੇਂ ਇੱਕ ਹੋਰ ਚਿੰਤਾਜਨਕ ਪ੍ਰਚਾਰ ਜੋ ਕੀਤਾ ਅਤੇ ਸੁਣਿਆ ਜਾ ਰਿਹਾ ਹੈ, ਉਹ ਹੈ ਪ੍ਰਦੂਸ਼ਣ ਬਾਰੇ। ਇਹ, ਨਾ ਕੇਵਲ ਮਨੁੱਖੀ ਜੀਵਨ ਲਈ ਸਗੋਂ ਹੋਰ ਜੀਵ-ਜੰਤੂ ਅਤੇ ਬਨਸਪਤੀ ਲਈ ਵੀ ਅਤਿ ਘਾਤਕ ਖ਼ਤਰਾ ਸਿਰ ਕੱਢਦਾ ਸਾਡੇ ਸਾਹਮਣੇ ਹੈ। ਪ੍ਰਦੂਸ਼ਣ ਦਾ ਮਤਲਬ ਹੈ ਵਾਯੂ ਅਤੇ ਜਲ ਵਿਚ ਕਿਸੇ ਪ੍ਰਕਾਰ ਦੇ ਜ਼ਹਿਰੀਲੇ ਅੰਸ਼ ਦਾ ਰਲ ਜਾਣਾ। ਪਰਮਾਤਮਾ ਵਲੋਂ ਤਾਂ ਸ਼ੁੱਧ ਜਲ ਤੇ ਵਾਯੂ ਹਰ ਜੀਵ-ਜੰਤੂ ਅਤੇ ਬਨਸਪਤੀ ਵਾਸਤੇ ਅਸੀਮ ਮਾਤਰਾ ਵਿੱਚ ਮੁਫ਼ਤ ਤੋਹਫ਼ੇ ਰੂਪ ਵਿੱਚ ਦਿੱਤੇ ਗਏ ਹਨ ਜਿਨ੍ਹਾਂ ਉੱਤੇ ਸਭ ਦਾ ਸਵਾਸਥ ਜੀਵਨ ਨਿਰਭਰ ਕਰਦਾ ਹੈ ਪ੍ਰੰਤੂ ਇਨ੍ਹਾਂ ਵਿੱਚ ਘਾਤਕ ਵਿਸ਼ ਕਿਵੇਂ ਮਿਲ ਗਈ, ਜਿਸ ਕਾਰਨ ਇਹ ਦੂਸ਼ਤ ਹੋ ਗਏ ?

ਜੇ ਹਕੀਕਤ ਦੀ ਗੱਲ ਕਰੀਏ ਤਾਂ ਸਿੱਧੇ ਜਾਂ ਅਸਿੱਧੇ ਤੌਰ ਉੱਤੇ ਨਵੇਂ ਯੁੱਗ

ਦਾ ਹੀ ਇਹ ਪ੍ਰਸਾਦ ਵਰਤਿਆ ਦਿਸੇਗਾ। ਕਾਰਨ ਇਹ ਕਿ ਜੋ ਕੱਲ-ਮਸ਼ੀਨਾਂ ਹੋਂਦ ਵਿੱਚ ਆਈਆਂ ਤਾਂ ਕਾਰਖ਼ਾਨਿਆਂ ਦਾ ਜਾਲ ਵਿਛ ਗਿਆ। ਮੋਟਰ-ਗੱਡੀਆਂ ਦੀ ਬੇ-ਰੋਕ ਗਿਣਤੀ ਨੇ ਤਾਂ ਇਹ ਸਾਬਿਤ ਕਰ ਦਿੱਤਾ ਕਿ ਸੜਕਾਂ ਕੇਵਲ ਉਸੇ ਲਈ ਹੀ ਹਨ। ਅੱਜ ਮਨੁੱਖ ਦੀ ਗਿਣਤੀ ਨਾਲੋਂ ਤਾਂ ਇਨ੍ਹਾਂ ਮੋਟਰ ਕਾਰਾਂ, ਬੱਸਾਂ, ਟਰੱਕਾਂ ਅਤੇ ਟੈਂਪੂਆਂ ਦੀ ਦੌੜ-ਭੱਜ ਵਧੇਰੇ ਦਿੱਸਦੀ ਹੈ। ਕਾਰਖ਼ਾਨਿਆਂ ਅਤੇ ਮੋਟਰ-ਗੱਡੀਆਂ ਤੋਂ ਨਿਕਲਿਆ ਧੂੰਆਂ ਹੀ ਅੱਜ ਵਾਯੂਮੰਡਲ ਉੱਤੇ ਭਾਰੂ ਹੋ ਗਿਆ ਹੈ। ਧੂਏਂ ਵਿੱਚ ਨਿਰੀ ਕਾਰਬਨ ਡਾਇਆਕਸਾਈਡ ਹੀ ਵਾਯੂ ਨੂੰ ਦੂਸ਼ਿਤ ਕਰਦੀ ਹੈ। ਇਸੇ ਤਰ੍ਹਾਂ ਕਾਰਖ਼ਾਨਿਆਂ ਚੋਂ ਖ਼ਾਰਜ ਹੋਇਆ ਤੇਜ਼ਾਬੀ ਅਤੇ ਰਸਾਇਣਿਕ ਮਾਦਿਆਂ ਭਰਪੂਰ ਪਾਣੀ ਜੋ ਨਦੀਆਂ ਦੇ ਵਹਾ ਵਿੱਚ ਛੱਡਿਆ ਜਾਂਦਾ ਹੈ ਅਤੇ ਜਲ-ਪ੍ਰਵਾਹ ਕੀਤੇ ਮ੍ਰਿਤਕ ਸਰੀਰ ਆਦਿ ਨਦੀਆਂ ਦੇ ਪਾਣੀ ਨੂੰ ਦੂਸ਼ਿਤ ਕਰਦੇ ਹਨ। ਇਹ ਦੂਸ਼ਿਤ ਪਾਣੀ, ਨਹਾਉਣ ਅਤੇ ਪੀਣ ਦੋਨਾਂ ਲਈ ਜਿੱਥੇ ਹਾਨੀਕਾਰਕ ਹੈ, ਉੱਥੇ ਜਲ-ਜੀਵਾਂ, ਪਸ਼ੂਆਂ ਅਤੇ ਬਨਸਪਤੀ ਲਈ ਵੀ ਹਾਨੀਕਾਰਕ ਹੁੰਦਾ ਹੈ। ਜਲਵਾਯੂ ਦੇ ਪ੍ਰਦੂਸ਼ਣਾਂ ਤੋਂ ਇਲਾਵਾ ਇੱਕ ਹੋਰ ਦੂਸ਼ਣਾ ਅਜਿਹੀ ਹੈ ਜੋ ਜਨ-ਜੀਵਨ ਵਿੱਚ ਵਿਘਨ ਪਾਊ ਸਿੱਧ ਹੁੰਦੀ ਹੈ। ਉਹ ਹੈ ਸੂਰਜ ਅਤੇ ਬਿਜਲੀ ਦੀ ਤੇਜ਼ ਰੌਸ਼ਨੀ ਜੋ ਸਰੀਰਾਂ ਦੇ ਆਕਾਸ਼ ਤੱਤ ਨੂੰ ਘੱਟ ਕਰਨ ਦਾ ਅਸਰ ਰੱਖਦੀ ਹੈ। ਸੂਰਜ ਦੇ ਮਾੜੇ ਅਸਰ ਨੂੰ ਸੰਤੁਲਤ ਰੱਖਣ ਲਈ ਤਾਂ ਪਰਮਾਤਮਾ ਨੇ ਰਾਤ ਬਣਾਈ ਹੈ ਪ੍ਰੰਤੂ ਬਿਜਲੀ ਦੀ ਰੋਸ਼ਨੀ ਤਾਂ ਰਾਤ ਵਿੱਚ ਵੀ ਬੇਰੋਕ ਆਪਣਾ ਮਾੜਾ ਅਸਰ ਪਾਉਂਦੀ ਹੀ ਰਹਿੰਦੀ ਹੈ। ਰੌਸ਼ਨੀ ਦਾ ਮਾੜਾ ਅਸਰ, ਆਕਾਸ਼ ਤੱਤ ਨੂੰ ਘਟਾਉਂਦਾ ਹੈ। ਆਕਾਸ਼ ਤੱਤ ਹੀ ਮਾਨਸਿਕਤਾ ਦਾ ਸੰਤੁਲਨ ਕਾਇਮ ਰੱਖਦਾ ਹੈ ਪ੍ਰੰਤੂ ਇਸ ਦੀ ਘਾਟ ਮਨੁੱਖ ਦੀ ਸ਼ਾਂਤੀ, ਇਕਾਗਰਤਾ ਸ਼ਕਤੀ, ਧੀਰਜ ਅਤੇ ਸਹਿਨ ਸ਼ਕਤੀ ਉੱਤੇ ਵਿਘਨ ਪਾਊ ਸਾਬਿਤ ਹੁੰਦੀ ਹੈ। ਭਾਰਤੀ ਮਨੁੱਖ ਦੀ ਔਸਤ ਸਥਿਰ ਮਾਨਸਿਕਤਾ ਅੱਜ ੪੧.੬ ਪ੍ਰਤਿਸ਼ਤ ਦਸੀ ਗਈ ਹੈ। ਮਨੁੱਖੀ ਜੀਵ ਦੀ ਸਥਿਰਤਾ ਦਾ ਸੰਤੁਲਨ ਕਾਇਮ ਰੱਖਣ ਲਈ ਹੀ ਅਕਾਲ ਪੁਰਖ ਨੇ 'ਦਿਵਸੁ ਰਾਤਿ ਦੁਇ ਦਾਈ ਦਾਇਆ' ਬਣਾਏ ਹੋਏ ਹਨ ਅਤੇ ਇਸੇ ਅਕਾਸ਼-ਤੱਤ ਦੇ ਚੰਗੇ ਪ੍ਰਭਾਵ ਕਾਰਨ ਹੀ ਅੰਮ੍ਰਿਤ ਵੇਲੇ ਦੀ ਮਹਿਮਾ ਦਰਸਾਈ ਗਈ ਹੈ। ਉਂਜ ਵੀ ਅਸੀਂ ਜਾਣਦੇ ਹਾਂ ਕਿ ਕਿਸੇ ਗੰਭੀਰ ਸੋਚ ਵੇਲੇ ਜਾਂ ਸਿਮਰਨ ਸਮੇਂ ਅਸੀਂ ਨੈਣਾਂ ਨੂੰ ਸੰਕੋਚ ਕੇ ਇਕਾਂਤ ਮਾਹੌਲ ਵਿੱਚ ਹੀ ਇਕਾਗਰਤਾ ਦੀ ਉਮੀਦ ਕਰ ਸਕਦੇ ਹਾਂ। ਸ਼ਾਂਤ ਵਾਤਾਵਰਨ ਵੀ ਮਨੁੱਖੀ ਮਾਨਸਿਕਤਾ ਦਾ ਸਹਾਈ ਹੁੰਦਾ ਹੈ ਪ੍ਰੰਤੂ ਕਾਰਖ਼ਾਨਿਆਂ, ਮੋਟਰ ਗੱਡੀਆਂ, ਬਾਜ਼ਾਰਾਂ ਵਿੱਚ ਲਾਊਡ ਸਪੀਕਰਾਂ ਅਤੇ ਭੀੜ-ਭੜੱਕਿਆਂ ਤੋਂ ਉਪਜਿਆ ਸ਼ੋਰ-ਗੁਲ, ਇਕਾਂਤ ਵਾਤਾਵਰਨ ਵਿੱਚ ਵਿਘਨ ਸਾਬਤ ਹੁੰਦਾ ਹੈ।

(੫) ਆਧੁਨਿਕ ਜੰਗੀ ਸ਼ਸ਼ਤਰ—ਇਹ ਵੀ ਵਿਗਿਆਨਕ ਯੁੱਗ ਦੀ ਦੇਣ ਹੈ ਕਿ ਅੱਜ ਹਰ ਮੁਲਕ ਨਵੀਨ ਤੋਂ ਨਵੀਨ ਮਾਰੂ ਸ਼ਸਤਰ ਤਿਆਰ ਕਰਨ ਅਤੇ ਹਥਿਆਉਣ

ਦੀ ਦੌੜ-ਭੱਜ ਵਿੱਚ ਇੱਕ ਦੂਜੇ ਤੋਂ ਸ੍ਰੇਸ਼ਟ ਉਭਰਨ ਦੀ ਸਿਰਤੋੜ ਕੋਸ਼ਿਸ਼ ਵਿੱਚ ਜੁਟਿਆ ਦਿਸਦਾ ਹੈ। ਇਹ ਇਸ ਲਈ ਕਿ ਸ੍ਰੇਸ਼ਟ ਮਾਰੂ ਸ਼ਸਤਰਾਂ ਅਤੇ ਹੋਰ ਜੰਗੀ ਸਾਮਾਨ ਦੁਆਰਾ ਜਿੱਥੇ ਆਪਣੀ ਸੁਰੱਖਿਆ ਦਾ ਯਕੀਨ ਪ੍ਰਾਪਤ ਹੋ ਜਾਂਦਾ ਹੈ, ਉੱਥੇ ਆਪਣੇ ਤੋਂ ਕਮਜ਼ੋਰ ਮੁਲਕਾਂ ਉੱਤੇ ਆਪਣੀ ਮਾਰੂ ਸ਼ਕਤੀ ਦਾ ਭੈ-ਦਬਾਅ ਰੱਖ ਕੇ ਆਪਣੀ ਵਡਿਆਈ ਦਾ ਮੁੱਲ ਵੀ ਕਈ ਤਰੀਕਿਆਂ ਨਾਲ ਵਸੂਲ ਕੀਤਾ ਜਾ ਸਕਦਾ ਹੈ। ਇਹ ਦੌੜ ਅੱਜ ਮੀਜ਼ਾਈਲਾਂ ਅਤੇ ਪ੍ਰਮਾਣੂ ਸ਼ਕਤੀ ਦੇ ਬੰਬਾਂ ਤੱਕ ਪਹੁੰਚ ਗਈ ਹੈ ਜੋ ਕਿਸੇ ਮੁਲਕ ਨੂੰ ਵੀ ਸਰਵ-ਨਾਸ਼ੀ ਤੱਕ ਪਹੁੰਚਾ ਸਕਦੀ ਹੈ। ਕੀ, ਇਹ ਸਾਰੇ ਸਾਧਨ ਮਨੁੱਖ ਨੂੰ ਸੱਚੇ ਸੁੱਖ ਪ੍ਰਦਾਨ ਕਰ ਸਕਦੇ ਹਨ ਜੋ ਦੈਂਤ ਬਿਰਤੀ ਵਿੱਚ ਵਾਧਾ ਕਰਦੇ ਹਨ ? ਇਹ ਵਿਸ਼ਾ ਡੂੰਘੀ ਵੀਚਾਰ ਦੀ ਮੰਗ ਕਰਦਾ ਹੈ।

ਵਿਗਿਆਨਕ ਯੁੱਗ ਦੇ ਦਾਅਵਿਆਂ ਨਮਿੱਤ ਕੀਤੀ ਉੱਪਰਲੀ ਛਾਣ-ਪੁਣ, ਕੀ ਸੱਚ ਮੁੱਚ ਉਨ੍ਹਾਂ ਸੱਚੇ ਸੁੱਖਾਂ-ਖ਼ੁਸ਼ੀਆਂ ਦੇ ਦਾਅਵਿਆਂ ਦੇ ਪੱਖ ਵਿੱਚ ਵਕਾਲਤ ਕਰਦੀ ਦਿਸਦੀ ਹੈ ਜਾਂ ਇਨ੍ਹਾਂ ਦੇ ਉਲਟ ? ਇਹ ਨਿਰਣਾ ਪਾਠਕਾਂ ਉੱਤੇ ਹੀ ਛੱਡਿਆ ਜਾਂਦਾ ਹੈ। ਸਹੀ ਨਿਰਣਾ ਲੈਣ ਤੋਂ ਪਹਿਲੇ ਅਸਾਂ ਪਾਠਕਾਂ ਦੀ, ਪੱਛਮੀ ਦੇਸ਼ਾਂ ਦੇ ਦੋ ਉੱਘੇ ਫ਼ਿਲਾਸਫ਼ਰਾਂ ਦੀ ਰਾਇ ਨਾਲ ਸਾਂਝ ਕਰਾਉਣੀ ਵੀ ਉੱਚਿਤ ਸਮਝਦੇ ਹਾਂ। ਪਹਿਲੇ ਅਮਰੀਕਾ ਦੇ ਪ੍ਰਸਿੱਧ ਫ਼ਿਲਾਸਫ਼ਰ ਸ੍ਰੀਮਾਨ ਹਰਬਰਟ ਕੈਂਨਸਿਨ ਦੀ ਰਾਇ ਦਾ ਵਰਨਣ ਕਰਦੇ ਹਾਂ ਜੋ ਇਸ ਪ੍ਰਕਾਰ ਹੈ :—

(i) "The tragedy of our generation is this that wealthy have found no peace and no happiness in wealth and the poor have no inner faith to console themselves for their poverty. Neither rich nor poor are content."

**ਭਾਵ-ਅਰਥ** : "ਮਨੁੱਖ ਮਾਤਰ ਲਈ ਇਹ ਦੁੱਖ ਦੀ ਗੱਲ ਹੈ ਕਿ ਨਾ ਤਾਂ ਅਮੀਰ ਲੋਕਾਂ ਨੇ ਅਮੀਰੀ ਤੋਂ ਅਤੇ ਨਾ ਹੀ ਗਰੀਬਾਂ ਨੇ ਗਰੀਬੀ ਤੋਂ ਸੁੱਖ ਜਾਂ ਸੰਤੁਸ਼ਟੀ ਪ੍ਰਾਪਤ ਕੀਤੀ ਹੈ। ਦੋਵੇਂ ਹੀ ਆਪਣੀ ਆਪਣੀ ਥਾਵੇਂ ਅਸੰਤੁਸ਼ਟ ਹਨ।"

(ii) "We have developed everything but ourselves. We have studied every nature but our own nature. We have filled the world with miracles but have neglected the development of our inner life."

**ਭਾਵ-ਅਰਥ** : "ਅਸੀਂ ਹਰ ਪ੍ਰਕਾਰ ਦੀ ਉੱਨਤੀ ਕੀਤੀ ਪ੍ਰੰਤੂ ਆਪਣੇ ਆਪੇ ਦੀ ਨਹੀਂ। ਅਸੀਂ ਹਰ ਪ੍ਰਕਾਰ ਦਾ ਗਿਆਨ ਪ੍ਰਾਪਤ ਕੀਤਾ ਪ੍ਰੰਤੂ ਆਪਣੇ ਆਪੇ ਦੇ ਗਿਆਨ ਤੋਂ ਸੱਖਣੇ ਹੀ ਰਹੇ। ਅਸੀਂ ਵਿਗਿਆਨ ਦੁਆਰਾ ਬਾਹਰਲੀ ਦੁਨੀਆਂ ਨੂੰ ਜਾਦੂ-ਕ੍ਰਿਸ਼ਮਿਆਂ ਨਾਲ ਭਰਪੂਰ ਕਰ ਵਿਖਾਇਆ ਪ੍ਰੰਤੂ ਆਪਣੀ ਅੰਦਰਲੀ ਦੁਨੀਆਂ ਨੂੰ ਜਾਣਨ ਦੀ ਉੱਨਤੀ ਤੋਂ ਅਵੇਸਲੇ ਹੀ ਰਹੇ।"

(iii) "We travel and we are always moving. We go to theatres to seek pleasures. We listen in, we have gramophones. We live admist noises. All this prevents our consciousness from any depth. We are small and shallow; while our achievements are great, we as individuals are small."

ਭਾਵ-ਅਰਥ : "ਅਸੀਂ ਤਰ੍ਹਾਂ-ਤਰ੍ਹਾਂ ਦੀਆਂ ਸੈਰ-ਯਾਤ੍ਰਾਵਾਂ ਕਰਦੇ ਹਾਂ ਤੇ ਇਸ ਪ੍ਰਕਾਰ ਬਹੁਤ ਘੁੰਮ ਫਿਰ ਲੈਂਦੇ ਹਾਂ। ਨੇਤਰ-ਰਸ ਮਾਣਨ ਲਈ ਅਸੀਂ ਥੀਏਟਰਾਂ ਵਿੱਚ ਜਾਂਦੇ ਹਾਂ ਅਤੇ ਕੰਨ-ਰਸ ਲਈ ਸਾਡੇ ਕੋਲ ਗ੍ਰਾਮੋਫ਼ੋਨ ਵੀ ਮੌਜੂਦ ਹਨ। ਸਾਡਾ ਜੀਵਨ ਸ਼ੋਰ-ਗੁਲ ਵਿੱਚ ਹੀ ਬੀਤ ਰਿਹਾ ਹੈ। ਇਹ ਸਭ ਗੱਲਾਂ ਸਾਡੇ ਆਤਮ-ਵਿਕਾਸ ਵਿੱਚ ਰੁਕਾਵਟਾਂ ਹੀ ਹਨ ਜਿਸ ਕਾਰਣ ਅਸੀਂ ਆਤਮ-ਗਹਿਰਾਈ ਤੱਕ ਪਹੁੰਚਣ ਤੋਂ ਅਸਮਰਥ ਹੁੰਦੇ ਹਾਂ।"

ਹੁਣ ਇੱਕ ਹੋਰ ਰਾਇ ਜੋ ਸ੍ਰੀਮਾਨ ਡਾ: ਈਨਸੈਂਟਨ ਫਿਲਾਸਫ਼ਰ ਦੀ ਬਿਆਨ ਕੀਤੀ ਗਈ ਹੈ, ਉਹ ਵੀ ਜਾਣ ਲੈਣਾ ਜ਼ਰੂਰੀ ਹੈ ਕਿਉਂਕਿ ਇਹ ਸਗੋਂ ਹੋਰ ਵੀ ਵਧੇਰੇ ਸਾਡੇ ਮਜ਼ਮੂਨ ਦੀ ਸੇਧ ਵਿੱਚ ਜਾਪੇਗੀ। ਉਨ੍ਹਾਂ ਦੇ ਆਪਣੇ ਸ਼ਬਦਾਂ ਵਿੱਚ ਇਸ ਪ੍ਰਕਾਰ ਹੈ :—

"Our time is rich in inventive minds. We are crossing seas by power. We have learnt to fly. We can send messages and news over the entire worldthroughelectricwaves.Theproductionanddistributionofcommodities is entirely un-organised. So that everybody must live in fear of being eliminated from economic cycle. Further more, the people living in different countries kill each other so that every body must live in fear. I trust that posterity will read these statements with feeling of justifiable superiority."

ਭਾਵ-ਅਰਥ : ਵਰਤਮਾਨ ਸਮਾਂ ਵਿਗਿਆਨਕ ਖੋਜਾਂ ਲਈ ਸਰਖ਼ੇਜ਼ ਕਿਹਾ ਜਾ ਸਕਦਾ ਹੈ। ਅੱਜ ਸਮੁੰਦਰਾਂ ਨੂੰ ਸ਼ਕਤੀ ਰਾਹੀਂ ਪਾਰ ਕਰ ਜਾਣਾ ਅਤੇ ਆਕਾਸ਼ ਵਿੱਚ ਉੱਡ ਸਕਣਾ ਮਨੁੱਖ ਦੀ ਸਮਰੱਥਾ ਅੰਦਰ ਹੈ ਪ੍ਰੰਤੂ ਉਤਪਾਦਨ ਦੀ ਕਾਣੀ ਵੰਡ ਅਜਿਹੀ ਬਣੀ ਹੋਈ ਹੈ ਜਿਸ ਤੋਂ ਮਨੁੱਖ ਨੂੰ ਆਰਥਕ-ਸੰਕਟ ਦਾ ਸਹਿਮ ਹਰ ਵੇਲੇ ਨਾਲ ਚੰਬੜਿਆ ਹੋਇਆ ਹੈ। ਇਸ ਤੋਂ ਹੋਰ ਵੱਧ ਇਹ ਕਿ ਸੁਆਰਥੀ ਨੀਤੀ ਵਸ, ਇੱਕ ਮੁਲਕ ਦੂਜੇ ਮੁਲਕ ਦੇ ਮਨੁੱਖਾਂ ਦੇ ਖ਼ੂਨ ਕਰਨ ਵਿੱਚ ਵੀ ਝਿੱਜਕ ਨਹੀਂ ਕਰਦੇ। ਮੈਨੂੰ ਇਸ ਗੱਲ ਦਾ ਨਿਸ਼ਚਾ ਹੈ ਕਿ ਆਉਣ ਵਾਲੀ ਪਨੀਰੀ, ਮੇਰੀਆਂ ਕਹੀਆਂ ਗੱਲਾਂ ਨੂੰ ਇਨਸਾਫ਼ ਦੀ ਪਰਖ ਉੱਤੇ ਠੀਕ ਸਮਝੇਗੀ।"

ਇਹ ਦੋ ਸਿਆਣੀਆਂ ਰਾਵਾਂ ਵਿਗਿਆਨਕ ਯੁੱਗ ਪ੍ਰਤੀ ਪ੍ਰਗਟਾਈਆਂ ਗਈਆਂ

ਹਨ। ਇਨ੍ਹਾਂ ਤੋਂ ਸਪੱਸ਼ਟ ਨਤੀਜਾ ਕੱਢਿਆ ਜਾ ਸਕਦਾ ਹੈ ਕਿ ਆਧੁਨਿਕ ਯੁੱਗ ਨੇ ਭਾਵੇਂ ਬਹੁਤ ਕੁੱਝ ਕਰ ਵਿਖਾਇਆ ਹੈ ਪ੍ਰੰਤੂ ਮਨੁੱਖ ਦੇ ਸੱਚੇ ਸੁੱਖਾਂ ਅਤੇ ਸਦੀਵੀ ਖ਼ੁਸ਼ੀਆਂ ਦਾ ਵਸੀਲਾ ਕਦਾਚਿਤ ਨਹੀਂ ਬਣ ਸਕਿਆ ਅਤੇ ਨਾ ਹੀ ਅਜਿਹੀ ਆਸ ਸੰਭਵ ਹੋ ਸਕੇਗੀ ਤਾਂ ਫਿਰ ਕੀ ਮਨੁੱਖ ਸਦਾ ਇਨ੍ਹਾਂ ਤੋਂ ਵਾਂਝਾ ਹੋਇਆ, ਜਿਵੇਂ ਆਇਆ ਤਿਵੇਂ ਹੀ ਚਲਾ ਜਾਵੇਗਾ ? ਨਹੀਂ ! ਇੱਕ ਪਾਸਾ ਅਜੇ ਹੋਰ ਵੀ ਹੈ, ਜਿਸ ਦਾ ਸ੍ਰੀਮਾਨ ਹਰਬਰਟ ਕੇਂਨਸਿਨ ਨੇ ਸੰਕੇਤ ਦਿੱਤਾ ਹੈ। ਉਹ ਹੈ ਮਨੁੱਖ ਦੀ ਸ੍ਵੈ ਖੋਜ-ਪੜਤਾਲ ਜਿਸ ਨੂੰ ਗੁਰੂ ਨਾਨਕ ਦੇਵ ਜੀ ਦੀ ਜੋਤਿ ਨੇ ਆਤਮਕ ਫਾਰਮੂਲਿਆਂ ਦੁਆਰਾ ਗੁਰੂ ਗ੍ਰੰਥ ਸਾਹਿਬ ਅੰਦਰ ਸਰਲ ਸ਼ਬਦਾਂ ਵਿੱਚ ਭਲੀ ਪ੍ਰਕਾਰ ਪ੍ਰਕਾਸ਼ਮਾਨ ਕੀਤਾ ਹੈ ਅਤੇ ਇਹ ਫ਼ਾਰਮੂਲੇ ਵਿਸ਼ਵ ਭਰ ਦੀ ਮਨੁੱਖ ਜਾਤੀ ਲਈ ਰਹਿੰਦੀ ਦੁਨੀਆਂ ਤੱਕ ਅਗਵਾਈ ਕਰਦੇ ਰਹਿਣਗੇ। ਆਉ, ਅਜਿਹੇ ਕੁਝ ਕੁ ਫ਼ਾਰਮੂਲਿਆਂ ਨੂੰ ਵਾਚ ਕੇ ਵੇਖੀਏ :—

(i) ਮਨ ਮੇਰਿਆ ਅੰਤਰਿ ਤੇਰੈ ਨਿਧਾਨੁ ਹੈ, ਬਾਹਰਿ ਵਸਤੁ ਨ ਭਾਲਿ।।

ਜੋ ਭਾਵੈ ਸੋ ਭੁੰਚਿ ਤੂ, ਗੁਰਮੁਖਿ ਨਦਰਿ ਨਿਹਾਲਿ।। (ਵਡਹੰਸ, ਮ: ੩, ਪੰਨਾ ੫੬੯)

(ii) ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ।।

ਮਨ ਹਰਿ ਜੀ ਤੇਰੈ ਨਾਲਿ ਹੈ, ਗੁਰਮਤੀ ਰੰਗੁ ਮਾਣੁ।। (ਆਸਾ, ਮ: ੩, ਪੰਨਾ ੪੪੧)

ਕਿਤਨੀ ਸਪੱਸ਼ਟ ਰਹਿਬਰੀ ਹੈ ਸੱਚੇ ਸੁਖ ਅਤੇ ਸਦੀਵੀ ਖ਼ੁਸ਼ੀਆਂ ਪ੍ਰਾਪਤ ਕਰਨ ਲਈ। ਕਿਹਾ ਹੈ ਕਿ ਮਨੁੱਖ ਤੇਰੇ ਅੰਦਰ ਹੀ ਉਹ ਖ਼ੁਸ਼ੀਆਂ ਦੇ ਖ਼ਜ਼ਾਨੇ ਮੌਜੂਦ ਹਨ। ਇਸ ਲਈ, ਅਜਿਹੀ ਵਸਤੂ ਨੂੰ ਤੂੰ ਪਦਾਰਥੀ ਬਾਹਰਲੇ ਸੰਸਾਰ ਵਿਚੋਂ ਲਭਣ ਦੇ ਖ਼ਿਆਲ ਨੂੰ ਨਾ ਅਪਣਾਅ। ਆਪਣੀ ਅੰਦਰ ਦੀ ਸ੍ਵੈ ਖੋਜ-ਪੜਤਾਲ ਦੀ ਚੇਸ਼ਟਾ ਕਰ। ਜੇ ਤੂੰ ਸੱਚੀ ਲਗਨ ਅਤੇ ਮਿਹਨਤ ਨਾਲ ਸ੍ਵੈ ਖੋਜ-ਪੜਤਾਲ ਕਰੇਂਗਾ ਤਾਂ ਤੈਨੂੰ ਇਹ ਜਾਣ ਕੇ ਹੈਰਾਨੀ ਹੋਵੇਗੀ ਕਿ ਤੂੰ ਆਪ ਹੀ ਉਸ ਨਿਰੰਕਾਰੀ ਜੋਤ ਦਾ ਅੰਸ਼ ਹੈਂ, ਜਿਸ ਨੇ ਇਹ ਸੰਸਾਰ ਅਤੇ ਪਦਾਰਥ ਨੂੰ ਰਚਿਆ ਹੈ। ਉਸ ਰਚਨਹਾਰ ਦੀ ਅੰਸ਼ ਹੋਣ ਸਦਕਾ ਤੈਨੂੰ ਕਿਸੇ ਪ੍ਰਕਾਰ ਦੀ ਥੁੜ ਦਾ ਤਾਂ ਸਵਾਲ ਹੀ ਨਹੀਂ ਪੈਦਾ ਹੋ ਸਕਦਾ। ਕੇਵਲ ਇਸ ਭਰਮ ਨੂੰ, ਕਿ ਤੂੰ ਉਸ ਤੋਂ ਅਲਗ ਹੈਂ, ਦੂਰ ਕਰਨ ਦੇ ਉਪਾਅ ਅਤੇ ਜਤਨ ਕਰ। ਇਹ ਜਤਨ ਕਰਨਾ, ਦਰਅਸਲ, ਪਦਾਰਥੀ ਸੰਸਾਰ ਵਿੱਚ ਰਹਿੰਦਿਆਂ, ਤੇਰਾ ਇਹ ਮੁੱਖ ਪ੍ਰਯੋਜਨ ਹੈ ਜੋ ਤੂੰ, ਮਾਇਕੀ ਜਾਲ ਅੰਦਰ, ਉਸਨੂੰ ਭੁੱਲ ਚੁੱਕਾ ਹੈਂ। ਇਸ ਲਈ ਉਠ ਤੇ ਆਪਣੀ ਭੁਲੇਖੇ ਵਾਲੀ ਨੀਂਦ ਤੋਂ ਜਾਗ ਅਤੇ ਆਪਣੇ ਅਸਲੇ, ਪ੍ਰਭੂ ਨਾਲ ਜੁੜ। ਜੁੜਨ ਦਾ ਵਸੀਲਾ, ਕੇਵਲ ਉਸਦਾ ਨਾਮ ਜਪਣਾ ਹੈ, ਉਸਦੀ ਸਿਫ਼ਤ ਸਲਾਹ ਕਰਨਾ ਹੈ। ਇਸ ਸਬੰਧੀ ਜੋ ਚਿਤਾਵਨੀ ਹੈ, ਉਸਨੂੰ ਵੀ ਧਿਆਨ ਨਾਲ ਸੁਣੋ :—

ਕਿਆ ਸੋਵਹਿ ਨਾਮੁ ਵਿਸਾਰਿ, ਗਾਫਲ ਗਹਿਲਿਆ।।
ਕਿਤੀਂ ਇਤੁ ਦਰੀਆਇ, ਵੰਞਨ੍ਹਿ ਵਹਦਿਆ।। (ਆਸਾ, ਮ: ੫, ਪੰਨਾ ੩੯੮)
ਏਕੋ ਸਿਮਰਿ ਨ ਦੂਜਾ ਭਾਉ।। ਸੰਤ ਸੰਗਿ ਜਪਿ ਕੇਵਲ ਨਾਉ।।
(ਗਉੜੀ, ਮ: ੫, ਪੰਨਾ ੧੯੯)

ਅਵੇਸਲੀ ਨੀਂਦ ਨਾ ਸੌਂ, ਜੋ ਨਾਮ ਨੂੰ ਵਿਸਾਰ ਕੇ ਸੰਸਾਰ ਰੂਪੀ ਨਦੀ ਵਿੱਚ ਰੁੜ੍ਹ ਜਾਂਦੇ ਹਨ, ਉਹ ਗਾਫ਼ਲ ਹਨ। ਇੱਕ ਨਿਰੰਕਾਰ ਪ੍ਰਭੂ ਦਾ ਸਿਮਰਨ ਗੁਰਮੁਖ ਜਨਾ ਦੀ ਸੰਗਤ ਵਿੱਚ ਕਰ ਅਤੇ ਆਪਣੇ ਅਸਲੇ ਨਾਲ ਜੁੜਨ ਦੀ ਚੇਸ਼ਟਾ ਕਰ। ਸਿਮਰਨ, ਜਿਵੇਂ ਕਿ ਉੱਪਰ ਦੱਸਿਆ ਹੈ, ਜੀਵਨ ਦੇ ਮੁੱਖ ਪ੍ਰਯੋਜਨ ਦੀ ਪੂਰਤੀ ਦਾ ਸਾਧਨ ਹੈ। ਇਸੇ ਲਈ ਆਦੇਸ਼ ਹੈ ਕਿ "ਅਵਰਿ ਕਾਜ ਤੇਰੈ ਕਿਤੈ ਨ ਕਾਮ।। ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ"।। ਇਸ ਆਦੇਸ਼ ਨੂੰ ਜੇ ਆਧਾਰ ਬਣਾਇਆ ਜਾਵੇਗਾ ਤਾਂ ਆਪਣੇ ਅਸਲੇ ਨਿਰੰਕਾਰ ਨਾਲ ਮਿਲ ਕੇ ਤੇਰਾ ਅਨੁਭਵ ਇਸ ਪ੍ਰਕਾਰ ਦਾ ਬਣ ਜਾਵੇਗਾ :

ਨਾ ਓਹੁ ਮਰਤਾ, ਨਾ ਹਮ ਡਰਿਆ।। ਨਾ ਓਹੁ ਬਿਨਸੈ ਨਾ ਹਮ ਕੜਿਆ।।
ਨਾ ਓਹੁ ਨਿਰਧਨੁ ਨਾ ਹਮ ਭੂਖੇ।। ਨਾ ਓਸੁ ਦੂਖੁ ਨ ਹਮ ਕਉ ਦੂਖੇ।।੧।।
ਅਵਰੁ ਨ ਕੋਊ ਮਾਰਨਵਾਰਾ।। ਜੀਅਉ ਹਮਾਰਾ ਜੀਉ ਦੇਨਹਾਰਾ।।੧।। ਰਹਾਉ।।
ਨਾ ਉਸੁ ਬੰਧਨ ਨਾ ਹਮ ਬਾਧੇ।। ਨਾ ਉਸੁ ਧੰਧਾ ਨ ਹਮ ਧਾਧੇ।।
ਨਾ ਉਸੁ ਮੈਲੁ ਨ ਹਮ ਕਉ ਮੈਲਾ।। ਓਸੁ ਅਨੰਦੁ ਤ ਹਮ ਸਦ ਕੇਲਾ।।੨।।
ਨਾ ਉਸੁ ਸੋਚੁ ਨ ਹਮ ਕਉ ਸੋਚਾ।। ਨਾ ਉਸੁ ਲੇਪੁ ਨ ਹਮ ਕਉ ਪੋਚਾ।।
ਨਾ ਉਸੁ ਭੂਖ ਨ ਹਮ ਕਉ ਤ੍ਰਿਸਨਾ।। ਜਾ ਉਹੁ ਨਿਰਮਲੁ ਤਾਂ ਹਮ ਜਚਨਾ।।੩।।
ਹਮ ਕਿਛੁ ਨਾਹੀ ਏਕੈ ਓਹੀ।। ਆਗੈ ਪਾਛੈ ਏਕੋ ਸੋਈ।।
ਨਾਨਕ ਗੁਰਿ ਖੋਏ ਭ੍ਰਮ ਭੰਗਾ।। ਹਮ ਓਇ ਮਿਲਿ ਹੋਏ ਇਕ ਰੰਗਾ।।੪।।
(ਆਸਾ, ਮ: ੫, ਪੰਨਾ ੩੯੧)

ਆਧੁਨਿਕ ਸਮੇਂ ਅੰਦਰ ਵਿਗਿਆਨਕ ਖੋਜਾਂ ਨੇ ਜੋ ਵੀ ਕ੍ਰਿਸ਼ਮੇ ਕਰ ਵਿਖਾਏ ਹਨ ਉਹ ਸਭ ਪਦਾਰਥਵਾਦੀ ਹਨ, ਜਿਨ੍ਹਾਂ ਤੋਂ ਜੇ ਕੁੱਛ ਸੁੱਖ ਮਿਲਦੇ ਵੀ ਹਨ ਤਾਂ ਉਹ ਸਦੀਵੀ ਨਹੀਂ ਹੋ ਸਕਦੇ ਕਿਉਂਕਿ ਪਦਾਰਥੀ ਸੰਸਾਰ ਅੰਦਰ ਸਭ ਕੁੱਛ ਤਬਦੀਲੀ ਦੇ ਕਾਨੂੰਨ ਅੰਦਰ ਹੈ। ਜਿੱਥੇ ਕੁੱਛ ਸਮੇਂ ਲਈ ਜੇ ਸੁੱਖ ਮਿਲ ਵੀ ਜਾਏ ਤਾਂ ਤਬਦੀਲੀ ਕਾਨੂੰਨ ਅਨੁਸਾਰ ਉਹ ਕਿਸੇ ਵੇਲੇ ਦੁੱਖ ਦਾ ਕਾਰਣ ਵੀ ਬਣ ਸਕਦਾ ਹੈ। ਹੋਰ ਤਾਂ ਹੋਰ, ਮਿਰਤੂ ਦਾ ਭੈ ਤਾਂ ਸਦਾ ਹੀ ਕਾਇਮ ਹੈ। ਅਜਿਹੀ ਸਥਿਤੀ ਵਿੱਚ ਸਦੀਵੀ ਖੁਸ਼ੀਆਂ ਭਲਾ ਕਿਵੇਂ ਮਾਣੀਆਂ ਜਾ ਸਕਦੀਆਂ ਹਨ ? ਕੇਵਲ ਤੇ ਕੇਵਲ ਪ੍ਰਭੂ ਸਿਮਰਨ ਹੀ ਹੈ ਜੋ ਸੱਚੇ ਸੁੱਖ ਅਤੇ ਸਦੀਵੀ ਖ਼ੁਸ਼ੀਆਂ ਦੀ ਸੱਚੀ ਤੇ ਸੁੱਚੀ ਗਰੰਟੀ ਦੇ ਲਖਾਇਕ ਹੈ ਅਤੇ ਮੌਤ ਜਿਹੇ ਭੈਅ ਉੱਪਰ ਵੀ ਸਫ਼ਲਤਾ ਸਹਿਤ ਫ਼ਤਹਿ ਬਖ਼ਸ਼ਦਾ ਹੈ। ਸਰਬ

ਇੱਛਾ ਦੀ ਪੂਰਤੀ, ਦੁਰਮਤਿ ਦਾ ਨਾਸ਼, ਮਨ-ਬਿਸਰਾਮ, ਸਰਬ ਰੋਗ-ਕਲਿਆਣ, ਮਨ ਦੀ ਸ਼ਾਂਤੀ ਅਤੇ ਸੀਤਲਤਾ ਆਦਿ ਸਭ ਸਿਮਰਨ ਦੀਆਂ ਹੀ ਬਰਕਤਾਂ ਹਨ ਜਿਨ੍ਹਾਂ ਦੀ ਪੁਸ਼ਟੀ ਗੁਰਬਾਣੀ ਦੇ ਹੇਠ ਲਿਖੇ ਮਹਾਂ ਵਾਕਾਂ ਤੋਂ ਮਿਲਦੀ ਹੈ :—

ਸਰਬ ਰੋਗ ਕਾ ਅਉਖਦੁ ਨਾਮੁ।।
ਕਲਿਆਣ ਰੂਪ ਮੰਗਲ ਗੁਣ ਗਾਮ।।

(ਗਉੜੀ, ਸੁਖਮਨੀ, ਮ: ੫, ਪੰਨਾ ੨੭੪)

ਹਲਤਿ ਸੁਖੁ ਪਲਤਿ ਸੁਖੁ ਨਿਤ ਸੁਖੁ ਸਿਮਰਨੋ, ਨਾਮੁ ਗੋਬਿੰਦ ਕਾ ਸਦਾ ਲੀਜੈ।।
ਮਿਟਹਿ ਕਮਾਣੇ ਪਾਪ ਚਿਰਾਣੇ, ਸਾਧ ਸੰਗਤਿ ਮਿਲਿ ਮੁਆ ਜੀਜੈ।।

(ਧਨਾਸਰੀ, ਮ: ੫, ਪੰਨਾ ੬੮੩)

ਤ੍ਰਿਸਨਾ ਬੁਝੈ ਹਰਿ ਕੇ ਨਾਮਿ।।
ਮਹਾ ਸੰਤੋਖੁ ਹੋਵੈ ਗੁਰ ਬਚਨੀ, ਪ੍ਰਭ ਸਿਉ ਲਾਗੈ ਪੂਰਨ ਧਿਆਨੁ।।

(ਧਨਾਸਰੀ, ਮ: ੫, ਪੰਨਾ ੬੮੨)

ਰੇ ਮਨ ਓਟ ਲੇਹੁ ਹਰਿ ਨਾਮਾ।।
ਜਾ ਕੈ ਸਿਮਰਨਿ ਦੁਰਮਤਿ ਨਾਸੈ, ਪਾਵਹਿ ਪਦੁ ਨਿਰਬਾਨਾ।।

(ਰਾਮਕਲੀ, ਮ: ੯, ਪੰਨਾ ੯੦੧)

ਲਖ ਖੁਸੀਆ ਪਾਤਿਸਾਹੀਆ, ਜੇ ਸਤਿਗੁਰੁ ਨਦਰਿ ਕਰੇਇ।।
ਨਿਮਖ ਏਕ ਹਰਿ ਨਾਮੁ ਦੇਇ, ਮੇਰਾ ਮਨੁ ਤਨੁ ਸੀਤਲੁ ਹੋਇ।।

(ਸਿਰੀਰਾਗੁ, ਮ: ੫, ਪੰਨਾ ੪੪)

ਨੀਦ ਸੁਹੇਲੀ ਨਾਮ ਕੀ ਲਾਗੀ ਭੂਖ।। ਹਰਿ ਸਿਮਰਤ ਬਿਨਸੇ ਸਭ ਦੂਖ।।

(ਰਾਮਕਲੀ, ਮ: ੫, ਪੰਨਾ ੯੦੧)

ਗੁਰਮਤਿ ਦੇ ਫ਼ਾਰਮੂਲਿਆਂ ਤੋਂ ਲਾਭ ਪ੍ਰਾਪਤ ਕਰਨ ਲਈ ਪਹਿਲੀ ਪਰਖ ਇਹ ਹੈ ਕਿ ਮਨੁੱਖ ਅੰਤਰਮੁਖੀ ਬਣੇ ਅਤੇ ਇਸ ਮਕਸਦ ਲਈ 'ਸੁਰਤ ਸ਼ਬਦ ਅਭਿਆਸ' (ਸਿਮਰਨ) ਕਰਨਾ ਹੀ ਵਸੀਲਾ ਹੈ ਜਿਸ ਦੀ ਆਤਮ-ਗਿਆਨੀ ਭਰਪੂਰ ਸਿਫ਼ਾਰਸ਼ ਕਰਦੇ ਹਨ :

ਸਤਿਗੁਰ ਸਬਦਿ ਉਜਾਰੋ ਦੀਪਾ।।
ਬਿਨਸਿਓ ਅੰਧਕਾਰ ਤਿਹ ਮੰਦਰਿ, ਰਤਨ ਕੋਠੜੀ ਖੁਲ੍ਹੀ ਅਨੂਪਾ।।

(ਬਿਲਾਵਲ, ਮ: ੫, ਪੰਨਾ ੮੨੧)

ਆਉ ! ਮਨੁੱਖੀ ਜੀਵਨ ਦੀ ਸਫ਼ਲਤਾ ਲਈ ਗੁਰਮਤਿ ਦੇ ਸੱਚੇ ਪਾਂਧੀ ਬਣੀਏ ਅਤੇ ਇਸ ਦੇ ਲਈ ਗੁਰੂ ਗ੍ਰੰਥ ਸਾਹਿਬ ਦੀ ਸ਼ਰਨ ਗ੍ਰਹਿਣ ਕਰਕੇ, ਲੋਕ ਸੁਖੀ ਅਤੇ ਪ੍ਰਲੋਕ ਸੁਹੇਲਾ ਕਰੀਏ।

## ਸਿਮਰਨ ਦੀਆਂ ਬਰਕਤਾਂ ਤੇ ਖੁਸ਼ੀਆਂ

ਸਿਮਰਨ ਦੇ ਅਰਥ ਹਨ ਕਿਸੇ ਦੀ ਯਾਦ। ਜਦੋਂ ਨਾਮ ਸਿਮਰਨ ਦੀ ਗੱਲ ਕਰਦੇ ਹਾਂ ਤਾਂ ਉਸ ਤੋਂ ਮੁਰਾਦ ਹੁੰਦੀ ਹੈ 'ਪ੍ਰਭੂ ਦੀ ਯਾਦ'। ਗੁਰਸਿੱਖ ਦੀ ਸ਼ਰਧਾ ਅਤੇ ਵਿਸ਼ਵਾਸ, ਆਪਣੇ ਇਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉੱਤੇ ਹੋਣਾ ਇੱਕ ਸੁਭਾਵਿਕ ਗੱਲ ਹੈ। ਗੁਰੂ ਗ੍ਰੰਥ ਸਾਹਿਬ ਜੀ ਅੰਦਰ ਨਾਮ ਸਿਮਰਨ ਲਈ ਵਾਰ-ਵਾਰ ਤਾਕੀਦ ਕੀਤੀ ਗਈ ਹੈ। ਆਤਮ ਗਿਆਨੀਆਂ ਦੇ ਤਜਰਬਿਆਂ ਅਨੁਸਾਰ ਇਹ ਨਿਰਣਾ ਲਿਆ ਗਿਆ ਹੈ ਕਿ ਪ੍ਰਭੂ ਨਾਲ ਸਾਂਝ ਪਾਉਣੀ ਹੀ ਮਨੁੱਖੀ ਜੀਵਨ ਦਾ ਮੁੱਢਲਾ ਪ੍ਰਯੋਜਨ ਹੈ ਅਤੇ ਇਸ ਦੀ ਪੂਰਤੀ ਨਾਮ ਸਿਮਰਨ ਦੁਆਰਾ ਹੁੰਦੀ ਹੈ। ਪ੍ਰਭੂ ਦੇ ਨਾਮ ਸਿਮਰਨ ਦੁਆਰਾ ਹੀ ਪ੍ਰਭੂ ਦੀਆਂ ਨਜ਼ਰਾਂ ਵਿੱਚ ਪ੍ਰਵਾਨ ਚੜ੍ਹੀਦਾ ਹੈ, ਜਿਸ ਨਾਲ ਆਵਾਗਵਣ ਦਾ ਚੱਕਰ ਮਿਟ ਜਾਂਦਾ ਹੈ। ਇਸ ਲਈ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਸਿਮਰਨ ਲਈ ਕਰੜੀ ਫਿਟਕਾਰ ਅਤੇ ਪਿਆਰ-ਪੁਚਕਾਰ ਨਾਲ ਅਨੇਕ ਪ੍ਰਕਾਰ ਚਿਤਾਵਨੀਆਂ ਦਿੱਤੀਆਂ ਗਈਆਂ ਹਨ। ਕੁਝ ਉਦਾਹਰਣਾਂ ਇਸ ਪ੍ਰਕਾਰ ਹਨ :

**ਫਿਟਕਾਰ ਸਹਿਤ :**

**(ੳ) ਫਿਟੁ ਇਵੇਹਾ ਜੀਵਿਆ, ਜਿਤੁ ਖਾਇ ਵਧਾਇਆ ਪੇਟੁ॥**
**ਨਾਨਕ ਸਚੇ ਨਾਮ ਵਿਣੁ, ਸਭੋ ਦੁਸਮਨੁ ਹੇਤੁ॥**

(ਵਾਰ ਸੂਹੀ ਕੀ, ਮ: ੧, ਪੰਨਾ ੭੯੦)

**ਜਿਨੀ ਗੁਰਮੁਖਿ ਹਰਿ ਨਾਮ ਧਨੁ ਨ ਖਟਿਓ, ਸੇ ਦੇਵਾਲੀਏ ਜੁਗ ਮਾਹਿ॥**
**ਓਦੇ ਮੰਗਦੇ ਫਿਰਹਿ ਸਭ ਜਗਤ ਮਹਿ, ਕੋਈ ਮੁਹਿ ਥੁਕ ਨ ਤਿਨ ਕਉ ਪਾਹਿ॥**

(ਬਿਲਵਲੁ ਕੀ ਵਾਰ, ਮਹਲਾ ੪, ਪੰਨਾ ੮੫੨)

**ਸੁਣਿ ਮਨ ਅੰਧੇ ਕੁਤੇ ਕੂੜਿਆਰ॥**
**ਬਿਨੁ ਬੋਲੇ ਬੂਝੀਐ ਸਚਿਆਰ ॥** (ਧਨਾਸਰੀ, ਮ: ੧, ਪੰਨਾ ੬੬੨)

**ਜਿਨ ਹਰਿ ਹਿਰਦੇ ਨਾਮੁ ਨ ਬਸਿਓ, ਤਿਨ ਮਾਤ ਕੀਜੈ ਹਰਿ ਬਾਂਝਾ॥**
**ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ, ਓਇ ਖਪਿ ਖਪਿ ਮੁਏ ਕਰਾਂਝਾ॥**

(ਜੈਤਸਰੀ, ਮ: ੪, ਪੰਨਾ ੬੯੭)

**(ਅ) ਪਿਆਰ-ਪੁਚਕਾਰ ਸਹਿਤ :**

**ਏ ਮਨ ਪਿਆਰਿਆ, ਤੂ ਸਦਾ ਸਚੁ ਸਮਾਲੇ॥**
**ਏਹੁ ਕੁਟੰਬੁ ਤੂ ਜਿ ਦੇਖਦਾ, ਚਲੈ ਨਾਹੀ ਤੇਰੈ ਨਾਲੇ॥**

(ਰਾਮਕਲੀ, ਮ: ੩, ਅਨੰਦੁ, ਪੰਨਾ ੯੧੮)

ਸਾਜਨ ਸੰਤ ਕਰਹੁ ਇਹੁ ਕਾਮੁ॥
ਆਨ ਤਿਆਗਿ, ਜਪਹੁ ਹਰਿ ਨਾਮੁ॥

(ਗਉੜੀ, ਸੁਖਮਨੀ, ਮ: ੫, ਪੰਨਾ ੨੯੦)

ਨਾਮੁ ਜਪਹੁ ਮੇਰੇ ਸਾਜਨ ਸੈਨਾ॥
ਨਾਮ ਬਿਨਾ ਮੈ ਅਵਰੁ ਨ ਕੋਈ,
ਵਡੈ ਭਾਗਿ ਗੁਰਮੁਖਿ ਹਰਿ ਲੈਨਾ॥ (ਆਸਾ, ਮ: ੪, ਪੰਨਾ ੩੬੬)

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਟੇਕ ਲੈ ਕੇ ਹੀ ਲਿਖਾਰੀ, ਪਰਚਾਰਕ ਅਤੇ ਕਥਾਕਾਰ ਸਿਮਰਨ ਦੀ ਲੋੜ ਉੱਤੇ ਸਦਾ ਹੀ ਜ਼ੋਰ ਦਿੰਦੇ ਰਹਿੰਦੇ ਹਨ। ਪ੍ਰੰਤੂ ਆਮ ਗੁਰਸਿਖ ਸਿਮਰਨ ਨੂੰ ਮੁੱਖ ਪ੍ਰਯੋਜਨ ਵਜੋਂ ਅਪਣਾਉਂਦੇ ਨਹੀਂ ਦਿਸਦੇ। ਨਾਮ ਪ੍ਰਤੀ ਜਿੱਥੇ ਇਹ ਕਿਹਾ ਗਿਆ ਹੈ "ਕਲਜੁਗਿ ਨਾਨਕ ਨਾਮ ਸੁਖਾਲਾ" ਉੱਥੇ ਅਮਲ ਵਿੱਚ ਕੇਵਲ ਨਾਂ-ਮਾਤਰ ਹੀ ਕੋਈ ਜਪਦਾ ਦਿਸਦਾ ਹੈ। ਇਸੇ ਲਈ ਸੱਚੀ ਗੁਰਸਿੱਖੀ ਵੀ ਨਾਂ-ਮਾਤਰ ਹੀ ਬਣ ਕੇ ਰਹਿ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਇਹ ਵੀ ਕਿਹਾ ਗਿਆ ਹੈ ਕਿ "ਨਾਮ" ਪ੍ਰਭੂ ਦੀ ਅਮੁੱਲੀ ਦਾਤ ਹੈ ਅਤੇ ਇਹ ਆਪਣੇ ਜ਼ੋਰ ਨਾਲ ਨਹੀਂ ਪ੍ਰਾਪਤ ਹੁੰਦੀ। ਜਿਨ੍ਹਾਂ ਦੇ ਮਸਤਕ ਉੱਤੇ ਅਜਿਹੇ ਭਾਗ ਪ੍ਰਭੂ ਦੀ ਕਿਰਪਾ ਦੁਆਰਾ ਹੀ ਜੇ ਲਿਖੇ ਹੋਏ ਹੋਣ, ਤਾਂ ਹੀ ਮਨੁੱਖ ਨਾਮ ਜਪ ਸਕਦਾ ਹੈ :

ਸਾਈ ਨਾਮੁ ਅਮੋਲੁ, ਕੀਮ ਨ ਕੋਈ ਜਾਣਦੋ॥
ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥

(ਸਿਰੀਰਾਗੁ, ਮ: ੫, ਪੰਨਾ ੮੧)

ਤੁਮਰੀ ਕ੍ਰਿਪਾ ਤੇ ਜਪੀਐ ਨਾਉ॥
ਤੁਮਰੀ ਕ੍ਰਿਪਾ ਤੇ ਦਰਗਹ ਥਾਉ॥ (ਗਉੜੀ, ਮ: ੫, ਪੰਨਾ ੧੯੨)

ਇਹ ਗੱਲ ਤਾਂ ਠੀਕ ਹੈ ਕਿ ਵਾਹਿਗੁਰੂ ਜੀ ਦੀ ਕਿਰਪਾ ਦੁਆਰਾ ਹੀ ਨਾਮ ਜਪਿਆ ਜਾ ਸਕਦਾ ਹੈ ਅਤੇ ਉਸਦੀ ਕਿਰਪਾ ਨਾਲ ਹੀ ਚੰਗੇ ਭਾਗ ਸਿਰਜੀਦੇ ਹਨ ਪ੍ਰੰਤੂ ਇਸ ਦਾ ਇਹ ਅਰਥ ਨਹੀਂ ਕਿ ਮਨੁੱਖ, ਸਿਮਰਨ ਲਈ ਕੋਈ ਉੱਦਮ ਉਪਰਾਲਾ ਜਾਂ ਮਿਹਨਤ ਹੀ ਨਾ ਕਰੇ। ਉੱਦਮ ਕਰਨਾ ਵੀ ਤਾਂ ਵਾਹਿਗੁਰੂ ਦੀ ਕਿਰਪਾ ਦਾ ਹੀ ਇੱਕ ਜ਼ਰੂਰੀ ਹਿੱਸਾ ਹੈ ਜਾਂ ਇੰਝ ਕਹਿ ਲਉ ਕਿ ਉੱਦਮ ਕਰਨਾ ਵੀ ਕਿਰਪਾ ਦਾ ਦੂਜਾ ਨਾਮ ਹੈ :

ਉਦਮੁ ਕਰਹੁ ਵਡਭਾਗੀ ਹੋ, ਸਿਮਰਹੁ ਹਰਿ ਹਰਿ ਰਾਇ॥
ਨਾਨਕ ਜਿਸੁ ਸਿਮਰਤ ਸਭ ਸੁਖ ਹੋਵਹਿ, ਦੂਖੁ ਦਰਦੁ ਭ੍ਰਮੁ ਜਾਇ॥

(ਆਸਾ, ਮ: ੫, ਪੰਨਾ ੪੫੬)

ਉਦਮੁ ਕਰਿ ਹਰਿ ਜਾਪਣਾ, ਵਡਭਾਗੀ ਧਨੁ ਖਾਟਿ॥

(ਸਿਰੀਰਾਗੁ, ਮ: ੫, ਪੰਨਾ ੪੮)

ਨਾਮ ਸਿਮਰਨ ਨੂੰ ਮੁੱਖ ਪ੍ਰਯੋਜਨ ਦੇ ਰੂਪ ਵਿੱਚ ਨਾ ਅਪਣਾਉਣ ਦੇ ਭਾਵੇਂ ਹੋਰ ਵੀ ਕਾਰਣ ਹੋਣ ਪ੍ਰੰਤੂ ਵਧੇਰੇ ਕਰਕੇ ਇਸ ਪ੍ਰਕਾਰ ਦੇ ਹੋ ਸਕਦੇ ਹਨ :

(੧) ਜਿਤਨੀਆਂ ਵੀ ਸੰਸਾਰਕ ਵਿਦਿਆਵਾਂ ਹਨ, ਉਨ੍ਹਾਂ ਦੀਆਂ ਮੁੱਢਲੀਆਂ ਸ਼੍ਰੇਣੀਆਂ ਸੌਖੀਆਂ ਹੁੰਦੀਆਂ ਹਨ ਪ੍ਰੰਤੂ ਇਸਦੇ ਐਨ ਉਲਟ, ਆਤਮ ਵਿੱਦਿਆ ਦੀਆਂ ਮੁੱਢਲੀਆਂ ਪਉੜੀਆਂ ਕਾਫ਼ੀ ਕਠਿਨ ਹੁੰਦੀਆਂ ਹਨ। ਅਲਬੱਤਾ ਉੱਪਰਲੀਆਂ ਪਉੜੀਆਂ ਜਿੱਥੇ ਸਹਿਲ ਹੁੰਦੀਆਂ ਹਨ ਉੱਥੇ ਰਸ ਅਤੇ ਸਰੂਰ ਭਰਪੂਰ ਵੀ ਹੁੰਦੀਆਂ ਹਨ। ਮੁੱਢਲੀ ਪਉੜੀ ਚੜ੍ਹਨ ਲਈ ਦ੍ਰਿੜ੍ਹਤਾ ਭਰੀ ਲਗਨ ਅਤੇ ਮਿਹਨਤ ਜਿਹੀਆਂ ਔਕੜਾਂ ਦਾ ਸਾਹਮਣਾ ਜ਼ਰੂਰ ਕਰਨਾ ਪੈਂਦਾ ਹੈ, ਜਿਨ੍ਹਾਂ ਲਈ ਵਿਰਲੇ ਕੋਈ ਸਿਦਕੀ ਹੀ ਨਿਤਰਦੇ ਹਨ।

(੨) ਸੰਸਾਰਕ ਗਿਆਨ, ਅਕਲ-ਬੁੱਧੀ ਦੇ ਪਰਮਾਣਾਂ ਦੁਆਰਾ ਪਰਖਿਆ ਜਾਂਦਾ ਹੈ ਪ੍ਰੰਤੂ ਆਤਮ ਵਿੱਦਿਆ, ਨਿਰੋਲ ਅਨੁਭਵ ਦਾ ਵਿਸ਼ਾ ਹੈ ਜੋ ਮਨ, ਬੁੱਧੀ ਅਤੇ ਸੋਚ ਸ਼ਕਤੀ ਤੋਂ ਕਿਤੇ ਪਰੇ ਦੀ ਖੇਡ ਹੈ ਜਿਸ ਲਈ ਕੁਠਾਲੀ ਵਿੱਚ ਢਲਣ ਵਾਲੀ ਗੱਲ ਜਾਂ ਖੰਡੇ ਦੀ ਧਾਰ ਉੱਤੇ ਚਲਣ ਵਾਲੀ ਗੱਲ ਹੁੰਦੀ ਹੈ :

ਖੰਨਿਅਹੁ ਤਿਖੀ ਵਾਲਹੁ ਨਿਕੀ, ਏਤੁ ਮਾਰਗਿ ਜਾਣਾ॥
ਗੁਰ ਪਰਸਾਦੀ ਜਿਨੀ ਆਪੁ ਤਜਿਆ, ਹਰਿ ਵਾਸਨਾ ਸਮਾਣੀ॥

(ਰਾਮਕਲੀ ਮ: ੩, ਅਨੰਦੁ, ਪੰਨਾ ੯੧੮)

ਗੁਰਸਿਖੀ ਬਾਰੀਕ ਹੈ, ਸਿਲ ਚਟਣ ਫਿਕੀ॥
ਤਿਖੀ ਖੰਡੇਧਾਰ ਹੈ, ਉਹੁ ਵਾਲਹੁੰ ਨਿਕੀ॥

(ਭਾ: ਗੁਰਦਾਸ ਜੀ, ਵਾਰ ੯, ਪਉੜੀ ੨)

ਇਸ ਲਈ ਆਤਮ-ਵਿਦਿਆਰਥੀਆਂ ਵਿੱਚ ਹੇਠ ਲਿਖੇ ਗੁਣਾਂ ਦਾ ਹੋਣਾ ਇੱਕ ਮੁੱਢਲੀ ਲੋੜ ਹੈ :

(i) ਸਿਦਕ (ਵਿਸ਼ਵਾਸ) (ii) ਸਦਾਕਤ (ਸੱਚੀ ਲਗਨ) (iii) ਸਬਰ (ਸੱਚੀ ਲਗਨ ਨੂੰ ਕਾਇਮ ਰੱਖਣ ਦੀ ਸਹਿਜ ਸ਼ਕਤੀ)। ਪ੍ਰੰਤੂ ਇਹ ਗੁਣ, ਉਮਰ ਵਿੱਚ ਖਾਧੀਆਂ ਕੁੱਝ ਠੋਹਕਰਾਂ ਤੋਂ ਬਿਨਾਂ ਜਾਂ ਫਿਰ ਧੁਰੋਂ ਲਿਖੇ ਚੰਗੇ ਸੰਸਕਾਰਾਂ ਤੋਂ ਬਿਨਾਂ, ਸੌਖੇ ਮਨੁੱਖ ਦੀ ਝੋਲੀ ਨਹੀਂ ਪੈਂਦੇ।

(੩) ਮਾਇਆ ਦੇ ਬਹੁ-ਰੰਗੇ ਪਦਾਰਥੀ ਸੰਸਾਰ ਵਿੱਚ ਕਠਿਨ ਮਿਹਨਤ ਵਾਸਤੇ ਆਮ ਬੰਦਾ ਸੌਖੇ ਜਿਹੇ ਪ੍ਰੇਰਤ ਨਹੀਂ ਹੁੰਦਾ, ਖ਼ਾਸਕਰ ਨਾਮ ਸਿਮਰਨ ਵਿੱਚ ਅਲੂਣੀ ਸਿਲ ਚਟਣ ਵਰਗੀ ਮਿਹਨਤ ਲਈ। ਅਲਬੱਤਾ ਸ਼ੌਕ ਇੱਕ ਅਜਿਹੀ ਚੀਜ਼ ਹੈ ਜਿਸ

ਦੁਆਰਾ ਮਨੁੱਖ ਕਠਿਨ ਤੋਂ ਕਠਿਨ ਕੰਮ ਲਈ ਵੀ ਤਿਆਰ ਹੋ ਜਾਂਦਾ ਹੈ। ਇਹ ਸ਼ੌਕ ਵੀ ਤਾਂ ਹੀ ਪੈਦਾ ਹੁੰਦਾ ਜਦੋਂ ਕਿਸੇ ਕੰਮ ਵਿੱਚ ਜਾਂ ਤਾਂ ਉਸਨੂੰ ਕੋਈ ਲਾਭ ਨਜ਼ਰ ਆਵੇ ਜਾਂ ਅਨੰਦ ਪ੍ਰਾਪਤ ਹੁੰਦਾ ਜਾਪੇ। ਜਿਵੇਂ, ਕੀਮਤੀ ਮੋਤੀ ਪ੍ਰਾਪਤ ਕਰਨ ਲਈ, ਮਨੁੱਖ ਜਾਨ ਜੋਖੋਂ ਵਿੱਚ ਪਾ ਕੇ ਢੇਰ ਚਿਰ ਸਾਹ ਰੋਕਣ ਅਤੇ ਝੀਲਾਂ ਵਿੱਚ ਡੂੰਘੀ ਗੋਤਾਖੋਰੀ ਲਈ ਚੋਖਾ ਚਿਰ ਸਿਖਲਾਈ ਪ੍ਰਾਪਤ ਕਰਦਾ ਹੈ। ਇਸੇ ਤਰ੍ਹਾਂ ਕੀਮਤੀ ਜਵਾਹਰਾਤ ਅਤੇ ਹੀਰਿਆਂ ਦੀ ਪ੍ਰਾਪਤੀ ਲਈ, ਖੋਜੀ ਮਨੁੱਖ ਪਹਾੜਾਂ ਦੀਆਂ ਪਥਰੀਲੀਆਂ ਚੱਟਾਨਾਂ ਦੀ ਕਠਿਨ ਤੇ ਕਰੜੀ ਖੁਦਾਈ ਵਾਲੀ ਮਿਹਨਤ ਨੂੰ ਸਹੇੜ ਲੈਂਦਾ ਹੈ। ਇਸੇ ਪ੍ਰਕਾਰ ਨਾਮ ਕਮਾਈ ਦੇ ਮਿੱਠੇ ਅਤੇ ਆਕਰਸ਼ਕ ਫਲ ਅਤੇ ਪ੍ਰਾਪਤੀਆਂ ਬਾਰੇ ਵੀ ਜੇ ਜਾਣਕਾਰੀ ਮਿਲ ਜਾਵੇ ਤਾਂ ਮਨੁੱਖ ਨਾਮ ਕਮਾਈ ਦੀ ਮਿਹਨਤ ਨੂੰ ਆਪਣੇ ਸ਼ੌਕ ਦਾ ਵਿਸ਼ਾ ਬਣਾ ਲੈਣ ਨੂੰ ਤਿਆਰ ਹੋ ਜਾਂਦਾ ਹੈ। ਆਤਮ ਗਿਆਨੀਆਂ ਦੁਆਰਾ ਦੱਸੀਆਂ ਨਾਮ ਕਮਾਈ ਦੀਆਂ ਬਰਕਤਾਂ ਅਤੇ ਖ਼ੁਸ਼ੀਆਂ ਭਰਪੂਰ ਪ੍ਰਾਪਤੀਆਂ ਦਾ ਇੱਥੇ ਸੰਖੇਪ ਵਰਨਣ ਕੀਤਾ ਜਾਂਦਾ ਹੈ :

(i) ਸਹਜ ਕਥਾ ਪ੍ਰਭ ਕੀ ਅਤਿ ਮੀਠੀ॥
ਵਿਰਲੈ ਕਾਹੂ ਨੇਤ੍ਰਹੁ ਡੀਠੀ॥੧॥ਰਹਾਉ॥
ਤਹ ਗੀਤ ਨਾਦ ਅਖਾਰੇ ਸੰਗਾ॥
ਊਹਾ ਸੰਤ ਕਰਹਿ ਹਰਿ ਰੰਗਾ॥੨॥
ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ॥
ਸਾਚ ਨਾਮ ਕੀ ਅੰਮ੍ਰਿਤ ਵਰਖਾ॥੩॥ (ਸੂਹੀ ਮ: ੫, ਪੰਨਾ ੭੩੯)

(ii) ਤਹ ਪਾਵਸ ਸਿੰਧੁ ਧੂਪ ਨਹੀ ਛਹੀਆ, ਤਹ ਉਤਪਤਿ ਪਰਲਉ ਨਾਹੀ॥੩॥
ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ, ਸੁੰਨ ਸਮਾਧਿ ਦੋਊ ਤਹ ਨਾਹੀ॥
(ਗਉੜੀ, ਕਬੀਰ ਜੀ, ਪੰਨਾ ੩੩੩)

(iii) ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥
ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥੧॥
ਅਬ ਮੋਹਿ ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ ਮੇਰੇ ਭਾਈ॥੧॥
ਰਹਾਉ॥
ਕਾਇਮੁ ਦਾਇਮੁ ਸਦਾ ਪਾਤਿਸਾਹੀ॥ ਦੋਮ ਨ ਸੇਮ ਏਕ ਸੋ ਆਹੀ॥
ਆਬਾਦਾਨੁ ਸਦਾ ਮਸਹੂਰ॥ ਊਹਾਂ ਗਨੀ ਬਸਹਿ ਮਾਮੂਰ॥
(ਗਉੜੀ, ਰਵਿਦਾਸ ਜੀਉ, ਪੰਨਾ ੩੪੫)

ਪਦਾਰਥੀ ਜਗਤ ਵਿੱਚ ਹੋਈਆਂ ਪ੍ਰਾਪਤੀਆਂ ਤਾਂ ਨਾਸ਼ਵਾਨ ਹਨ ਪ੍ਰੰਤੂ ਆਤਮਕ

ਪ੍ਰਾਪਤੀਆਂ ਸਦੀਵੀ ਅਤੇ ਮਹਿਕ ਭਰਪੂਰ ਸਫ਼ਲਤਾਵਾਂ ਹੁੰਦੀਆਂ ਹਨ। ਉਪਰਲੇ ਮਹਾਂਵਾਕਾਂ ਤੋਂ ਸਿਮਰਨ ਦੀਆਂ ਲਾਭਦਾਇਕ ਪ੍ਰਾਪਤੀਆਂ ਦੀ ਝਲਕ ਪ੍ਰਤੀਤ ਹੁੰਦੀ ਹੈ।

**ਨਾਮ ਦੀ ਫਿਲਾਸਫ਼ੀ**—ਮਨੁੱਖੀ ਬਣਤਰ ਅੰਦਰ ਮਨ ਇੱਕ ਅਜਿਹੀ ਵਸਤੂ ਹੈ ਜਿਸਦੇ ਲੱਛਣਾਂ ਅਨੁਸਾਰ ਇਸ ਦੇ ਅੰਦਰ ਦੋ-ਪੱਖੀ ਲਚਕ ਹੁੰਦੀ ਹੈ। ਇਕ ਪਦਾਰਥਵਾਦੀ ਅਤੇ ਦੂਜੀ ਆਤਮਵਾਦੀ। ਮਨ ਜੇ ਪਦਾਰਥੀ ਖਿੱਚ ਦੇ ਦਬਾਅ ਹੇਠ ਰਹੇ ਤਾਂ ਇਹ ਮਨੁੱਖ ਨੂੰ ਬਾਹਰਮੁੱਖੀ ਬਣਾਈ ਰੱਖਦਾ ਹੈ ਅਤੇ ਇਸਨੂੰ ਜੇ ਆਤਮਵਾਦ ਦੇ ਦਬਾਅ ਹੇਠ ਰੱਖਿਆ ਜਾਵੇ ਤਾਂ ਇਹ ਮਨੁੱਖ ਨੂੰ ਅੰਤਰ-ਮੁੱਖੀ ਬਣਾਉਂਦਾ ਹੈ। ਇਸ ਦੋ ਪੱਖੀ ਸ਼ਕਤੀ ਦਾ ਨਾਮ ਹੀ ਮਨ ਹੈ। ਇਹ ਜਿਸ ਪ੍ਰਕਾਰ ਦੇ ਖ਼ਿਆਲਾਂ ਨੂੰ ਅਪਣਾਏ, ਉਸੇ ਪ੍ਰਕਾਰ ਦੀਆਂ ਤਸਵੀਰਾਂ ਉਸਦੇ ਅੰਦਰ ਬਣ ਖਲੋਂਦੀਆਂ ਹਨ। ਜੇ ਇਹ ਪੰਜ ਗਿਆਨ ਇੰਦ੍ਰਿਆਂ ਰਾਹੀਂ ਮਾਦਾ ਸੰਸਾਰ ਵੱਲ ਖਿੱਚਿਆ ਜਾਏ ਤਾਂ ਇਹ ਮਾਇਆ ਦੀਆਂ ਭਰਮਾਉਣੀਆਂ ਤਸਵੀਰਾਂ ਦੀ ਫ਼ਿਲਮ ਸਿਰਜ ਕੇ ਮਨੁੱਖ ਨੂੰ ਭਰਮ-ਭੁਲੇਖਿਆਂ ਦਾ ਸ਼ਿਕਾਰ ਬਣਾਈ ਰੱਖਦਾ ਹੈ, ਜਿਸਦੇ ਫਲਸਰੂਪ ਮਨੁੱਖ ਆਵਾਗਉਣ ਦੇ ਚੱਕਰਾਂ ਜੋਗਾ ਹੀ ਬਣਿਆ ਰਹਿੰਦਾ ਹੈ। ਜੇ ਕਿਸੇ ਜੁਗਤੀ ਦੁਆਰਾ ਮਨ ਨੂੰ ਮਾਇਆ-ਪ੍ਰਸਤੀ ਤੋਂ ਹਟਾ ਕੇ ਆਤਮ-ਪ੍ਰਸਤੀ ਹੇਠ ਰੱਖਿਆ ਜਾਵੇ ਤਾਂ ਇਹ ਆਤਮ ਮੰਡਲ ਦਾ ਵਾਸੀ ਬਣ ਕੇ ਪਰਮਾਤਮਾ ਵਿੱਚ ਲੀਨ ਹੋ ਕੇ ਜਨਮ-ਮਰਨ ਦੇ ਗੇੜਿਆਂ ਤੋਂ ਮੁਕਤ ਹੋ ਜਾਂਦਾ ਹੈ। ਮਨ ਬਾਰੇ ਆਤਮ-ਗਿਆਨੀਆਂ ਦੀ ਰਾਇ ਇਸ ਪ੍ਰਕਾਰ ਹੈ :

**ਇਹੁ ਮਨੁ ਸਕਤੀ, ਇਹੁ ਮਨੁ ਸੀਉ।। ਇਹੁ ਮਨੁ ਪੰਚ ਤਤ ਕੋ ਜੀਉ।।**
**ਇਹੁ ਮਨੁ ਲੇ ਜਉ ਉਨਮਨਿ ਰਹੈ।। ਤਉ ਤੀਨਿ ਲੋਕ ਕੀ ਬਾਤੈ ਕਹੈ।।**

(ਗਉੜੀ ਪੂਰਬੀ, ਬਾਵਨ ਅਖਰੀ, ਕਬੀਰ ਜੀਉ, ਪੰਨਾ ੩੪੨)

**ਭਾਵ ਅਰਥ :** ਇਹ ਮਨ ਜਿੱਥੇ ਮਾਦਾ ਸਮਰਥਾ ਰੱਖਦਾ ਹੈ, ਉੱਥੇ ਇਹ ਚੇਤੰਨ ਸ਼ਕਤੀ ਵੀ ਹੈ। ਜੇ ਇਹ ਸਰੀਰ ਨੂੰ ਚਿਤਵਦਾ ਹੈ ਤਾਂ ਇਹ ਪੰਜ-ਤਤੀ ਸਰੀਰਕ ਗਿਰਿਆਵਾਂ ਪੂਰਦਾ ਹੈ। ਜੇ ਇਹ ਮਾਦਾ ਪ੍ਰਸਤੀ ਤੋਂ ਹਟ ਕੇ ਆਤਮਪ੍ਰਸਤੀ ਵੱਲ ਹੁੰਦਾ ਹੈ ਤਾਂ ਇਹ ਅਗਮ ਨਿਗਮ ਦੀ ਸੋਝੀ ਰੱਖਦਾ ਹੈ।

ਮਨ ਦੀ ਅਜਿਹੀ ਦੋ ਪੱਖੀ ਸ਼ਕਤੀ ਨੂੰ ਸਮਝ ਕੇ ਹੀ ਆਤਮ-ਗਿਆਨੀਆਂ ਨੇ ਮਨ ਨੂੰ ਆਤਮਪ੍ਰਸਤੀ ਵੱਲ ਮੋੜਨਾ ਹੀ, ਮਨੁੱਖ ਦਾ ਮੁੱਖ ਪ੍ਰਯੋਜਨ ਦੱਸਿਆ ਹੈ :—

**ਮਨੁ ਕੁੰਚਰੁ, ਪੀਲਕੁ ਗੁਰੂ, ਗਿਆਨੁ ਕੁੰਡਾ, ਜਹ ਖਿੰਚੇ ਤਹ ਜਾਇ।।**
**ਨਾਨਕ ਹਸਤੀ ਕੁੰਡੇ ਬਾਹਰਾ, ਫਿਰਿ ਫਿਰਿ ਉਝੜਿ ਪਾਇ।।**

(ਗੂਜਰੀ ਕੀ ਵਾਰ, ਮ: ੩, ਪੰਨਾ ੫੧੬)

(ਕੁੰਚਰੁ = ਹਾਥੀ। ਪੀਲਕ = ਮਹਾਵਤ, ਜੋ ਹਾਥੀ ਤੇ ਕੰਟਰੋਲ ਰੱਖਦਾ ਹੈ)

ਮਨ ਨੂੰ ਆਤਮ-ਪ੍ਰਸਤ ਬਣਾਉਣ ਦੇ ਹੇਠ ਲਿਖੇ ਸਾਧਨ ਹਨ :—

(੧) **ਸਾਧ ਸੰਗਤ**— ਜਿੱਥੇ ਹਰੀ ਪ੍ਰਭੂ ਦੀ ਸਿਫ਼ਤੋ-ਸਲਾਹ ਦੀ ਹੀ ਚਰਚਾ ਹੁੰਦੀ

ਹੈ, ਪ੍ਰਭੂ ਦੀਆਂ ਵਡਿਆਈਆਂ ਦੀ ਵੀਚਾਰ ਹੁੰਦੀ ਹੈ; ਜਿਸ ਨਾਲ ਮਨੁੱਖੀ ਮਨ ਪ੍ਰੇਮ ਅਤੇ ਸ਼ਰਧਾ ਨਾਲ ਭਿਜਦਾ ਹੈ। ਪ੍ਰਭੂ-ਪ੍ਰੇਮ ਨਾਲ ਹੀ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ :—

ਅੰਤਰਿ ਪ੍ਰੇਮੁ, ਪਰਾਪਤਿ ਦਰਸਨੁ।। (ਮਾਰੂ, ਮ: ੧, ਪੰਨਾ ੧੦੩੨)

ਜਿਨ ਪ੍ਰੇਮ ਕੀਓ ਤਿਨਿ ਹੀ ਪ੍ਰਭ ਪਾਇਓ।। (ਅਕਾਲ ਉਸਤਤਿ, ਪਾ: ੧੦)

(੨) ਗੁਰਬਾਣੀ ਕੀਰਤਨ—ਕੀਰਤਨ ਨਾਲ ਮਨ ਇਕਾਗਰ ਹੁੰਦਾ ਹੈ ਅਤੇ ਪ੍ਰਭੂ-ਪਿਆਰ ਦੇ ਨਾਲ-ਨਾਲ ਅਨੰਦ ਰਸ ਦੀ ਪ੍ਰਾਪਤੀ ਹੁੰਦੀ ਹੈ ਜੋ ਪ੍ਰੇਮ ਪ੍ਰਾਪਤੀ ਵਿੱਚ ਹੋਰ ਉਛਾਲਾ ਲੈ ਆਉਂਦਾ ਹੈ :

ਜੀਵਤ ਸੇ ਪਰਵਾਣੁ ਹੋਏ, ਹਰਿ ਕੀਰਤਨਿ ਜਾਗੇ।।
ਸਾਧ ਸੰਗੁ ਜਿਨ ਪਾਇਆ, ਸੇਈ ਵਡਭਾਗੇ।।

(ਗਉੜੀ ਦੀ ਵਾਰ, ਮ: ੫, ਪੰਨਾ ੩੨੨)

(੩) ਗੁਰਬਾਣੀ ਦਾ ਸਮਝ ਸਹਿਤ ਪਾਠ—ਗੁਰਬਾਣੀ, ਆਤਮ-ਮਾਰਗ ਲਈ ਰਹਿਬਰੀ ਤੋਂ ਲੈ ਕੇ ਪੂਰਨ ਗਿਆਨ (ਪ੍ਰਭੂ-ਮਿਲਾਪ) ਤੱਕ ਸਹਾਈ ਹੁੰਦੀ ਹੈ। ਇਉਂ ਸਮਝੋ ਕਿ ਗੁਰਬਾਣੀ ਅੰਦਰ ਹੀ ਸਿਮਰਨ ਵਸਦਾ ਹੈ :

ਲੋਗੁ ਜਾਨੈ ਇਹੁ ਗੀਤੁ ਹੈ, ਇਹੁ ਤਉ ਬ੍ਰਹਮ ਬੀਚਾਰ।।

(ਗਉੜੀ, ਕਬੀਰ ਜੀਉ, ਪੰਨਾ ੩੩੫)

ਇਹ ਬਾਣੀ ਜੋ ਜੀਅਹੁ ਜਾਣੈ, ਤਿਸੁ ਅੰਤਰਿ ਰਵੈ ਹਰਿ ਨਾਮਾ।।

(ਬਿਲਾਵਲ, ਮ: ੩, ਪੰਨਾ ੭੯੭)

ਅੰਮ੍ਰਿਤ ਬਾਣੀ ਅਮਿਉ ਰਸੁ, ਅੰਮ੍ਰਿਤੁ ਹਰਿ ਕਾ ਨਾਉ।।

(ਸਲੋਕ, ਮ: ੫, ਪੰਨਾ ੯੬੩)

(੪) ਨਾਮ ਸਿਮਰਨ—ਇਹ "ਸੁਰਤਿ-ਸ਼ਬਦ" ਦਾ ਮਾਰਗ ਹੈ, ਜੋ ਆਤਮਾ ਤੇ ਪਰਮਾਤਮਾ ਦੇ ਸੁਮੇਲ ਵਿੱਚ ਮੁਕਦਾ ਹੈ—

(i) ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ।।
ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ।।

(ਆਸਾ, ਮ: ੩, ਪੰਨਾ ੪੪੧)

(ii) ਜਨ ਨਾਨਕ ਗੁਰਮੁਖਿ ਧਿਆਇਆ ਮੇਰੀ ਜਿੰਦੁੜੀਏ,
ਹਰਿ ਹਾਜਰੁ ਨਦਰੀ ਆਈਐ ਰਾਮ।।

(ਬਿਹਾਗੜਾ, ਮ: ੪, ਪੰਨਾ ੫੪੧)

ਇਸ ਪ੍ਰਕਾਰ ਉੱਪਰ ਵਰਨਣ ਕੀਤੇ ਸਾਧਨ, ਜਿੱਥੇ ਇਹ ਰਸ-ਮਈ, ਅਨੰਦ-ਮਈ, ਸੋਧ-ਮਈ ਅਤੇ ਸਹਿਜ-ਮਈ ਹਨ, ਉੱਥੇ ਇਹ ਗ੍ਰਹਿਸਤੀ ਜੀਵਨ ਵਿੱਚ ਅਪਨਾਉਣੇ

ਸੌਖੇ ਵੀ ਹਨ। ਹਰ ਇਸਤ੍ਰੀ-ਪੁਰਸ਼, ਜੋ ਵੀ ਇਸ ਸਹਿਜ ਮਾਰਗ ਨੂੰ ਅਪਣਾਏਗਾ, ਉਹ ਇਕੋ ਜਿਹਾ ਲਾਭ ਪ੍ਰਾਪਤ ਕਰ ਸਕਦਾ ਹੈ :

**ਜਾਤਿ ਅਜਾਤਿ ਜਪੈ ਜਨੁ ਕੋਇ।। ਜੋ ਜਾਪੈ ਤਿਸ ਕੀ ਗਤਿ ਹੋਇ।।**

(ਭੈਰਉ, ਮ:੫, ਪੰਨਾ ੧੧੫੦)

**ਜੋ ਜੋ ਜਪੈ ਤਿਸ ਕੀ ਗਤਿ ਹੋਇ।। ਸਾਧ ਸੰਗਿ ਪਾਵੈ ਜਨੁ ਕੋਇ।।**

(ਗਉੜੀ, ਸੁਖਮਨੀ, ਮ: ੫, ਪੰਨਾ ੨੭੪)

ਇਨ੍ਹਾਂ ਕਾਰਨਾਂ ਕਰਕੇ ਹੀ "ਨਾਨਕ ਨਾਮ ਸੁਖਾਲਾ" ਕਿਹਾ ਗਿਆ ਹੈ। ਨਾਮ ਸਿਮਰਨ ਦੀ ਸਾਧਨਾ ਲਈ ਕੁੱਝ ਉਚੇਚੀਆਂ ਸਾਵਧਾਨੀਆਂ ਵਰਤਣੀਆਂ ਪੈ ਸਕਦੀਆਂ ਹਨ। ਜਿਹਾ ਕਿ :— ਸ਼ੁਰੂ-ਸ਼ੁਰੂ ਦੇ ਅਭਿਆਸ ਲਈ (i) ਇਕਾਂਤ-ਸ਼ਾਂਤ ਮਾਹੌਲ (ii) ਨਿਯਮਬੱਧ ਲਗਾਤਾਰੀ ਅਭਿਆਸ ਅਤੇ (iii) ਖਾਣ-ਪੀਣ ਵਿੱਚ ਕੁੱਝ ਸੰਜਮ।

ਇਕਾਂਤ ਸ਼ਾਂਤ ਲਈ ਤਾਂ ਅੰਮ੍ਰਿਤ ਵੇਲਾ ਸਭ ਤੋਂ ਉੱਤਮ ਹੁੰਦਾ ਹੈ। ਲਗਾਤਾਰੀ ਅਭਿਆਸ, ਚੰਚਲ ਮਨ ਉੱਤੇ ਕਾਠੀ ਅਤੇ ਲਗਾਮ ਪਾਉਣ ਦੇ ਤੁਲ ਹੈ। ਖਾਣ-ਪੀਣ ਵਿੱਚ ਸੰਜਮ ਤੋਂ ਮੁਰਾਦ ਹੈ, ਤਾਮਸਕ ਵਸਤੂਆਂ ਦਾ ਪਰਹੇਜ਼ ਅਤੇ ਇਸ ਦੀ ਲੋੜ ਨੂੰ ਜੀਭ-ਸੁਆਦ ਤੋਂ ਮੁਕਤ ਰੱਖਿਆ ਜਾਵੇ। ਨਸ਼ੇ ਆਦਿ ਦਾ ਸੇਵਨ ਕਿਸੇ ਹਾਲਤ ਵਿੱਚ ਵੀ ਨਾ ਹੋਵੇ। ਸ਼ਾਕਾਹਾਰੀ ਭੋਜਨ (ਦੁੱਧ, ਦਹੀ, ਪਨੀਰ, ਹਰੀ ਸਬਜ਼ੀਆਂ ਅਤੇ ਫਲ) ਤਜਵੀਜ਼ ਤੌਰ ਤੇ, ਸਵੇਰ ਦਾ ਨਾਸ਼ਤਾ ਬੇਸ਼ਕ ਤਗੜਾ ਹੋਵੇ, ਜੋ ਸਰੀਰਕ ਕੰਮਾਂ ਨਾਲ ਸੌਖਾ ਹੀ ਹਜ਼ਮ ਹੋ ਸਕਦਾ ਹੈ। ਦੁਪਹਿਰ ਦਾ ਖਾਣਾ ਕੇਵਲ ਲੋੜ ਅਨੁਸਾਰ ਹੀ ਲਿਆ ਜਾਵੇ। ਰਾਤ ਦਾ ਖਾਣਾ ਲੋੜ ਤੋਂ ਘੱਟ ਹੀ ਲਿਆ ਜਾਵੇ ਜੋ ਸਵੇਰੇ ਜਾਗਣ ਲਈ ਸਹਾਈ ਸਿੱਧ ਹੁੰਦਾ ਹੈ ਅਤੇ ਰਾਤ ਦੇ ਘੱਟ ਖਾਣੇ ਦੀ ਕਮੀ ਤਗੜੇ ਨਾਸ਼ਤੇ ਨਾਲ ਪੂਰੀ ਕੀਤੀ ਜਾ ਸਕਦੀ ਹੈ। ਅਜਿਹਾ ਸੰਜਮ ਜਿੱਥੇ ਸਰੀਰਕ ਖੁਰਾਕ ਦੀ ਲੋੜ ਪੂਰੀ ਕਰਦਾ ਹੈ, ਉੱਥੇ ਗ੍ਰਿਹਸਤੀ ਜੀਵਨ ਲਈ ਮਾਫ਼ਿਕ ਵੀ ਬੈਠਦਾ ਹੈ। ਸੰਜਮੀ ਖ਼ੁਰਾਕ ਲਈ ਗੁਰੂ ਨਾਨਕ ਸਾਹਿਬ ਦਾ ਦੱਸਿਆ ਇਹ ਫ਼ਾਰਮੂਲਾ ਸਦਾ ਯਾਦ ਰੱਖਣਯੋਗ ਹੈ :

**ਬਾਬਾ ਹੋਰੁ ਖਾਣਾ ਖੁਸੀ ਖੁਆਰੁ।।**
**ਜਿਤੁ ਖਾਧੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ।।**

(ਸਿਰੀ, ਰਾਗੁ ਮ: ੧, ਪੰਨਾ ੧੬)

**ਸੁਰਤਿ-ਸ਼ਬਦ ਦਾ ਅਭਿਆਸ**—ਗੁਰੂ ਨਾਨਕ ਸਾਹਿਬ ਜੀ ਦਾ ਬਖ਼ਸ਼ਿਆ ਨਾਮ, "ਸੁਰਤਿ-ਸ਼ਬਦ" ਦਾ ਅਭਿਆਸ ਹੈ। ਸਿਧਾਂ ਨਾਲ ਕੀਤੀ ਗੋਸ਼ਟੀ ਵਿੱਚ, ਸਿੱਧਾਂ ਵੱਲੋਂ ਕੀਤੇ ਪ੍ਰਸ਼ਨ ਦੇ ਉੱਤਰ ਵਿੱਚ, ਗੁਰੂ ਨਾਨਕ ਸਾਹਿਬ ਜੀ ਨੇ "ਸੁਰਤਿ-ਸ਼ਬਦ" ਦੀ ਹੀ ਸਿਮਰਨ-ਜੁਗਤੀ ਦੱਸੀ ਸੀ :—

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥

ਸੁਰਤਿ ਸਬਦਿ ਭਵ ਸਾਗਰੁ ਤਰੀਐ, ਨਾਨਕ ਨਾਮੁ ਵਖਾਣੇ॥

(ਰਾਮਕਲੀ, ਮ: ੧, ਸਿਧ ਗੋਸਟਿ, ਪੰਨਾ ੯੩੮)

"ਸੁਰਤਿ ਸ਼ਬਦਿ" ਅਭਿਆਸ ਹੀ ਮੁਕਤ-ਮੰਡਲ ਵਿੱਚ ਨਿਵਾਸ ਕਰਾ ਸਕਦਾ ਹੈ। ਪ੍ਰੰਤੂ ਇਸ ਅਭਿਆਸ ਵਿੱਚ ਸ਼ਬਦ ਕਿਹੜਾ ਹੋਵੇ ? ਕੀ ਇਸ ਪ੍ਰਤੀ, ਗੁਰਮਤਿ ਰਾਹੀਂ ਕੋਈ ਸੰਕੇਤ ਜਾਂ ਸਿਫਾਰਸ਼ ਮਿਲਦੀ ਹੈ ? ਵੇਖਣ ਵਿੱਚ ਤਾਂ ਇਹ ਆਇਆ ਹੈ ਕਿ ਸ਼ਬਦ ਜਾਂ ਮੰਤਰ ਪ੍ਰਤੀ ਵੱਖ-ਵੱਖ ਢੰਗ ਅਪਣਾਏ ਜਾਂਦੇ ਹਨ। ਜਿਹਾ ਕਿ : (i) ਬਹੁਤ ਸਜਣ "ਸਤਿਨਾਮ ਵਾਹਿਗੁਰੂ" ਜਪਦੇ ਹਨ। (ii) ਕਈ "ਮੂਲ ਮੰਤ੍ਰ" ਨੂੰ ਆਧਾਰ ਮੰਨਦੇ ਹਨ। (iii) ਕਈ "੧ੳ ਵਾਹਿਗੁਰੂ" ਸ਼ਬਦ ਦਾ ਅਭਿਆਸ ਕਰਦੇ ਹਨ ਅਤੇ ਕਈ ਅਜਿਹਿਆਂ ਨਾਲ ਵੀ ਭੇਟ ਹੋਈ ਹੈ ਜੋ ਗੁਰੂ ਨਾਨਕ ਸਾਹਿਬ ਜੀ ਨੂੰ ਇਸ਼ਟ ਮੰਨ ਕੇ, ਗੁਰੂ ਸਾਹਿਬ ਜੀ ਦੀ ਕਲਪਿਤ ਤਸਵੀਰ ਨੂੰ ਸਾਹਮਣੇ ਰੱਖ ਕੇ "ਧੰਨ ਗੁਰੂ ਨਾਨਕ" ਦੀ ਧੁਨੀ ਲਾਉਂਦੇ ਹਨ। ਇਹ ਅਲੱਗ-ਅਲੱਗ ਢੰਗ ਸ਼ਾਇਦ ਇਸ ਗੱਲ ਦਾ ਨਤੀਜਾ ਹੋਣ ਕਿ ਵੱਖ-ਵੱਖ ਸੰਤਾਂ ਡੇਰਿਆਂ ਤੋਂ ਅਜਿਹੇ ਢੰਗ ਦੱਸੇ ਜਾਂਦੇ ਹੋਣ। ਵਾਹਿਗੁਰੂ ਅਕਾਲ ਪੁਰਖ, ਕਿਉਂਕਿ ਸਰਬ ਗੁਣੀ ਨਿਧਾਨ ਹਨ ਇਸ ਲਈ ਉਸ ਦੇ ਅਨੇਕਾਂ ਹੀ ਗੁਣ-ਵਾਚਕ ਨਾਮ ਹਨ, ਜੋ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ ਅਤੇ 'ਜਾਪੁ ਸਾਹਿਬ' ਤੇ 'ਅਕਾਲ ਉਸਤਤਿ' ਵਿੱਚ ਗੁਰੂ ਗੋਬਿੰਦ ਸਿੰਘ ਜੀ ਵਲੋਂ ਸੰਬੋਧਨ ਕੀਤੇ ਗਏ ਹਨ। ਗੁਣਵਾਚਕ ਨਾਮ ਦੇ ਅਭਿਆਸ ਨਾਲ ਉਹ ਗੁਣ ਮਨ ਅੰਦਰ ਨਿਵਾਸ ਕਰ ਜਾਂਦੇ ਹਨ ਅਤੇ "ਗੁਣ ਕਹਿ ਗੁਣੀ ਸਮਾਵਣਿਆ" ਵਾਲੀ ਗੱਲ ਸਾਕਾਰ ਹੁੰਦੀ ਹੈ ਅਤੇ ਇਹ ਫ਼ਾਰਮੂਲਾ ਮਨ ਦੀ ਇੱਕ ਸ਼ਕਤੀ ਦਾ ਆਧਾਰ ਹੁੰਦਾ ਹੈ ਕਿ "ਏ ਮਨ ਜੈਸਾ ਸੇਵਹਿ ਤੈਸਾ ਹੋਵਹਿ, ਤੇਹੇ ਕਰਮ ਕਮਾਇ" ਪ੍ਰੰਤੂ ਗੁਰਸਿੱਖ ਨੂੰ ਇਹ ਗੱਲ ਨਹੀਂ ਭੁਲਣੀ ਚਾਹੀਦੀ ਕਿ ਅੰਮ੍ਰਿਤ ਛਕਾਣ ਵੇਲੇ ਜੋ "ਗੁਰਮੰਤ੍ਰ" ਅਤੇ "ਮੂਲ-ਮੰਤਰ" ਦ੍ਰਿੜ ਕਰਾਇਆ ਜਾਂਦਾ ਹੈ, ਉਸਦਾ ਜਾਪ ਵੀ ਸੁਰਤ ਨੂੰ ਪਕਾਉਣ ਤੇ ਮਨ ਦੀ ਇਕਾਗਰਤਾ ਪ੍ਰਾਪਤ ਕਰਨ ਵਿੱਚ ਸਹਾਈ ਹੁੰਦਾ ਹੈ।

**ਨਾਮ ਸਿਮਰਨ ਦੀ ਜੁਗਤੀ**—ਸਿਮਰਨ ਦਾ ਅਰਥ ਹੈ ਯਾਦ ਕਰਨਾ। ਨਾਮ ਸਿਮਰਨ ਤੋਂ ਮੁਰਾਦ ਹੁੰਦੀ ਹੈ ਪ੍ਰਭੂ ਦੀ ਯਾਦ। ਮਨੋਵਿਗਿਆਨ ਅਨੁਸਾਰ ਜੇ ਕਿਸੇ ਦੀ ਮਨ ਅੰਦਰ ਯਾਦ ਆਵੇ ਤਾਂ ਉਸਦੀ ਯਾਦ ਦੇ ਨਾਲ-ਨਾਲ ਆਪਣੇ ਮਨ ਵਿੱਚ ਉਸ ਦੀ ਤਸਵੀਰ ਵੀ ਉਤਾਰਦੇ ਹਾਂ ਅਤੇ ਉਸ ਦੇ ਗੁਣ, ਔਗੁਣ ਵੀ ਸਾਹਮਣੇ ਆ ਜਾਂਦੇ ਹਨ ਅਤੇ ਜਿਸ ਭਾਵਨਾ ਨਾਲ ਯਾਦ ਕਰੀਏ ਤਾਂ ਉਸੇ ਤਰ੍ਹਾਂ ਦੀ ਤਸਵੀਰ ਸਾਡੇ ਅੰਦਰ ਅੰਕਿਤ ਹੋ ਜਾਂਦੀ ਹੈ। ਭਾਵ ਸਾਡਾ ਮਨ ਵੀ ਓਹੋ ਜਿਹਾ ਬਣ ਕੇ ਓਹੋ ਜਿਹੀ ਤਰਜ਼ ਦੀ ਸ਼ਕਲ-ਸੂਰਤ ਪੇਸ਼ ਕਰਦਾ ਹੈ। ਇਸੇ ਤਰ੍ਹਾਂ ਜੇ ਕਿਸੇ ਦੀ ਲਗਾਤਾਰ ਯਾਦ ਆਉਂਦੀ ਰਹੇ, ਤਾਂ ਸਾਡਾ ਮਨ-ਸ਼ੀਸ਼ਾ ਵੀ ਉਸ ਨੂੰ ਲਗਾਤਾਰ ਉਸੇ ਰੂਪ ਵਿੱਚ ਦਰਸਾਉਂਦਾ

ਰਹਿੰਦਾ ਹੈ। ਇਸ ਨੂੰ ਮਨ ਦੀ ਇਕਾਗਰਤਾ ਕਹਿੰਦੇ ਹਾਂ। ਜੇ ਪ੍ਰਭੂ ਦਾ ਸਿਮਰਨ ਕਰੀਏ ਤਾਂ ਉਸ ਨਿਰ-ਆਕਾਰ ਦਾ ਗੁਣ-ਸਰੂਪ ਹੀ ਮਨ ਦੇ ਅੰਦਰ ਸਿਰਜਦਾ ਹੈ ਅਤੇ ਲਗਾਤਾਰ ਸਿਫ਼ਤੋ ਸਲਾਹ ਦੀ ਮੁਹਾਰਨੀ ਸਦਕਾ ਸਾਡੇ ਮਨ ਨੂੰ ਵੀ ਓਹੋ ਜਿਹਾ ਸਰੂਪ ਮਿਲ ਜਾਂਦਾ ਹੈ। ਇਸ ਲਈ ਪ੍ਰਭੂ ਦੀ ਲਗਾਤਾਰੀ ਯਾਦ ਹੀ ਸਾਨੂੰ ਉਸ ਪ੍ਰਭੂ ਸਰੂਪ ਵਿੱਚ ਲੀਨ ਕਰ ਸਕਦੀ ਹੈ। ਜੇ ਕਰ ਉੱਚੀ-ਉੱਚੀ ਬੋਲ ਕੇ ਆਪਣੇ ਗੁਣ-ਸਾਗਰ ਪ੍ਰਭੂ ਨੂੰ ਯਾਦ ਕਰੀਏ ਤਾਂ ਇਸ ਨੂੰ ਨਾਮ ਜਪਣਾ ਆਖਦੇ ਹਾਂ ਅਤੇ ਜੇ ਆਪਣੇ ਅੰਤਰ ਆਤਮੇ ਯਾਦ ਕਰੀਏ ਤਾਂ ਇਸਨੂੰ ਸਿਮਰਨ ਆਖਦੇ ਹਾਂ। ਜੇ ਯਾਦ ਵਿੱਚ ਲੀਨ ਹੋਏ ਰਹੀਏ ਤਾਂ ਇਸਨੂੰ ਸਮਾਧੀ-ਸਥਿਤ ਆਖਦੇ ਹਾਂ। ਮਨ ਨੂੰ ਸਿਮਰਨ ਅਵਸਥਾ ਤੱਕ ਲੈ ਜਾਣ ਲਈ ਨਾਮ ਜਾਪ ਕਰਨਾ ਉੱਤਮ ਹੈ, ਜੋ ਸਿਮਰਨ (ਅੰਤਰ ਆਤਮੇ) ਤੱਕ ਪਹੁੰਚਾ ਦਿੰਦਾ ਹੈ। ਅੰਤਰ-ਆਤਮੇ ਸਿਮਰਨ ਦਾ ਲਗਾਤਾਰੀ ਅਭਿਆਸ ਇਕ ਦਿਨ ਸਮਾਧੀ ਸਥਿਤ ਤੱਕ ਪਹੁੰਚਾ ਦਿੰਦਾ ਹੈ। ਇਸ ਪ੍ਰਕਾਰ ਸਿਮਰਨ ਸਾਡੇ ਜੀਵਨ ਭਰ ਦਾ ਹੀ ਨਿਸ਼ਚਿਤ ਉੱਦਮ ਹੈ ਜਿਸ ਤੋਂ ਅਵੇਸਲੇ ਰਹਿਣ ਦਾ ਅਰਥ, ਮਨੁੱਖੀ ਜਨਮ ਤੋਂ ਹੀ ਮੁੱਖ ਮੋੜਨ ਵਾਲੀ ਗੱਲ ਹੁੰਦੀ ਹੈ। ਇਸ ਸਬੰਧ ਵਿੱਚ ਗੁਰੂ ਅਰਜੁਨ ਸਾਹਿਬ ਜੀ ਨੇ ਚਿਤਾਵਨੀ ਦਿੱਤੀ ਹੈ ਕਿ :

"ਅਵਰਿ ਕਾਜ ਤੇਰੈ ਕਿਤੈ ਨ ਕਾਮ।। ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ।।

(ਆਸਾ, ਮ: ੫)

**ਸਿਮਰਨ ਵਿੱਚ ਅੜਚਨਾਂ**—ਅਕਾਲ ਪੁਰਖ ਵਲੋਂ ਜੋ ਕੋਈ ਅਮੁੱਲੀ ਦਾਤ ਮਨੁੱਖ ਦੀ ਝੋਲੀ ਪੈਂਦੀ ਹੈ ਉਹ ਨਾਮ ਸਿਮਰਨ ਹੀ ਹੈ ਕਿਉਂਕਿ ਇਸ ਦੇ ਸਦਕੇ ਹੀ ਮਨੁੱਖ ਦਾ ਵਾਹਿਗੁਰੂ ਨਾਲ ਮਿਲਾਪ ਹੋ ਸਕਦਾ ਹੈ। ਇਸ ਲਈ ਅਜਿਹੀ ਦਾਤ ਲੈਣ ਲਈ ਜੇ ਸਾਨੂੰ ਜੀਵਨ ਭਰ ਵੀ ਉੱਦਮ ਭਰਪੂਰ ਸੰਘਰਸ਼ ਕਰਨਾ ਪਵੇ ਤਾਂ ਵੀ ਸੌਦਾ ਸਸਤਾ ਹੀ ਸਮਝੋ। ਕਿਸੇ ਬਹੁਮੁੱਲੀ ਚੀਜ਼ ਨੂੰ ਜੇ ਪ੍ਰਾਪਤ ਕਰਨਾ ਹੋਵੇ ਤਾਂ ਮੁਸ਼ਕਲਾਂ, ਔਕੜਾਂ ਜਾਂ ਅੜਚਨਾਂ ਦਾ ਸਾਹਮਣਾ ਤਾਂ ਕਰਨਾ ਹੀ ਪੈਂਦਾ ਹੈ। ਚਾਹੇ ਉਹ ਸਰੀਰਕ ਔਕੜ ਹੋਵੇ, ਚਾਹੇ ਥੁੜ੍ਹ ਅਤੇ ਸਮਰਥਾ ਦੀ ਮੁਸ਼ਕਿਲ ਹੋਵੇ ਅਤੇ ਜਾਂ ਕਠਿਨ ਮਿਹਨਤ ਤੇ ਮੁਸ਼ੱਕਤ ਦੀ ਅੜਚਨ ਹੋਵੇ। ਇਸੇ ਤਰ੍ਹਾਂ ਨਾਮ ਸਿਮਰਨ ਜਿਹੀ ਅਮੁੱਲੀ ਦਾਤ ਦੀ ਪ੍ਰਾਪਤੀ ਲਈ ਜੇ ਕੋਈ ਔਕੜ ਜਾਂ ਅੜਚਨ ਸਾਹਮਣੇ ਆ ਖਲੋਵੇ ਤਾਂ ਛੱਡ ਬਹਿਣ ਦੀ ਥਾਂ ਕੁਝ ਜੁਗਤੀਆਂ ਨੂੰ ਅਪਨਾ ਕੇ ਵੀ ਹੱਲ ਲੱਭਣ ਦਾ ਉੱਦਮ ਨਹੀਂ ਛੱਡਣਾ ਚਾਹੀਦਾ। ਆਪਣੇ ਸ੍ਵੈ-ਵਿਸ਼ਵਾਸ ਅਤੇ ਸੱਚੀ ਲਗਨ ਨੂੰ ਅੜਚਨਾਂ ਤੋਂ ਕਦੀ ਹੌਲਾ ਜਾਂ ਊਣਾ ਨਾ ਸਮਝੋ। ਫਿਰ ਤੁਹਾਡੇ ਬੱਲੇ ਹੀ ਬੱਲੇ। ਕੁਝ ਸੁਭਾਵਿਕ ਅੜਚਨਾਂ ਅਤੇ ਉਨ੍ਹਾਂ ਉੱਤੇ ਫ਼ਤਹਿ ਪਾਉਣ ਦੀਆਂ ਜੁਗਤੀਆਂ ਦਾ ਵਰਣਨ ਕੀਤਾ ਜਾਂਦਾ ਹੈ :—

**ਅੜਚਨਾਂ**—(i) ਮਨ ਕਿਉਂਕਿ ਰੰਗਾ ਰੰਗ ਦੀਆਂ ਸੰਸਾਰਕ ਖੇਡਾਂ ਦਾ ਖਿਡਾਰੀ ਹੁੰਦਾ ਹੈ ਇਸ ਲਈ ਸਿਮਰਨ ਦੀਆਂ ਮੁੱਢਲੀ ਅਲੂਣੀ ਸਿੱਲ ਚਟਣ ਜਿਹੀਆਂ ਮਿਹਨਤਾਂ

ਲਈ ਤਿਆਰ ਨਹੀਂ ਹੁੰਦਾ। ਜੇ ਸਿਮਰਨ ਦੀ ਲੋੜ ਤੋਂ ਭਲੀ-ਭਾਂਤ ਪ੍ਰਭਾਵਿਤ ਹੋ ਕੇ ਨਾਮ ਜਪਣਾ ਸ਼ੁਰੂ ਕਰੀਏ ਤਾਂ ਵੀ ਮਨ ਥਕਾਵਟ ਵਿੱਚ ਉਭ ਜਾਂਦਾ ਹੈ ਤੇ ਫਿਰ ਸੰਸਾਰਕ ਖ਼ਿਆਲਾਂ ਦੀ ਪੈੜ ਪੈ ਜਾਂਦਾ ਹੈ।

(ii) ਜੇ ਮਨ ਨੂੰ ਜਕੜ ਕੇ ਸੁਚੇਤ ਰੂਪ ਵਿੱਚ ਨਾਮ ਜਾਪ ਵਿੱਚ ਜੁਟਾਇਆ ਜਾਵੇ ਤਾਂ ਉਸ ਅੰਦਰੋਂ ਲੁਕੇ ਛੁਪੇ ਮੈਲੇ ਫੁਰਨੇ ਫਿਰ ਉਤਪੰਨ ਹੋਣ ਲੱਗ ਪੈਂਦੇ ਹਨ। (iii) ਜੇਕਰ ਵਾਰ-ਵਾਰ ਮਨ ਨੂੰ ਹੋਰ ਪਾਸਿਆਂ ਤੋਂ ਸੰਕੋਚ ਕੇ ਨਾਮ ਜਪਣ ਲਈ ਪ੍ਰੇਰਤ ਕੀਤਾ ਵੀ ਜਾਵੇ ਤਾਂ ਨੀਂਦ ਜਿਹੇ ਵਿਘਨ ਦਾ ਸ਼ਿਕਾਰ ਬਣ ਖਲੋਂਦਾ ਹੈ। ਅਜਿਹੀਆਂ ਅੜਚਨਾਂ ਅੱਗੇ ਆਪਣੀ ਲਗਨ ਦੇ ਹਥਿਆਰ ਨਹੀਂ ਸੁੱਟ ਦੇਣੇ ਚਾਹੀਦੇ। ਹੇਠ ਲਿਖੀਆਂ ਜੁਗਤੀਆਂ ਵਰਤ ਕੇ ਵੇਖੋ ਅਤੇ ਕਰਨ ਕਾਰਨ ਸਮਰਥ ਵਾਹਿਗੁਰੂ ਉੱਤੇ ਪੂਰਨ ਭਰੋਸਾ ਰੱਖੋ, ਜੋ ਅਵੱਸ਼ ਹੀ ਆਪਦੀ ਸ੍ਵੈ-ਮਾਨਤਾ ਨੂੰ ਜਗਾਏਗਾ ਅਤੇ ਸ੍ਵੈ-ਵਿਸ਼ਵਾਸ ਨੂੰ ਬਲ ਬਖ਼ਸ਼ੇਗਾ :

**ਜੁਗਤੀਆਂ**—(i) ਥਕਾਵਟ ਕਰਕੇ ਜੇ ਮਨ ਉੱਖੜ ਖਲੋਵੇ ਤਾਂ ਇਸ ਨੂੰ ਗੁਰਬਾਣੀ ਦੀ ਵੀਚਾਰ ਵਿੱਚ ਪਾ ਦੇਵੋ ਜਾਂ ਨਿਰਮਾਣ ਅਰਦਾਸਾਂ ਕੀਤੀਆਂ ਜਾਣ। ਦੋਹਾਂ ਵਿੱਚ ਮਨ ਪਸੀਜਦਾ ਤੇ ਪਿਘਲਦਾ ਹੈ। ਪਸੀਜਿਆ ਤੇ ਪਿਘਲਿਆ ਮਨ ਸ਼ੁਭ ਮੱਤ ਵਲ ਪ੍ਰੇਰਿਆ ਜਾਂਦਾ ਹੈ ਅਤੇ ਮੁੜ ਚੜ੍ਹਦੀ ਕਲਾ ਵਿੱਚ ਪਰਤ ਆਉਂਦਾ ਹੈ।

(ii) ਜੇ ਮਲੀਨ ਫੁਰਨੇ ਉੱਭਰਨ ਤਾਂ ਇਉਂ ਸਮਝੋ ਕਿ ਜਿਵੇਂ ਮੈਲੇ ਕੱਪੜੇ ਨੂੰ ਸਾਬਣ ਨਾਲ ਜੇ ਧੋਈਏ ਤਾਂ ਪਹਿਲੇ ਪਹਿਲ ਤਾਂ ਕੱਪੜੇ ਦੀ ਮੈਲ ਹੀ ਉੱਗਲ ਕੇ ਨਿਕਲਦੀ ਹੈ। ਜੇ ਹੋਰ ਵਧੇਰੇ ਵਾਰ-ਵਾਰ ਸਾਬਣ ਰਗੜੀਏ ਤਾਂ ਕਿਤੇ ਕੁਝ ਚਿਰ ਬਾਅਦ ਹੀ ਕੱਪੜਾ ਸਾਫ਼ ਤੇ ਸੁੱਥ ਨਿਖਰਦਾ ਹੈ। ਇਸੇ ਤਰ੍ਹਾਂ ਲਗਾਤਾਰੀ ਸਿਮਰਨ ਨਾਲ ਮਨ ਦੀ ਮੈਲ ਆਖ਼ਿਰ ਨਿਕਲ ਹੀ ਜਾਂਦੀ ਹੈ। ਸਿਮਰਨ ਵਧੇਰੇ ਚੌਕਸੀ ਨਾਲ ਜਾਰੀ ਰੱਖਣਾ ਅਤੀ ਜ਼ਰੂਰੀ ਹੈ। ਨਿਰਾਸਤਾ ਦੂਰ ਹੋ ਜਾਵੇਗੀ।

(iii) ਜੇ ਨੀਂਦ ਦਾ ਗਲਬਾ ਪੈਂਦਾ ਜਾਪੇ ਤਾਂ ਨਾਮ-ਜਾਪ ਉੱਚਾ-ਉੱਚਾ ਕਰਨਾ ਚਾਹੀਦਾ ਹੈ ਅਤੇ ਅਭਿਆਸ ਦਾ ਸਮਾਂ ਹੌਲੀ-ਹੌਲੀ ਵਧਾਉਣਾ ਚਾਹੀਦਾ ਹੈ । ਯਾਦ ਰੱਖੋ ਕਿ ਮਨ ਅਤੀ ਚੰਚਲ ਹੈ। ਇਹ ਕਈ ਪ੍ਰਕਾਰ ਦੀਆਂ ਚਾਲਾਂ ਨਾਲ ਬੇਲਗਾਮ ਰਹਿਣਾ ਲੋੜਦਾ ਹੈ ਅਤੇ ਮਾਇਆ ਦੀਆਂ ਰੰਗੀਨੀਆਂ ਵਿੱਚ ਲੀਨ ਹੋਣ ਨੂੰ ਪਹਿਲ ਦਿੰਦਾ ਹੈ। ਇਸ ਉੱਤੇ ਦ੍ਰਿੜਤਾ ਨਾਲ ਨਾਮ-ਜਾਪ ਦੀ ਲਗਾਮ ਅਤੇ ਕਾਠੀ ਪਾਉਣ ਲਈ ਚੌਕਸੀ ਦੀ ਲੋੜ ਤੋਂ ਅਣ-ਗਹਿਲੀ ਨਹੀਂ ਵਰਤਣੀ ਚਾਹੀਦੀ। ਗੁਰੂ ਅਰਜੁਨ ਸਾਹਿਬ ਜੀ ਦੇ ਇਸ ਫ਼ੁਰਮਾਣ ਉੱਤੇ ਪਹਿਰਾ ਦੇਣਾ ਚਾਹੀਦਾ ਹੈ :

ਮਨ ਖੁਟਹਰ ਤੇਰਾ ਨਹੀ ਬਿਸਾਸੁ, ਤੂ ਮਹਾ ਉਦਮਾਦਾ।।
ਖਰ ਕਾ ਪੈਖਰੁ ਤਉ ਛੁਟੈ, ਜਉ ਊਪਰਿ ਲਾਦਾ।।

(ਬਿਲਾਵਲੁ, ਮ: ੫, ਪੰਨਾ ੮੧੫)

(iv) ਮਨ ਦੇ ਕਾਬੂ (ਇਕਾਗਰਤਾ) ਲਈ ਅੰਮ੍ਰਿਤ ਵੇਲੇ ਇਕਾਂਤ-ਸ਼ਾਂਤ ਜਗ੍ਹਾ ਤੇ ਨਾਮ ਅਭਿਆਸ ਕੀਤਾ ਜਾਵੇ। ਗ੍ਰਹਿਸਤੀ ਨੂੰ ਘਰ ਵਿੱਚ ਹੀ ਕੋਈ ਅਜਿਹੀ ਜਗ੍ਹਾ ਨੀਯਤ ਕਰ ਲੈਣੀ ਚਾਹੀਦੀ ਹੈ। ਜਦੋਂ ਅਭਿਆਸ ਪਰਪੱਕ ਹੋ ਜਾਵੇ ਤਾਂ ਹਰ ਸਮਾਂ ਹੀ ਸਿਮਰਨ ਲਈ ਉੱਤਮ ਹੋ ਜਾਂਦਾ ਹੈ।

(v) ਯਕੀਨ ਰੱਖੋ ਕਿ ਜੇ ਮਨੁੱਖ ਪੂਰਨ ਸ਼ਰਧਾ ਅਤੇ ਲਗਨ ਨਾਲ, ਸਿਮਰਨ ਅਭਿਆਸ ਵੱਲ ਇੱਕ ਕਦਮ ਵੀ ਪੁੱਟਦਾ ਹੈ ਤਾਂ ਕਿਰਪਾਲੂ ਵਾਹਿਗੁਰੂ ਅਜਿਹੇ ਉੱਦਮੀ ਨੂੰ ਕਈ ਗੁਣਾਂ ਵੱਧ ਉਤਸ਼ਾਹ ਤੇ ਉੱਨਤੀ ਬਖ਼ਸ਼ਦਾ ਹੈ :

ਚਰਨ ਸਰਨ ਗੁਰ ਏਕ ਪੈਂਡਾ ਜਾਇ ਚਲ।।
ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤੁ ਹੈ।।
ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ।।
ਸਿਮਰਨ ਤਾਂਹਿ ਬਾਰੰਬਾਰ ਗੁਰੁ ਹੇਤ ਹੈ।। (ਕਬਿਤ ਭਾ: ਗੁਰਦਾਸ ਜੀ)

**ਮਨ-ਸ਼ੰਕੇ**—ਨਾਮ ਸਿਮਰਨ ਸਬੰਧੀ ਕਿਸੇ ਪ੍ਰਕਾਰ ਦੇ ਸ਼ੰਕੇ ਜੇ ਉਤਪੰਨ ਹੋਣ ਤਾਂ ਇਨ੍ਹਾਂ ਦੀ ਨਿਵਿਰਤੀ ਕਰ ਲੈਣੀ ਅਤੀ ਜ਼ਰੂਰੀ ਹੈ ਕਿਉਂਕਿ ਇਹ ਅਭਿਆਸੀ ਦਾ ਵਿਸ਼ਵਾਸਘਾਤ ਕਰਦੇ ਹਨ। ਅਭਿਆਸੀ ਨੂੰ ਇਹ ਸ਼ੰਕੇ ਕਿਸੇ ਪਾਸੇ (ਦੀਨ ਜਾਂ ਦੁਨੀਆਂ) ਜੋਗਾ ਨਹੀਂ ਰਹਿਣ ਦਿੰਦੇ ਜਿਵੇਂ ਕਿ ਛੇਕਾਂ ਵਾਲੀ ਬੇੜੀ ਪੂਰ ਨੂੰ ਪਾਰ ਕਿਨਾਰੇ ਲੈ ਜਾਣ ਦੀ ਥਾਂ ਤੇ ਅੱਧ ਵਿਚਾਲੇ ਹੀ ਲੈ ਡੁੱਬਦੀ ਹੈ। ਸ਼ੰਕਿਆਂ ਦੀ ਨਿਵਿਰਤੀ ਲਈ ਗੁਰਬਾਣੀ ਹਰ ਪ੍ਰਕਾਰ ਦੀ ਰਹਿਬਰੀ ਕਰਦੀ ਹੈ ਕਿਉਂਕਿ ਗੁਰਬਾਣੀ ਵਿਚ ਆਤਮ ਗਿਆਨੀਆਂ ਦੇ ਆਤਮਕ ਨਿਰਣੇ ਹੁੰਦੇ ਹਨ।

**ਨਾਮ ਸਿਮਰਨ ਦੇ ਲਾਭ ਅਤੇ ਬਰਕਤਾਂ**—ਆਤਮ ਦਰਸੀ ਗੁਰੂ ਸਾਹਿਬਾਨ ਅਤੇ ਭਗਤਾਂ ਦੇ ਨਿਰਣੇ ਅਨੁਸਾਰ ਨਾਮ ਸਿਮਰਨ ਨੂੰ ਮਨੁੱਖੀ ਜੀਵਨ ਦਾ ਮੁੱਢਲਾ ਤੇ ਮੁੱਖ ਪ੍ਰਯੋਜਨ ਵਖਾਨਿਆ ਗਿਆ ਹੈ। ਮਨੁੱਖੀ ਜੀਵਨ ਦੀ ਸਫ਼ਲਤਾ ਦਾ ਕੇਵਲ ਇਹੀ ਵਸੀਲਾ ਹੈ ਕਿਉਂਕਿ ਇਹੀ ਵਸੀਲਾ ਨਿੱਜ ਆਪੇ ਦੀ ਪਛਾਣ ਕਰਦਾ ਹੈ। ਇਸ ਗੱਲ ਤੋਂ ਹੀ ਨਾਮ ਸਿਮਰਨ ਦੀ ਵਿਸ਼ੇਸ਼ਤਾ ਪ੍ਰਕਾਸ਼ਮਾਨ ਹੁੰਦੀ ਹੈ। ਮਨੁੱਖ ਦੀ ਪ੍ਰਬਲ ਇੱਛਾ ਸਦਾ ਇਹੀ ਰਹੀ ਹੈ ਕਿ ਉਸਨੂੰ ਸੁੱਖ ਆਰਾਮ ਅਤੇ ਖ਼ੁਸ਼ੀਆਂ ਹੀ ਨਸੀਬ ਹੁੰਦੀਆਂ ਰਹਿਣ। ਨਾਮ ਸਿਮਰਨ ਅਜਿਹੀ ਸ਼ਕਤੀ ਹੈ ਕਿ ਜਿਸ ਦੀ ਬਰਕਤ ਨਾਲ ਮਨੁੱਖ ਨੂੰ ਸਭ ਕੁਝ ਪ੍ਰਾਪਤ ਹੋ ਸਕਦਾ ਹੈ। ਆਤਮ ਦਰਸੀਆਂ ਨੇ ਨਾਮ ਸਿਮਰਨ ਦੀ ਅਜਿਹੀ ਸ਼ਕਤੀ ਦੀ ਪੁਸ਼ਟੀ ਕੀਤੀ ਹੈ ਜੋ ਮਨੁੱਖ ਦੀ ਹਰ ਇੱਛਾ ਪੂਰਨ ਕਰਨ ਦੇ ਸਮਰੱਥ ਹੈ :—

**(੧) ਸਰਬ ਇੱਛਾ ਪੂਰਕ-ਨਾਮ :**

(i) ਇਛਾ ਪੂਰਕੁ ਸਰਬ ਸੁਖਦਾਤਾ ਹਰਿ, ਜਾ ਕੈ ਵਸਿ ਹੈ ਕਾਮਧੇਨਾ।।
ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ।।੧।।

ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ॥
ਹਲਤਿ ਪਲਤਿ ਮੁਖ ਊਜਲ ਹੋਈ ਹੈ,
ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ।ਰਹਾਉ॥

(ਧਨਾਸਰੀ, ਮ: ੪, ਪੰਨਾ ੬੬੯)

(੨) ਸਰਬ ਰੋਗ ਅਉਖਧ ਨਾਮ :

(i) ਹਰਿ ਹਰਿ ਨਾਮੁ ਦੀਓ ਦਾਰੂ॥ ਤਿਨਿ ਸਗਲਾ ਰੋਗੁ ਬਿਦਾਰੂ॥

(ਸੋਰਠਿ, ਮ: ੫, ਪੰਨਾ ੬੨੨)

(ii) ਤਾਪ ਪਾਪ ਸੰਤਾਪ ਬਿਨਾਸੇ॥ ਹਰਿ ਸਿਮਰਤ ਕਿਲਵਿਖ ਸਭਿ ਨਾਸੇ॥

(ਬਿਲਾਵਲੁ, ਮ: ੫, ਪੰਨਾ ੮੦੬)

(iii) ਅਉਖਧੁ ਹਰਿ ਕਾ ਨਾਮੁ ਹੈ, ਜਿਤੁ ਰੋਗੁ ਨ ਵਿਆਪੈ॥
ਸਾਧ ਸੰਗਿ ਮਨਿ ਤਨਿ ਹਿਤੈ, ਫਿਰਿ ਦੂਖੁ ਨ ਜਾਪੈ॥

(ਬਿਲਾਵਲੁ, ਮ: ੫, ਪੰਨਾ ੮੧੪)

(੩) ਹਰਿ ਨਾਮ ਸ੍ਰੇਸ਼ਟ ਧਨ :

(i) ਏਕੋ ਨਿਹਚਲ ਨਾਮ ਧਨੁ, ਹੋਰੁ ਧਨੁ ਆਵੈ ਜਾਇ॥
ਇਸੁ ਧਨ ਕਉ ਤਸਕਰੁ ਜੋਹਿ ਨ ਸਕਈ, ਨਾ ਓਚਕਾ ਲੈ ਜਾਇ॥
ਇਹੁ ਹਰਿ ਧਨੁ ਜੀਐ ਸੇਤੀ ਰਵਿ ਰਹਿਆ, ਜੀਐ ਨਾਲੇ ਜਾਇ॥

(ਗੂਜਰੀ ਕੀ ਵਾਰ, ਮ: ੩, ਪੰਨਾ ੫੧੧)

(ii) ਐਸਾ ਹਰਿ ਧਨੁ ਸੰਚੀਐ ਭਾਈ॥
ਭਾਹਿ ਨ ਜਾਲੈ, ਜਲਿ ਨਹੀ ਡੂਬੈ, ਸੰਗੁ ਛੋਡਿ ਕਰਿ ਕਤਹੁ ਨ ਜਾਈ।

(ਆਸਾ, ਮ: ੫, ਪੰਨਾ ੩੭੫)

(iii) ਤ੍ਰਿਸਨਾ ਬੁਝੈ ਹਰਿ ਕੈ ਨਾਮਿ॥ ਮਹਾ ਸੰਤੋਖੁ ਹੋਵੈ ਗੁਰਬਚਨੀ,
ਪ੍ਰਭ ਸਿਉ ਲਾਗੈ ਪੂਰਨ ਧਿਆਨੁ॥ (ਧਨਾਸਰੀ, ਮ: ੫, ਪੰਨਾ ੬੮੨)

(੪) ਨਾਮ ਰਸ ਸਰਬ ਸ੍ਰੇਸ਼ਟ :

(i) ਅੰਮ੍ਰਿਤ ਨਾਮੁ ਸਦਾ ਨਿਰਮਲੀਆ॥ ਸੁਖਦਾਈ ਦੂਖ ਬਿਡਾਰਨਹਰੀਆ॥
ਅਵਰਿ ਸਾਦ ਚਖਿ ਸਗਲੇ ਦੇਖੇ, ਮਨ ਹਰਿ ਰਸੁ ਸਭ ਤੇ ਮੀਠਾ ਜੀਉ॥

(ਮਾਝ ਮ: ੫, ਪੰਨਾ ੧੦੦)

(ii) ਫੀਕੇ ਹਰਿ ਕੇ ਨਾਮ ਬਿਨੁ ਸਾਦ॥ ਅੰਮ੍ਰਿਤ ਰਸੁ ਕੀਰਤਨੁ ਹਰਿ ਗਾਈਐ,
ਅਹਿਨਿਸਿ ਪੂਰਨ ਨਾਦ॥ (ਸਾਰਗ, ਮ: ੫, ਪੰਨਾ ੧੨੧੯)

(iii) ਮੇਰੇ ਮਨ ਨਾਮੁ ਅੰਮ੍ਰਿਤੁ ਪੀਉ॥ ਆਨ ਸਾਦ ਬਿਸਾਰਿ ਹੋਛੇ, ਅਮਰੁ ਜੁਗੁ ਜੁਗੁ ਜੀਉ॥ (ਮਾਰੂ, ਮ: ੫, ਪੰਨਾ ੧੦੦੭)

(੫) ਡਰ-ਭੈਅ, ਚਿੰਤਾ, ਤੌਖ਼ਲਾ ਅਤੇ ਜੀਵਨ ਮੁਕਤੀ ਆਦਿ ਦਾ ਨੁਸਖ਼ਾ —ਹਰਿ ਨਾਮ :

(i) ਜਿਸ ਦੈ ਚਿਤਿ ਵਸਿਆ ਮੇਰਾ ਸੁਆਮੀ,
ਤਿਸ ਨੋ ਕਿਉ ਅੰਦੇਸਾ ਕਿਸੈ ਗਲੈ ਦਾ ਲੋੜੀਐ॥
ਹਰਿ ਸੁਖਦਾਤਾ ਸਭਨਾ ਗਲਾ ਕਾ, ਤਿਸ ਨੋ ਧਿਆਇਦਿਆ,
ਕਿਵ ਨਿਮਖ ਘੜੀ ਮੁਹੁ ਮੋੜੀਐ॥
ਜਿਨਿ ਹਰਿ ਧਿਆਇਆ ਤਿਸ ਨੋ ਸਰਬ ਕਲਿਆਣ ਹੋਏ,
ਨਿਤ ਸੰਤ ਜਨਾ ਕੀ ਸੰਗਤਿ ਜਾਇ ਬਹੀਐ ਮੁਹੁ ਜੋੜੀਐ॥
(ਬਿਹਾਗੜੇ ਕੀ ਵਾਰ, ਮ: ੪, ਪੰਨਾ ੫੫੦)

(ii) ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥ ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ॥
ਪ੍ਰਭ ਕੈ ਸਿਮਰਨਿ ਕਾਲੁ ਪਰਹਰੈ॥ ਪ੍ਰਭ ਕੈ ਸਿਮਰਨਿ ਦੁਸਮਨੁ ਟਰੈ॥
(ਗਉੜੀ ਸੁਖਮਨੀ, ਮ: ੫, ਪੰਨਾ ੨੬੨)

(iii) ਭੈ ਤੇ ਨਿਰਭਉ ਹੋਇ ਬਸਾਨਾ॥ ਜਿਸ ਤੇ ਉਪਜਿਆ ਤਿਸੁ ਮਾਹਿ ਸਮਾਨਾ॥
(ਗਉੜੀ, ਸੁਖਮਨੀ, ਮ: ੫, ਪੰਨਾ ੨੯੫)

(iv) ਨਿਰਭਉ ਜਪੈ ਸਗਲ ਭਉ ਮਿਟੈ॥
ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ॥ (ਗਉੜੀ, ਸੁਖਮਨੀ, ਮ: ੫, ਪੰਨਾ ੨੯੩)

(v) ਓਹੁ ਧਨਵੰਤੁ ਕੁਲਵੰਤੁ ਪਤਿਵੰਤੁ॥ ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ॥
(ਗਉੜੀ, ਸੁਖਮਨੀ, ਮ: ੫, ਪੰਨਾ ੨੯੪)

(vi) ਪ੍ਰਭ ਕੀ ਆਗਿਆ ਆਤਮ ਹਿਤਾਵੈ॥ ਜੀਵਨ ਮੁਕਤਿ ਸੋਊ ਕਹਾਵੈ॥
(ਗਉੜੀ, ਸੁਖਮਨੀ, ਮ: ੫, ਪੰਨਾ ੨੭੫)

ਨਾਮ ਸਿਮਰਨ ਦੇ ਲਾਭ ਅੱਕਥ ਹਨ ਪ੍ਰੰਤੂ ਨਿਚੋੜ ਵਜੋਂ ਇੰਝ ਕਹਿ ਲਈਐ ਕਿ :—

(i) ਸਿਮਰਨ; ਅਕਾਲ ਪੁਰਖ ਦੀ ਪਰਤੱਖ ਹੋਂਦ ਦਾ ਸਬੂਤ ਕਰਾ ਦਿੰਦਾ ਹੈ।

(ii) ਸਿਮਰਨ ਹੀ ਅਕਾਲ ਪੁਰਖ ਦੇ ਸਾਰੇ ਗੁਣਾਂ ਦਾ ਯਕੀਨ ਕਰਾ ਦਿੰਦਾ ਹੈ।

(iii) ਸੰਸਾਰਕ, ਭਾਈਚਾਰਕ, ਮਾਨਸਿਕ ਅਤੇ ਆਤਮਿਕ ਔਕੜਾਂ ਦਾ ਹਲ ਸਿਮਰਨ ਵਿੱਚ ਮੌਜੂਦ ਹੈ।

---

(੧. ਚੋਰ ੨. ਚੁਰਾਉਣਾ।)

(iv) ਸਿਮਰਨ ਦੁਆਰਾ ਪ੍ਰਾਪਤ ਕੀਤਾ ਗਿਆਨ ਹੀ ਈਸ਼ਵਰੀ ਗਿਆਨ ਹੈ।

(v) ਸਿਮਰਨ ਦੁਆਰਾ ਸਭ ਪ੍ਰਕਾਰ ਦੀਆਂ ਚਿੰਤਾਵਾਂ, ਡਰ, ਭਰਮ ਅਤੇ ਤੌਖ਼ਲੇ ਦੂਰ ਹੋ ਜਾਂਦੇ ਹਨ। ਇੱਥੋਂ ਤੱਕ ਕਿ ਮੌਤ ਦਾ ਡਰ ਵੀ ਲੱਥ ਜਾਂਦਾ ਹੈ।

(vi) ਸਿਮਰਨ, ਜ਼ਿੰਦਗੀ ਅਤੇ ਮੌਤ ਦਾ ਭੇਤ ਖੋਲ੍ਹ ਕੇ ਜੀਵ ਦੀ ਆਤਮਾ ਨੂੰ ਪਰਮਾਤਮਾ ਨਾਲ ਮਿਲਾ ਦਿੰਦਾ ਹੈ।

(vii) ਸਿਮਰਨ ਦੀ ਸੱਚੀ ਘਾਲਨਾ ਜੀਵਨ ਮੁਕਤ ਪਦਵੀ ਦੀ ਪ੍ਰਾਪਤੀ ਹੈ।

ਇਸ ਪ੍ਰਕਾਰ, ਨਾਮ ਸਿਮਰਨ ਮਨੁੱਖ ਲਈ ਅਜਿਹਾ ਮੁੱਖ ਪ੍ਰਯੋਜਨ ਹੈ ਜਿਸ ਤੋਂ ਬਿਨਾਂ ਆਵਾਗਵਨ ਕਦੀ ਮੁੱਕ ਹੀ ਨਹੀਂ ਸਕਦਾ। ਨਾਮ ਸਿਮਰਨ ਤੋਂ ਬਿਨਾਂ ਮਨੁੱਖ ਦੀ ਹਾਲਤ ਨੂੰ ਵੀ ਆਤਮਦਰਸੀਆਂ ਨੇ ਜਿਵੇਂ ਵਰਨਣ ਕੀਤਾ ਹੈ ਉਸਦੀਆਂ ਵੀ ਕੁਝ ਉਦਾਹਰਣਾਂ ਇਸ ਪ੍ਰਕਾਰ ਹਨ :—

(i) ਜਿਨੀ ਗੁਰਮੁਖਿ ਹਰਿ ਨਾਮ ਧਨੁ ਨ ਖਟਿਓ, ਸੇ ਦੇਵਾਲੀਏ ਜੁਗ ਮਾਹਿ।।
ਓਇ ਮੰਗਦੇ ਫਿਰਹਿ ਸਭ ਜਗਤ ਮਹਿ, ਕੋਈ ਮੁਹਿ ਥੁਕ ਨ ਤਿਨ ਕਉ ਪਾਹਿ।।

(ਬਿਲਾਵਲ ਕੀ ਵਾਰ, ਮ: ੪, ਪੰਨਾ ੮੫੨)

(ii) ਸਭੇ ਦੁਖ ਸੰਤਾਪ ਜਾਂ ਤੁਧਹੁ ਭੁਲੀਐ।।
ਜੇ ਕੀਚਨਿ ਲਖ ਉਪਾਵ ਤਾਂ ਕਹੀ ਨ ਘੁਲੀਐ।।
ਜਿਸ ਨੋ ਵਿਸਰੈ ਨਾਉ ਸੁ ਨਿਰਧਨੁ ਕਾਂਢੀਐ।।
ਜਿਸ ਨੋ ਵਿਸਰੈ ਨਾਉ ਸੁ ਜੋਨੀ ਹਾਂਢੀਐ।।
ਜਿਸੁ ਖਸਮੁ ਨ ਆਵੈ ਚਿਤਿ, ਤਿਸੁ ਜਮੁ ਡੰਡੁ ਦੇ।।
ਜਿਸੁ ਖਸਮੁ ਨ ਆਵੀ ਚਿਤਿ ਰੋਗੀ ਸੇ ਗਣੇ।।

(ਰਾਮਕਲੀ ਕੀ ਵਾਰ, ਮ: ੫ ਪੰਨਾ ੯੬੪)

(iii) ਨਾਮ ਬਿਨਾ ਜੋ ਪਹਿਰੈ ਖਾਇ।। ਜਿਉ ਕੂਕਰ ਜੂਠਨ ਮਹਿ ਪਾਇ।।੧।।
ਨਾਮ ਬਿਨਾ ਜੇਤਾ ਬਿਉਹਾਰੁ।। ਜਿਉ ਮਿਰਤਕ ਮਿਥਿਆ ਸੀਗਾਰੁ।।੨।।
ਨਾਮੁ ਬਿਸਾਰਿ ਕਰੇ ਰਸ ਭੋਗ।। ਸੁਖੁ ਸੁਪਨੈ ਨਹੀ ਤਨ ਮਹਿ ਰੋਗ।।੩।।

(ਗਉੜੀ, ਮ: ੫, ਪੰਨਾ ੨੪੦)

(iv) ਬਿਨੁ ਸਤਿਗੁਰ ਸੇਵੇ ਜਗਤੁ ਮੁਆ, ਬਿਰਥਾ ਜਨਮੁ ਗਵਾਇ।।
ਦੂਜੇ ਭਾਇ ਅਤਿ ਦੁਖੁ ਲਗਾ, ਮਰਿ ਜੰਮੈ ਆਵੈ ਜਾਇ।।
ਵਿਸਟਾ ਅੰਦਰਿ ਵਾਸੁ ਹੈ, ਫਿਰਿ ਫਿਰਿ ਜੂਨੀ ਪਾਇ।।
ਨਾਨਕ ਬਿਨੁ ਨਾਵੈ ਜਮੁ ਮਾਰਸੀ, ਅੰਤਿ ਗਇਆ ਪਛੁਤਾਇ।।

(ਵਡਹੰਸ ਕੀ ਵਾਰ, ਸਲੋਕ, ਮ: ੩, ਪੰਨਾ ੫੯੧)

(v) ਰਾਜ ਮਿਲਕ ਜੋਬਨ ਗ੍ਰਿਹ ਸੋਭਾ, ਰੂਪਵੰਤੁ ਜੁੋਆਨੀ॥
ਬਹੁਤੁ ਦਰਬੁ ਹਸਤੀ ਅਰੁ ਘੋੜੇ, ਲਾਲ ਲਾਖ ਬੈ ਆਨੀ॥
ਆਗੈ ਦਰਗਹਿ ਕਾਮਿ ਨ ਆਵੈ, ਛੋਡਿ ਚਲੈ ਅਭਿਮਾਨੀ॥੧॥
ਕਾਹੇ ਏਕ ਬਿਨਾ ਚਿਤੁ ਲਾਈਐ॥
ਊਠਤ ਬੈਠਤ ਸੋਵਤ ਜਾਗਤ, ਸਦਾ ਸਦਾ ਹਰਿ ਧਿਆਈਐ॥੧॥ ਰਹਾਉ॥

(ਆਸਾ, ਘਰ ੩, ਮ: ੫, ਪੰਨਾ ੩੭੯)

(vi) ਦੁਲਭ ਦੇਹ ਪਾਈ ਵਡਭਾਗੀ॥ ਨਾਮੁ ਨ ਜਪਹਿ ਤੇ ਆਤਮ ਘਾਤੀ॥
ਮਰਿ ਨ ਜਾਹੀ ਜਿਨਾ ਬਿਸਰਤ ਰਾਮ॥ ਨਾਮ ਬਿਹੂਨ ਜੀਵਨ ਕਉਨ ਕਾਮ॥੧॥
ਰਹਾਉ॥

(ਗਉੜੀ, ਮ: ੫, ਪੰਨਾ ੧੮੮)

ਨਾਮ ਸਿਮਰਨ ਦੇ ਲਾਭ ਅਤੇ ਸਿਮਰਨ ਤੋਂ ਬਿਨਾਂ ਮਨੁੱਖ ਦੀ ਤਰਸਯੋਗ ਹਾਲਤ ਨੂੰ ਸਮਝਦੇ ਹੋਏ ਜੇ ਭਲਾ ਫਿਰ ਵੀ ਨਾਮ ਸਿਮਰਨ ਤੋਂ ਅਵੇਸਲੇ ਰਹਿ ਕੇ ਕੋਈ ਮਨੁੱਖ ਜੀਉਣਾ ਚਾਹੇ ਤਾਂ ਨਿਸਚੇ ਜਾਣੋ ਕਿ ਅਜਿਹਾ ਜੀਵਨ ਨਿਰਾ ਜੂਏ ਦੀ ਬਾਜ਼ੀ ਵਿੱਚ ਹਾਰਨ ਤੁੱਲ ਹੀ ਸਮਝਿਆ ਜਾਵੇਗਾ। ਮਨੁੱਖਾ-ਜਨਮ ਜੋ ਚੌਰਾਸੀ ਲੱਖ-ਜੂਨਾਂ ਵਿੱਚੋਂ ਸ੍ਰੇਸ਼ਟ ਹੈ, ਜੀਵ ਨੂੰ ਇੱਕ ਅਜਿਹਾ ਸੁਨਹਿਰੀ ਅਵਸਰ ਦਿੱਤਾ ਗਿਆ ਹੈ, ਜਦੋਂ ਉਹ ਆਪਣੇ ਅਸਲੇ (ਪ੍ਰਭੂ) ਨਾਲ ਸਾਂਝ ਪਾ ਸਕਦਾ ਹੈ। ਇਸ ਸੁਭਾਗ ਅਵਸਰ ਨੂੰ ਅਜਾਈਂ ਗਵਾਉਣਾ ਤਾਂ ਇਵੇਂ ਹੀ ਹੈ ਜਿਵੇਂ ਇੱਕ ਗਧੇ ਦੇ ਗਲ ਵਿੱਚ ਜੇ ਹੀਰੇ ਮੋਤੀਆਂ ਦਾ ਹਾਰ ਪਿਆ ਹੋਵੇ ਤੇ ਉਹ ਮਿੱਟੀ ਘੱਟੇ ਵਿੱਚ ਲੇਟਣ ਨੂੰ ਹੀ "ਆਨੰਦ ਮਾਨਣਾ" ਸਮਝੇ ਅਤੇ ਹੀਰੇ ਮੋਤੀਆਂ ਵਰਗੀਆਂ ਕੀਮਤੀ ਵਸਤੂਆਂ ਦੀ ਕਦਰ ਤੋਂ ਉੱਕਾ ਹੀ ਅਣਜਾਣ ਰਹੇ। ਇਸ ਤਰ੍ਹਾਂ ਜਿਹੜੇ ਮਨੁੱਖ ਪ੍ਰਭੂ ਦੀ ਸਿਫ਼ਤ-ਸਲਾਹ ਦੀ ਕਦਰ ਨਹੀਂ ਸਮਝਦੇ ਤੇ ਸੰਸਾਰਕ ਧੰਦਿਆਂ ਵਿੱਚ ਹੀ ਜੀਵਨ ਬਤੀਤ ਕਰ ਦਿੰਦੇ ਹਨ, ਉਹ ਆਪਣੇ ਜੀਵਨ ਦੀ ਬਾਜ਼ੀ ਹਾਰ ਕੇ ਇੱਥੋਂ ਤੁਰ ਜਾਂਦੇ ਹਨ। ਅਜਿਹੇ ਮਨੁੱਖਾਂ ਨੂੰ ਸਤਿਗੁਰੂ ਜੀ ਉਪਦੇਸ਼ ਕਰਦੇ ਹਨ :

(i) ਫਿਰਤ ਫਿਰਤ ਫਿਰਤ ਤੂ ਆਇਆ॥ ਦੂਲਭ ਦੇਹ ਕਲਿਜੁਗ ਮਹਿ ਪਾਇਆ॥
ਫਿਰਿ ਇਆ ਅਉਸਰੁ ਚਰੈ ਨ ਹਾਥਾ॥ ਨਾਮੁ ਜਪਹੁ ਤਉ ਕਟੀਅਹਿ ਫਾਸਾ॥

(ਗਉੜੀ, ਬਾਵਨ ਅਖਰੀ, ਮ: ੫,ਪੰਨਾ ੨੫੮)

(ii) ਜਿਨ ਹਰਿ ਹਰਿ ਨਾਮੁ ਨ ਚੇਤਿਓ, ਤਿਨ ਜੂਐ ਜਨਮੁ ਸਭੁ ਹਾਰਿ॥

(ਕਾਨੜੇ ਕੀ ਵਾਰ, ਮ: ੪, ਪੰਨਾ ੧੩੧੪ ਵਾਰ)

(iii) ਭਈ ਪਰਾਪਤਿ ਮਾਨੁਖ ਦੇਹੁਰੀਆ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥ (ਆਸਾ, ਮ: ੫, ਪੰਨਾ ੩੭੮)

(iv) ਇਹੀ ਤੇਰਾ ਅਉਸਰੁ ਇਹ ਤੇਰੀ ਬਾਰ।। ਘਟ ਭੀਤਰਿ ਤੂ ਦੇਖੁ ਬਿਚਾਰਿ।।

(ਭੈਰਉ, ਕਬੀਰ ਜੀਉ, ਪੰਨਾ ੧੧੫੯)

(i) ਅਜਹੂ ਕਛੁ ਬਿਗਰਿਓ ਨਹੀ, ਜੋ ਪ੍ਰਭ ਗੁਨ ਗਾਵੈ।।
ਕਹੁ ਨਾਨਕ ਤਿਹ ਭਜਨ ਤੇ, ਨਿਰਭੈ ਪਦੁ ਪਾਵੈ।।

(ਤਿਲੰਗ, ਮ: ੯, ਪੰਨਾ ੭੨੬)

ਸਿਮਰਨ ਦੀ ਤਾਂ ਸਾਰੇ ਜੀਵਨ ਵਿੱਚ ਹੀ ਲੋੜ ਹੁੰਦੀ ਹੈ, ਪ੍ਰੰਤੂ ਜੇ ਇਸ ਲੋੜ ਦੀ ਦੇਰ ਨਾਲ ਹੀ ਸਮਝ ਆਵੇ ਤਾਂ ਘਬਰਾਉਣਾ ਨਹੀਂ ਚਾਹੀਦਾ। ਜੇਕਰ ਮਨ ਕਿਸੇ ਪ੍ਰਕਾਰ ਦੇ ਡਿਗਣ-ਡੋਲਣ ਅਤੇ ਭਰਮ ਆਦਿ ਤੋਂ ਰਹਿਤ ਹੋ ਕੇ ਨਿਰੋਲ ਸੱਚ ਅਤੇ ਲਗਨ ਵਿੱਚ "ਇੱਕ ਮਨ ਇੱਕ ਚਿੱਤ" ਦੀ ਅਵਸਥਾ ਵਿੱਚ ਪ੍ਰਭੂ ਦਾ ਸਿਮਰਨ ਕਰੇ ਤਾਂ ਉਹ ਪ੍ਰਭੂ ਦੀਆਂ ਰਹਿਮਤਾਂ ਦਾ ਪਾਤਰ ਬਣ ਸਕਦਾ ਹੈ। ਵੈਸੇ ਵੀ, ਉਮਰ ਦੇ ਬਹੁਤ ਸਾਲ ਹੰਢਣ ਤੋਂ ਬਾਅਦ ਜੋ ਮਨੁੱਖ ਸਿਮਰਨ ਦੀ ਲੋੜ ਨੂੰ ਅਨੁਭਵ ਕਰਦਾ ਹੈ ਤਾਂ ਬੀਤੇ ਸਮੇਂ ਦੇ ਉਤਾਰ-ਚੜ੍ਹਾਅ ਵੇਖ ਕੇ ਪੀਡੇ ਕਦਮ ਰੱਖਣ ਦੀ ਹੀ ਉਸ ਤੋਂ ਆਸ ਹੁੰਦੀ ਹੈ। ਗੁਰਮਤਿ ਅੰਦਰ ਤਾਂ ਸਿਮਰਨ ਦੀ ਅਜਿਹੀ ਅਵਸਥਾ ਦਾ ਵੀ ਜ਼ਿਕਰ ਹੈ ਜਦੋਂ ਇੱਕ ਨਿੱਮਖ ਦਾ ਸਿਮਰਨ ਵੀ ਸਰਵੋਤਮ ਪ੍ਰਾਪਤੀ ਦਾ ਸਾਧਨ ਹੋ ਨਿਬੜਦਾ ਹੈ :—

(i) ਸਰਬ ਬੈਕੁੰਠ ਮੁਕਤਿ ਮੋਖ ਪਾਏ।। ਏਕ ਨਿਮਖ ਹਰਿ ਕੇ ਗੁਨ ਗਾਏ।।

(ਗਉੜੀ, ਸੁਖਮਨੀ, ਮ: ੫, ਪੰਨਾ ੨੯੦)

(ii) ਪੋਥੀ ਗੀਤ ਕਵਿਤ ਕਿਛੁ, ਕਦੇ ਨ ਕਰਨਿ ਧਰਿਆ।।
ਚਿਤਿ ਆਵੈ ਓਸੁ ਪਾਰਬ੍ਰਹਮੁ, ਤਾ ਨਿਮਖ ਸਿਮਰਤ ਤਰਿਆ।।

(ਸਿਰੀਰਾਗੁ, ਮ: ੫, ਪੰਨਾ ੭੦)

(iii) ਏਕ ਚਿਤ੍ਰ ਜਿਹ ਇਕ ਛਿਨ ਧਿਆਇਓ।।
ਕਾਲ ਫਾਸ ਕੇ ਬੀਚ ਨ ਆਇਓ।। (ਤ੍ਵਪ੍ਰਸਾਦਿ ਚਉਪਈ।। ਪਾਤਸ਼ਾਹੀ ੧੦)

ਸਾਰੀ ਵਿਚਾਰ ਤੋਂ ਇਹ ਗੱਲ ਪ੍ਰਗਟ ਹੁੰਦੀ ਹੈ ਕਿ ਮਨੁੱਖ, ਕਾਦਰ ਦੀ ਕੁਦਰਤ ਵਿੱਚ, ਉਸਦੀ ਸਭ ਤੋਂ ਸ੍ਰੇਸ਼ਟ ਕ੍ਰਿਤ ਹੈ। ਮਨੁੱਖਾ ਜੀਵਨ ਇੱਕ ਅਜਿਹਾ ਅਵਸਰ ਹੈ ਜਿਸ ਵਿੱਚ ਮਨੁੱਖ ਆਪਣੇ ਅਸਲੇ (ਪ੍ਰਭੂ) ਨਾਲ ਅਭੇਦ ਹੋ ਕੇ ਆਵਾਗਵਨ ਦਾ ਚੱਕਰ ਹਮੇਸ਼ਾ ਲਈ ਮਿਟਾ ਸਕਦਾ ਹੈ। ਇਸ ਦਾ ਇੱਕੋ-ਇੱਕ ਸਾਧਨ ਹੈ—ਪ੍ਰਭੂ ਦਾ ਨਾਮ ਸਿਰਮਨ ਅਥਵਾ ਪ੍ਰਭੂ ਦੀ ਸਿਫ਼ਤ-ਸਲਾਹ, ਪ੍ਰਭੂ ਦੀਆਂ ਵਡਿਆਈਆਂ ਦੀ ਵੀਚਾਰ ਅਤੇ ਪ੍ਰਭੂ ਦੀ ਸੱਚੀ ਤੇ ਸਦੀਵੀ ਯਾਦ। ਨਾਮ ਦੇ ਰਸਤੇ ਤੇ ਤੁਰਦਿਆਂ ਜਿੱਥੇ ਪ੍ਰਭੂ ਨਾਲ ਸਮਾਈ ਹੁੰਦੀ ਹੈ, ਉੱਥੇ ਇਹ (ਸੰਸਾਰਿਕ) ਜੀਵਨ ਵੀ ਸਹਿਜ ਵਿੱਚ, ਆਤਮਕ ਅਡੋਲਤਾ ਵਿੱਚ, ਆਤਮਕ ਅਨੰਦ ਦੀ ਅਵੱਸਥਾ ਵਿੱਚ ਬਤੀਤ ਹੋ ਜਾਂਦਾ ਹੈ।

□□□

## ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ

ਮਨੁੱਖਾ ਜਨਮ, ਵਾਹਿਗੁਰੂ ਜੀ ਵਲੋਂ ਮਿਲਿਆ ਇਕ ਅਮੁੱਲਾ ਵਰਦਾਨ ਹੈ। ਇਸ ਬਾਰੇ ਕਿਹਾ ਗਿਆ ਹੈ ਕਿ, "ਕਬੀਰ ਮਾਨਸ ਜਨਮੁ ਦੁਲੰਭੁ ਹੈ, ਹੋਇ ਨ ਬਾਰੈ ਬਾਰ।।" (ਪੰਨਾ ੧੩੬੬) ਪ੍ਰੰਤੂ 'ਦੁਲੰਭੁ' ਅਤੇ 'ਅਮੁੱਲ ਵਰਦਾਨ' ਤਾਂ ਤਦੇ ਹੀ ਮੰਨਿਆ ਜਾ ਸਕਦਾ ਹੈ ਜਦੋਂ ਇਹ ਕਿਸੇ ਪ੍ਰਕਾਰ ਦੇ ਰੋਗ-ਸੋਗ, ਸਹਿਮ-ਸੰਤਾਪ, ਡਰ-ਫ਼ਿਕਰ, ਸੱਮ-ਗਰਜ਼, ਲੋਭ-ਮੋਹ ਜਾਂ ਹੰਕਾਰ-ਵਿਕਾਰ ਆਦਿ ਤੋਂ ਰਹਿਤ, ਖ਼ੁਸ਼ ਗਵਾਰ ਅਤੇ ਸਦਾ ਬਹਾਰ ਹੋਵੇ। ਇੱਥੋਂ ਤੱਕ ਕਿ ਮੌਤ ਦੇ ਭੈਅ ਤੋਂ ਵੀ ਮੁਕਤ ਹੋਵੇ। ਪ੍ਰੰਤੂ ਆਪਣੇ ਅੰਦਰ ਅਤੇ ਸੰਸਾਰ ਵੱਲ ਜੇ ਝਾਤ ਮਾਰ ਕੇ ਵੇਖੀਏ ਤਾਂ ਮਨੁੱਖਾ ਜੀਵਨ ਦੀ ਉਪਰਲੀ ਖਿੱਚੀ ਤਸਵੀਰ ਦਾ ਉਲਟਾ ਪਾਸਾ ਹੀ ਦੇਖਣ ਨੂੰ ਮਿਲਦਾ ਹੈ। ਪੜਚੋਲ ਕਰਕੇ ਜੇ ਵੇਖਿਆ ਜਾਵੇ ਤਾਂ ਇਸ ਜੀਵਨ ਦੀ ਤਸਵੀਰ ਕੁਝ ਇਸ ਪ੍ਰਕਾਰ ਦੀ ਹੋਵੇਗੀ ਕਿ ਜੇ ਕਿਸੇ ਪਲ ਖ਼ੁਸ਼ੀ ਦੀ ਲੋਅ ਨਸੀਬ ਹੋ ਵੀ ਜਾਵੇ ਤਾਂ ਦੂਜੇ ਪਲ ਹੀ ਕਿਸੇ ਕਾਲੀ ਬਦਲੀ ਦਾ ਹਨੇਰਾ ਸਿਰ ਉੱਪਰ ਛਾਇਆ ਦਿੱਸੇਗਾ। ਸੁੱਖਾਂ ਦੀ ਲੋਚ ਤਾਂ ਮਨੁੱਖ ਦੀ ਬੁਨਿਆਦੀ ਪ੍ਰਵਿਰਤੀ ਹੁੰਦੀ ਹੈ ਜੋ ਕਦੀ ਪੂਰੀ ਨਹੀਂ ਹੁੰਦੀ। ਸੁੱਖ ਸਨੇਹ ਦੀਆਂ ਘੜੀਆਂ ਤਾਂ ਭਾਵੇਂ ਗਿਣਤੀ ਵਿੱਚ ਵੇਖਣ ਨੂੰ ਮਿਲਣ ਪਰ ਦੁੱਖਾਂ-ਕਲੇਸ਼ਾਂ ਦਾ ਪਿੜ ਤਾਂ ਸਦਾ ਭੱਖਿਆ ਹੀ ਦਿੱਸਦਾ ਹੈ। ਅੱਜ ਸੰਸਾਰ ਵਿੱਚ ਮਨੁੱਖੀ-ਜੀਵਨ ਦਾ ਮਨ ਕੁਝ ਇਸ ਪ੍ਰਕਾਰ ਦਾ ਬਣਿਆ ਦਿਸਦਾ ਹੈ :—

(i) ਗਰੀਬ ਨੂੰ ਜੇ ਗਰੀਬੀ ਦਾ ਦੁੱਖ ਹੈ ਤਾਂ ਅਮੀਰ ਨੂੰ ਹੋਰ ਅਮੀਰ ਬਣਨ ਦੀ ਭਟੱਕਣ ਵੀ ਲੱਗੀ ਹੋਈ ਹੈ।

(ii) ਜੇ ਰੋਗ ਕਿਸੇ ਦੀ ਹਰੀ ਭਰੀ ਸਿਹਤ ਦਾ ਉਜਾੜਾ ਕਰਦਾ ਨਜ਼ਰ ਆਉਂਦਾ ਹੈ ਤਾਂ ਸੋਗ ਕਿਸੇ ਦੇ ਹਾਸੇ-ਖ਼ੁਸ਼ੀਆਂ ਦਾ ਗਲਾ ਘੁੱਟਦਾ ਵੀ ਦਿਸਦਾ ਹੈ।

(iii) ਜੇ ਕੋਈ ਗ੍ਰਿਹਸਤੀ ਔਲਾਦ ਦੀ ਅਣਹੋਂਦ ਜਾਂ ਵਾਧੇ ਦਾ ਸੰਤਾਪ ਹੰਢਾ ਰਿਹਾ ਹੈ, ਤਾਂ ਕੋਈ ਉਦਾਸੀ ਕਰਮ-ਕਾਂਡ ਦੀ ਚੱਕੀ ਵਿੱਚ ਪਿਸਦਾ ਵੀ ਵਿਖਾਈ ਦਿੰਦਾ ਹੈ।

(iv) ਜੇ ਕੋਈ ਨਿਰਧਨ ਧਨਵਾਨਾਂ ਵਲੋਂ ਤ੍ਰਿਸਕਾਰਿਆ ਜਾ ਰਿਹਾ ਹੈ, ਤਾਂ ਕੋਈ ਮਾਇਆਧਾਰੀ ਅਤਿ ਅੰਨ੍ਹਾ-ਬੋਲਾ ਕਰ ਕੇ ਪਰਚਾਰਿਆ ਵੀ ਜਾ ਰਿਹਾ ਹੈ।

(v) ਜੇ ਕੋਈ ਮੋਹ ਰੂਪੀ ਚਿੱਕੜ ਵਿੱਚ ਫਸਿਆ ਲਾਚਾਰ ਹੈ ਤਾਂ ਕੋਈ ਕ੍ਰੋਧ ਅਗਨੀ ਵਿੱਚ ਸੜਿਆ ਜ਼ਿੰਦਗੀ ਤੋਂ ਬੇਜ਼ਾਰ ਵੀ ਹੈ। ਇਸ ਪ੍ਰਕਾਰ, ਕੀ ਗਰੀਬ ਤੇ ਕੀ ਅਮੀਰ, ਰੋਗੀ ਜਾਂ ਸੋਗੀ, ਗ੍ਰਹਿਸਤੀ ਹੋਵੇ ਜਾਂ ਉਦਾਸੀ, ਨਿਰਧਨ ਹੋਵੇ ਜਾਂ ਹੰਕਾਰੀ ਮਾਇਆਧਾਰੀ, ਕ੍ਰੋਧ-ਗ੍ਰਸਿਆ ਜਾਂ ਮੋਹ ਫੱਸਿਆ, ਸਭ ਹੀ ਸੰਤਾਪ ਹੰਢਾਉਂਦੇ ਦਿਸਦੇ ਹਨ। ਸੰਸਾਰ ਇੱਕ ਅਜਿਹਾ ਮਕੜੀ-ਜਾਲ ਹੈ ਜਿਸਦੇ ਘੇਰੇ ਅੰਦਰ, "ਜੋ ਜੋ ਦੀਸੈ ਸੋ ਸੋ ਰੋਗੀ" ਵਾਲੀ ਗਲ ਲਾਗੂ ਹੋਈ ਦਿਸਦੀ ਹੈ। ਸ਼ਾਇਦ ਇਸੇ ਕਾਰਣ ਹੀ ਇਸ ਸੰਸਾਰ ਨੂੰ

"ਭੈ-ਸਾਗਰ' ਆਖਿਆ ਗਿਆ ਹੈ, ਜਿਸ ਅੰਦਰ ਜੀਵ ਦੁਖਾਂਤ ਤੇ ਸੁਖਾਂਤ ਦੇ ਰਲਵੇਂ ਤਾਣੇ-ਪੇਟੇ ਨਾਲ ਬੁਣਿਆ ਸਰੀਰ ਰੂਪੀ ਕੱਪੜਾ ਹੰਢਾਉਂਦੇ ਹਨ। ਇਹ ਗੱਲ ਗੁਰਬਾਣੀ ਵਿੱਚ ਵੀ ਦਰਸਾਈ ਗਈ ਹੈ :

**ਨਾਨਕ ਬੋਲਣੁ ਝਖਣਾ, ਦੁਖ ਛਡਿ ਮੰਗੀਅਹਿ ਸੁਖ।।**

**ਸੁਖੁ ਦੁਖੁ ਦੁਇ ਦਰਿ ਕਪੜੇ, ਪਹਿਰਹਿ ਜਾਇ ਮਨੁਖ।।**

(ਮਾਝ ਕੀ ਵਾਰ, ਮ: ੧, ਪੰਨਾ ੧੪੯)

ਇਸ ਪਦਾਰਥੀ ਸੰਸਾਰ ਦੇ ਮਨੁੱਖ ਦੀ ਅਜਿਹੀ ਤ੍ਰਾਸਦੀ ਨੂੰ ਵੇਖਦੇ ਹੋਏ ਆਤਮ-ਗਿਆਨੀਆਂ ਨੂੰ ਇਹ ਨਿਰਣਾ ਲੈਣਾ ਪਿਆ :

(i) **ਨਾਨਕ ਦੁਖੀਆ ਸਭੁ ਸੰਸਾਰੁ।।**

(ਸਲੋਕ, ਮ: ੧, ਰਾਮਕਲੀ ਕੀ ਵਾਰ. ਪੰਨਾ ੯੫੩)

(ii) **ਭਉਜਲੁ ਬਿਖਮੁ ਅਸਗਾਹੁ, ਗੁਰ ਸਬਦੀ ਪਾਰਿ ਪਾਹਿ।।**

(ਰਾਮਕਲੀ ਕੀ ਵਾਰ, ਮ:੫, ਪੰਨਾ ੯੬੨)

ਸਿਰਲੇਖ ਵਿਸ਼ੇ ਉੱਤੇ ਵਿਚਾਰਨ ਯੋਗ ਗੱਲ ਤਾਂ ਇਹ ਹੈ ਕਿ ਜਗਤ ਵਿੱਚ ਵਰਤ ਰਹੇ ਅਜਿਹੇ ਦੁਖਾਂਤ ਉੱਤੇ ਕਾਬੂ ਪਾਉਣ ਦੇ ਕੋਈ ਉਪਾਅ ਜਾਂ ਵਸੀਲੇ ਵੀ ਹਨ ਜਿਨ੍ਹਾਂ ਦੁਆਰਾ ਮਨੁੱਖੀ ਜੀਵਨ ਨੂੰ ਸਭ ਪ੍ਰਕਾਰ ਦੇ ਰੋਗ-ਸੋਗ ਅਤੇ ਦੁਖਾਂਤ ਤੋਂ ਰਹਿਤ ਕਰਕੇ ਖ਼ੁਸ਼ਗਵਾਰ ਤੇ ਸਦਾ-ਬਹਾਰ ਬਣਾਇਆ ਜਾ ਸਕੇ ? ਹਾਂ ! ਇਸ ਸਬੰਧ ਵਿੱਚ ਦੋ ਪ੍ਰਕਾਰ ਦੀਆਂ ਹਸਤੀਆਂ ਨੇ ਆਪਣੀਆਂ-ਆਪਣੀਆਂ ਖੋਜਾਂ ਦੇ ਆਧਾਰ ਉੱਤੇ ਕੀਤੇ ਤਜਰਬਿਆਂ ਰਾਹੀਂ ਵਸੀਲੇ ਲੱਭੇ ਅਤੇ ਦਰਸਾਏ ਹਨ। ਵਿਗਿਆਨੀਆਂ ਨੇ ਭੌਤਿਕ ਪ੍ਰਯੋਗਸ਼ਾਲਾ ਦੁਆਰਾ ਤਜ਼ਰਬੇ ਕੀਤੇ ਅਤੇ ਆਤਮ ਗਿਆਨੀਆਂ ਨੇ ਪ੍ਰਭੌਤਿਕ (ਰੂਹਾਨੀ) ਪ੍ਰਯੋਗਸ਼ਾਲਾ ਵਿੱਚ ਤਜ਼ਰਬੇ ਕੀਤੇ। ਵਿਗਿਆਨੀਆਂ ਨੇ ਆਪਣੇ ਕੀਤੇ ਤਜ਼ਰਬਿਆਂ ਦੇ ਨਤੀਜਿਆਂ ਵਜੋਂ ਜਿੱਥੇ ਅਨੇਕਾਂ ਪਦਾਰਥੀ ਸੁੱਖਾਂ-ਸਹੂਲਤਾਂ ਨੂੰ ਮਨੁੱਖ ਦੀ ਝੋਲੀ ਪਾਇਆ, ਉੱਥੇ ਚਕਿਤਸਾ ਵਿਗਿਆਨ ਰਾਹੀਂ ਰੋਗਾਂ ਉੱਤੇ ਕਾਬੂ ਪਾਉਣ ਦਾ ਯਤਨ ਵੀ ਕੀਤਾ ਗਿਆ। ਪ੍ਰੰਤੂ ਤੱਤ ਵਾਲੀ ਗੱਲ ਇਹ ਹੈ ਕਿ ਜੋ ਕੁਝ ਕੁ ਪਦਾਰਥੀ ਸੁੱਖ-ਸਹੂਲਤਾਂ ਮਿਲੀਆਂ ਵੀ ਹਨ ਤਾਂ ਆਰਜ਼ੀ (short lived) ਹੀ ਕਹੀਆਂ ਜਾ ਸਕਦੀਆਂ ਹਨ। ਇਸੇ ਤਰ੍ਹਾਂ ਰੋਗ ਨਿਵਿਰਤੀ ਦੇ ਦਾਅਵੇ ਬਾਰੇ ਵੀ ਕਿਹਾ ਜਾ ਸਕਦਾ ਹੈ ਕਿ ਅਵਲ ਤਾਂ ਪੂਰਨ ਰੋਗ ਨਿਵਿਰਤੀ ਦਾ ਦਾਅਵਾ ਕੀਤਾ ਜਾਣਾ ਹੀ ਅਸੰਭਵ ਹੈ, ਪ੍ਰੰਤੂ ਜੇ ਕੁਝ ਰੋਗਾਂ ਉੱਤੇ ਕਾਬੂ ਪਾ ਵੀ ਲਿਆ ਗਿਆ ਹੈ ਤਾਂ ਉਸ ਤੋਂ ਕਈ ਗੁਣਾਂ ਵੱਧ ਨਵੇਂ ਲਾਇਲਾਜ਼ ਰੋਗ ਸਾਹਮਣੇ ਵੀ ਆ ਖਲੋਏ ਹਨ। ਇਸ ਸਬੰਧ ਵਿੱਚ ਜਰਮਨ ਡਾਕਟਰ ਸੈਮੂਅਲ ਕ੍ਰਿਸੀਚਅਨ ਫ਼ਰੈਡਰਿਕ ਹੈਨੇਮਨ ਨੇ ਬੜੇ ਢੁਕਵੇਂ ਵੀਚਾਰ ਪ੍ਰਗਟ ਕੀਤੇ ਹਨ। ਉਸਦਾ ਕਹਿਣਾ ਹੈ ਕਿ ਰੋਗਾਂ ਦਾ ਮੁੱਢਲਾ ਰੂਪ ਅਭੌਤਿਕ (ਸੂਖਸ਼ਮ) ਹੈ। ਇਹ ਕਿਸੇ

ਇੱਕ ਅੰਗ ਜਾਂ ਸਰੀਰ ਦੇ ਕਿਸੇ ਇੱਕ ਹਿੱਸੇ ਜਾਂ ਲਹੂ ਵਿੱਚ ਨਹੀਂ ਹੁੰਦਾ। ਰੋਗ ਕੋਈ ਪਦਾਰਥ ਨਹੀਂ ਜੋ ਕਿਸੇ ਢੰਗ-ਤਰੀਕੇ ਜਾਂ ਯੰਤਰ ਦੁਆਰਾ ਲੱਭਿਆ ਜਾ ਸਕੇ। ਇਹ ਤਾਂ ਦ੍ਰਿਸ਼ਟੀਗੋਚਰ ਹੈ ਹੀ ਨਹੀਂ। ਰੋਗ ਐਨ ਰੂਹ ਵਾਂਗ ਗਤੀਸ਼ੀਲ ਹੁੰਦਾ ਹੈ, ਅਤੇ ਰੂਹ ਵਰਗੀ ਸ਼ਕਤੀ, ਪ੍ਰਾਣ ਸ਼ਕਤੀ ਜੋ ਸਰੀਰ ਨੂੰ ਜਿੰਦਾ ਰੱਖਦੀ ਹੈ, ਵਿੱਚ ਵਿਗਾੜ ਦਾ ਨਤੀਜਾ ਹੁੰਦਾ ਹੈ। ਇਹ ਪ੍ਰਾਣ-ਸ਼ਕਤੀ ਨੂੰ ਜੱਕੜ ਕੇ ਰੱਖਦਾ ਹੈ। ਇਸਦਾ ਬਚਾਅ ਪ੍ਰਾਣ-ਸ਼ਕਤੀ ਤੋਂ ਮਨ ਅਤੇ ਫਿਰ ਦ੍ਰਿਸ਼ਟੀਗੋਚਰ ਪਰਿਵਹਨ ਦੇ ਰੂਪ ਵਿੱਚ ਸਰੀਰ ਵੱਲ ਹੁੰਦਾ ਹੈ। ਪ੍ਰਾਣ ਸ਼ਕਤੀ ਉੱਤੇ ਪਏ ਸੂਕਸ਼ਮ ਪ੍ਰਭਾਵਾਂ ਸਦਕਾ ਹੀ ਸਰੀਰ-ਦੁਸ਼ਮਣ (ਬੈਕਟੇਰੀਆ, ਪੈਰਾਸਾਈਟਸ ਜਾਂ ਵਾਇਰਸ ਆਦਿ) ਨੂੰ ਵਧਣ-ਫੁੱਲਣ ਅਤੇ ਅੰਗਾਂ ਵਿੱਚ ਉੱਭਰਨ ਦਾ ਮੌਕਾ ਮਿਲਦਾ ਹੈ। ਇਨ੍ਹਾਂ ਰੋਗਾਣੂਆਂ ਦੀ ਉੱਤਪਤੀ ਉਦੋਂ ਹੀ ਸੰਭਵ ਹੁੰਦੀ ਹੈ ਜਦੋਂ ਪ੍ਰਾਣ-ਸ਼ਕਤੀ ਉੱਤੇ ਕੋਈ ਮਾਰੂ ਸੂਖਸ਼ਮ ਪ੍ਰਭਾਵ ਸਦਕਾ ਅਨੁਕੂਲ ਵਾਤਾਵਰਣ ਬਣਦਾ ਹੈ। ਇਸ ਤਰ੍ਹਾਂ ਕਥਿਤ ਰੋਗਾਣੂ, ਰੋਗ ਦੇ ਮੂਲ ਕਾਰਣ ਨਹੀਂ, ਸਗੋਂ ਮੌਕਾ-ਪ੍ਰਸਤ ਹੁੰਦੇ ਹਨ। ਇਸ ਲਈ ਇਨ੍ਹਾਂ ਰੋਗਾਣੂਆਂ ਦੀ ਕਤਲੋ-ਗਾਰਤ ਨਾਲ ਪ੍ਰਭਾਵਿਤ ਅੰਗਾਂ ਵਿੱਚ ਅਸਥਾਈ ਸ਼ਾਂਤੀ ਤਾਂ ਹੋ ਸਕਦੀ ਹੈ ਪ੍ਰੰਤੂ ਰੋਗ ਪ੍ਰਭਾਵ, ਜੋ ਅਤਿਅੰਤ ਸੂਖਮ ਹੁੰਦਾ ਹੈ, ਸਗੋਂ ਹੋਰ ਵਧੇਰੇ ਸ਼ਕਤੀ ਨਾਲ ਕਿਸੇ ਦੂਜੇ ਰੋਗ ਨੂੰ ਜਨਮ ਦਿੰਦਾ ਹੈ ਤੇ ਇਸ ਤਰ੍ਹਾਂ ਰੋਗ ਦੀ ਪੂਰਨ ਨਿਵਿਰਤੀ ਨਹੀਂ ਹੁੰਦੀ। ਇਸੇ ਲਈ 'ਮਨ ਰੋਗੀ ਤਾਂ ਤਨ ਰੋਗੀ' ਦਾ ਕਥਨ ਧਰਮ ਗ੍ਰੰਥਾਂ ਦੇ ਅਨੁਕੂਲ ਦੀ ਸਚਾਈ ਹੈ। ਡਾ: ਹੈਨੇਮਨ ਦੇ ਉਪਰਲੇ ਕਥਨ ਅਨੁਸਾਰ ਤਾਂ ਮਨ ਉੱਤੇ ਪਏ ਮਾੜੇ ਅਤੇ ਮਾਰੂ ਪ੍ਰਭਾਵ ਦੇ ਨਤੀਜੇ ਵਜੋਂ ਹੀ ਰੋਗਾਣੂਆਂ ਦੇ ਪੈਦਾ ਹੋਣ ਲਈ ਅਨੁਕੂਲ ਵਾਤਾਵਰਣ ਬਣਦਾ ਹੈ, ਜੋ ਬਾਅਦ ਵਿੱਚ ਸਰੀਰ ਦੇ ਕਿਸੇ ਹਿੱਸੇ ਜਾਂ ਅੰਗ ਉੱਤੇ ਹਮਲਾ ਕਰਦੇ ਹਨ, ਪ੍ਰੰਤੂ ਮਨ ਕਿਉਂਕਿ ਅਦਿੱਖ ਹੈ ਇਸ ਲਈ ਕੇਵਲ ਦ੍ਰਿਸ਼ਟਮਾਨ ਸਰੀਰ ਉੱਤੇ ਪਏ ਅਸਰ ਨੂੰ ਵੇਖ ਕੇ ਹੀ ਸਰੀਰਕ ਰੋਗ ਮੰਨੇ ਜਾਂਦੇ ਹਨ ਜਿਸ ਲਈ ਤਨ ਨੂੰ ਠੀਕ ਕਰਨ ਲਈ ਹੀ ਦਵਾਈਆਂ, ਟੀਕਿਆਂ ਅਤੇ ਮਲ੍ਹਮਾਂ ਆਦਿ ਦਾ ਪ੍ਰਯੋਗ ਕੀਤਾ ਜਾਂਦਾ ਹੈ ਜੋ ਅਸਥਾਈ ਸ਼ਾਂਤੀ ਤਾਂ ਭਾਵੇਂ ਪੈਦਾ ਕਰ ਸਕਣ ਪ੍ਰੰਤੂ ਸਥਾਈ ਸ਼ਾਂਤੀ ਤਾਂ ਮਨ ਉੱਤੇ ਪਏ ਮਾੜੇ ਪ੍ਰਭਾਵ ਨੂੰ ਨਿਵਿਰਤ ਕਰਨ ਉੱਤੇ ਹੀ ਰੋਗ ਅਤੇ ਉਸ ਦੇ ਕਾਰਣ ਦੀ ਨਿਵਿਰਤੀ ਸੰਭਵ ਹੋ ਸਕਦੀ ਹੈ। ਇਹੀ ਹਕੀਕਤ ਗੁਰਮਤਿ ਸਿਧਾਂਤ ਦੇ ਵੀ ਅਨੁਕੂਲ ਹੈ :

(i) ਮਨਿ ਮੈਲੇ ਸਭੁ ਕਿਛੁ ਮੈਲਾ, ਤਨਿ ਧੋਤੈ ਮਨੁ ਹਛਾ ਨ ਹੋਇ॥
ਇਹ ਜਗਤੁ ਭਰਮਿ ਭੁਲਾਇਆ, ਵਿਰਲਾ ਬੂਝੈ ਕੋਇ॥

(ਵਡਹੰਸੁ, ਮ: ੩, ਪੰਨਾ ੫੫੮)

ਇਸੇ ਲਈ ਤਾਂ ਮਨ ਉੱਤੇ ਪਏ ਮਾਰੂ ਪ੍ਰਭਾਵ ਨੂੰ ਨਿਵਿਰਤ ਕਰਨ ਲਈ, ਆਤਮ-ਗਿਆਨੀਆਂ ਨੇ 'ਨਾਮ-ਦਾਰੂ' ਤਜਵੀਜ਼ ਕੀਤਾ ਹੈ :—

(i) ਅਵਰਿ ਉਪਾਵ ਸਭਿ ਤਿਆਗਿਆ, ਦਾਰੂ ਨਾਮੁ ਲਇਆ।।

ਤਾਪ ਪਾਪ ਸਭਿ ਮਿਟੇ ਰੋਗ, ਸੀਤਲ ਮਨੁ ਭਇਆ।।

(ਬਿਲਾਵਲੁ, ਮ: ੫, ਪੰਨਾ ੮੧੭)

ਪੰਜ ਭੌਤਿਕ ਸਰੀਰ ਤਾਂ ਕੇਵਲ ਮਨ ਦੇ ਅਦਿੱਖ ਰੋਗ ਨੂੰ ਦ੍ਰਿਸ਼ਟੀਗੋਚਰ ਪਰਿਵਰਤਨ ਦੁਆਰਾ ਚਿਨ੍ਹਾਂ (symptoms) ਦੇ ਰੂਪ ਵਿੱਚ ਹੀ ਪ੍ਰਗਟ ਕਰਦਾ ਹੈ।

ਚਕਿੱਤਸਾ ਵਿਗਿਆਨ ਦੇ ਰੋਗ ਨਿਵਿਰਤੀ ਸਬੰਧੀ ਕੀਤੀ ਗਈ ਉੱਪਰਲੀ ਵਿਆਖਿਆ ਤੋਂ ਤਾਂ ਇਹੀ ਸਿੱਧ ਹੁੰਦਾ ਹੈ ਕਿ ਰੋਗਾਣੂਆਂ ਨੂੰ ਐਂਟੀ ਬਾਇਓਟਿਕਸ ਨਾਲ ਨਸ਼ਟ ਕਰਨ ਦੇ ਕੀਤੇ ਤਜ਼ਰਬੇ ਬੇਸ਼ਕ ਆਰਜ਼ੀ ਠੱਲ ਤਾਂ ਪਾ ਸਕਦੇ ਹਨ ਪ੍ਰੰਤੂ ਪੂਰਨ ਰੋਗ-ਨਿਵਿਰਤੀ ਦੇ ਦਾਅਵੇ ਨਹੀਂ ਕੀਤੇ ਜਾ ਸਕਦੇ ਤੇ ਇਹ ਵੀ ਕਿ ਰੋਗ-ਪ੍ਰੀਖਿਆ ਦੁਆਰਾ ਰੋਗ ਦੇ ਅਦਿੱਖ ਕੇਂਦਰ ਜੋ ਸੂਖਮ ਮਨ ਵਿੱਚ ਕਿੱਥੇ ਜਾਂ ਕਿਵੇਂ ਹੈ, ਬਾਰੇ ਵੀ ਪਹੁੰਚ ਨਹੀਂ ਕੀਤੀ ਜਾ ਸਕਦੀ। ਆਉ ਹੁਣ ਆਤਮ-ਗਿਆਨੀਆਂ ਦੇ ਸੂਖਸ਼ਮ, ਅਨੁਭਵੀ-ਰੂਪ ਤਜ਼ਰਬਿਆਂ ਦੀ ਵੀ ਵੀਚਾਰ ਕਰ ਲਈਏ ਜਿਨ੍ਹਾਂ ਦਾ ਕੇਵਲ ਟੂਕ ਮਾਤ੍ਰ ਹੀ ਉੱਪਰ ਵੀ ਵਰਨਣ ਕੀਤਾ ਗਿਆ ਹੈ। ਇਸ ਸਬੰਧ ਵਿੱਚ ਸਭ ਤੋਂ ਪਹਿਲਾਂ ਹੇਠ ਲਿਖੀਆਂ ਕੁਝ ਗੱਲਾਂ ਨੂੰ ਸਮਝਣਾ ਅਤੇ ਮੰਨਣਾ ਪਵੇਗਾ :

(i) ਮਾਨਵੀ ਜੀਵ ਦਾ ਰਿਸ਼ਤਾ ਕੇਵਲ ਪਦਾਰਥੀ ਸੰਸਾਰ ਨਾਲ ਨਹੀਂ, ਜਿੱਥੇ ਇਸਦਾ ਜੀਵਨ-ਸਫ਼ਰ ਤਾਂ ਕੁਝ ਹੀ ਮਿਥੀ ਮਿਆਦ ਲਈ ਹੀ ਬਣਿਆ ਹੈ। ਇਸਦਾ ਅਟੁੱਟ ਰਿਸ਼ਤਾ ਤਾਂ ਆਤਮ ਦੇਸ਼ (ਪ੍ਰਲੋਕ) ਨਾਲ ਹੈ ਜਿੱਥੋਂ ਦਾ ਇਹ ਨਿੱਜ ਸਰੂਪ ਵਿੱਚ ਵਾਸੀ ਹੈ।

(ii) ਕਰਤਾ ਪੁਰਖ ਦੇ ਹੁਕਮ ਦੁਆਰਾ ਜਦੋਂ ਸ੍ਰਿਸ਼ਟੀ ਦੀ ਰਚਨਾ ਹੋਂਦ ਵਿੱਚ ਆਈ ਤਾਂ ਜੀਵਾਂ ਦੀ ਲੋੜ ਪੂਰਤੀ ਲਈ ਅਵੱਸ਼ਕ ਚੀਜ਼ਾਂ, ਜਿਹਾ ਕਿ ਪੌਣ, ਪਾਣੀ, ਧਰਤੀ, ਆਕਾਸ਼, ਅਗਨੀ ਤੋਂ ਇਲਾਵਾ ਕਈ ਪਦਾਰਥ ਅੰਨ, ਮੇਵੇ, ਬਨਸਪਤੀ ਆਦਿ ਅਤੇ ਹੋਰ ਬਹੁਤ ਕੁਝ ਜੀਵਾਂ ਦੇ ਸੁੱਖ-ਆਰਾਮ ਦੇ ਵਸੀਲੇ ਵੀ ਬਣਾ ਦਿੱਤੇ, ਪ੍ਰੰਤੂ ਕਿਸੇ ਧਰਮ ਗ੍ਰੰਥ ਅੰਦਰ ਇਹ ਜ਼ਿਕਰ ਨਹੀਂ ਆਇਆ ਕਿ ਜੁਗਤ-ਪਿਤਾ ਪ੍ਰਭੂ ਨੇ ਦੁੱਖ, ਸੰਤਾਪ, ਕਲੇਸ਼, ਮੁਸੀਬਤਾਂ ਜਾਂ ਰੋਗ ਆਦਿ ਜੋ ਜੀਵਾਂ ਉੱਤੇ ਮਾਰੂ ਅਸਰ ਕਰ ਸਕਣ, ਜਿਹੀਆਂ ਵਸਤੂਆਂ ਵੀ ਆਪਣੇ ਨਿਜ਼ਾਮ ਅੰਦਰ ਰਚ ਦਿੱਤੀਆਂ ਹੋਣ।

(iii) ਇੱਕ ਅਟੱਲ ਸਚਾਈ ਇਹ ਵੀ ਹੈ ਕਿ ਜਗਤ-ਪਿਤਾ ਆਪਣੀ ਰਚਨਾ ਨਾਲ ਬੇਹੱਦ ਪਿਆਰ ਕਰਦਾ ਹੈ। 'ਕਰਿ ਕਰਿ ਵੇਖੈ ਕੀਤਾ ਆਪਣਾ', 'ਪ੍ਰਤਿਪਾਲੇ ਨਿਤ ਸਾਰਿ ਸਮਾਲੇ' ਅਤੇ 'ਪਤਿਤ ਪਾਵਨ' ਜਿਹੇ ਬਿਰਦ ਹੀ ਤਾਂ ਉਸਦੇ ਪਿਆਰ ਦੇ ਲਖਾਇਕ ਹਨ।

(iv) ਇੱਕ ਹੋਰ ਅਟੱਲ ਸੱਚਾਈ ਇਹ ਵੀ ਹੈ ਕਿ ਜਗਤ ਪਿਤਾ ਨੇ ਚੌਰਾਸੀ ਲੱਖ ਜੀਵ-ਜੂਨਾਂ 'ਚੋਂ ਮਨੁੱਖ ਨੂੰ ਸ਼੍ਰੋਮਣੀ ਪਦ ਦੇ ਕੇ ਸਾਜਿਆ ਤੇ ਨਿਵਾਜਿਆ ਹੈ :

ਲਖ ਚਉਰਾਸੀਹ ਜੋਨਿ ਸਬਾਈ।। ਮਾਣਸ ਕਉ ਪ੍ਰਭਿ ਦੀਈ ਵਡਿਆਈ।।

(ਮਾਰੂ, ਮ:੫, ਪੰਨਾ ੧੦੭੫)

ਪ੍ਰਭੂ ਮਨੁੱਖ ਨੂੰ ਨਿਰਾ ਪਿਆਰ ਹੀ ਨਹੀਂ ਕਰਦਾ ਸਗੋਂ ਲਾਡ ਵੀ ਲਡਾਉਂਦਾ ਹੈ :

ਖੇਲਿ ਖਿਲਾਇ ਲਾਡ ਲਾਡਾਵੈ, ਸਦਾ ਸਦਾ ਅਨਦਾਈ।।
ਪ੍ਰਤਿਪਾਲੈ ਬਾਰਿਕ ਕੀ ਨਿਆਈ, ਜੈਸੇ ਮਾਤ ਪਿਤਾਈ।।

(ਸਾਰਗ, ਮ: ੫, ਪੰਨਾ ੧੨੧੩)

ਸਗੋਂ ਇਸਨੂੰ ਤਾਂ ਪ੍ਰਭੂ ਨੇ ਆਪਣਾ ਪ੍ਰਤੀਨਿਧ ਬਣਾ ਕੇ ਜਗਤ ਅੰਦਰ ਮਹਿਮਾਨ ਰੂਪ ਇਸ ਲਈ ਘਲਿਆ ਹੈ ਤਾਂ ਕਿ ਸਰਵੋਤਮ ਪਦਾਰਥ ਦਾ ਵਾਪਾਰ ਕਰੇ। ਅਜਿਹੇ ਖਰੇ ਸੌਦੇ ਦੀ ਪਰਖ ਲਈ ਹੀ ਤਾਂ ਇਸਨੂੰ ਸੁਣਨ, ਬੋਲਣ, ਸਮਝਣ ਅਤੇ ਨਿਰਣਾ ਕਰ ਸੱਕਣ ਜਿਹੀਆਂ ਵਿਸ਼ੇਸ਼ ਕਲਾਵਾਂ ਨਾਲ ਸ਼ਿੰਗਾਰਿਆ ਹੋਇਆ ਹੈ :—

ਚਉਰਾਸੀਹ ਲਖ ਜੋਨਿ ਵਿਚਿ, ਉਤਮੁ ਜਨਮੁ ਸੁ ਮਾਣਸਿ ਦੇਹੀ।
ਅਖੀ ਵੇਖਣੁ ਕਰਨਿ ਸੁਣਿ, ਮੁਖਿ ਸੁਭ ਬੋਲਣਿ ਬਚਨ ਸਨੇਹੀ।
ਹਥੀ ਕਾਰ ਕਮਾਵਣੀ, ਪੈਰੀ ਚਲਿ ਸਤਿਸੰਗਿ ਮਿਲੇਹੀ।।
ਕਿਰਤਿ ਵਿਰਤਿ ਕਰਿ ਧਰਮ ਦੀ, ਖਟਿ ਖਵਾਲਣੁ ਭਾਇ ਕਰੇਹੀ।।

(ਭਾ: ਗੁਰਦਾਸ ਜੀ, ਵਾਰ ੧)

ਉਪਰਲੀਆਂ ਗੱਲਾਂ ਜਾਣ-ਸਮਝ ਕੇ ਤਾਂ ਭਲੀ-ਭਾਂਤ ਸਪੱਸ਼ਟ ਹੋ ਜਾਂਦਾ ਹੈ ਕਿ ਜਿਸ ਮਨੁੱਖ ਨੂੰ ਜਿੱਥੇ ਇਤਨਾ ਰਜਵਾਂ ਲਾਡ-ਪਿਆਰ ਅਤੇ ਮਾਣ ਪ੍ਰਾਪਤ ਹੋਇਆ ਹੋਵੇ, ਭਲਾ ਅਜਿਹੇ ਮਨੁੱਖ ਨੂੰ ਕਿਸੇ ਪ੍ਰਕਾਰ ਦੇ ਦੁਖਾਂਤ ਵਿੱਚ ਗ੍ਰਸਿਆ ਵੇਖ ਕੇ ਪ੍ਰਭੂ ਪਿਤਾ ਨੂੰ ਕਿਵੇਂ ਚੰਗਾ ਲੱਗ ਸਕਦਾ ਹੈ ? ਕਦਾਚਿਤ ਅਜਿਹੀ ਗੱਲ ਦੀ ਨਾ ਤੇ ਗੁੰਜਾਇਸ਼ ਹੋ ਸਕਦੀ ਹੈ ਅਤੇ ਨਾ ਹੀ ਮੰਨੀ ਜਾ ਸਕਦੀ ਹੈ। ਅਲਬੱਤਾ ਇਹ ਗੱਲ ਵੱਖਰੀ ਹੈ ਕਿ ਜੇਕਰ ਮਨੁੱਖ ਕਿਸੇ ਆਪਣੀ ਗਲਤੀ ਜਾਂ ਭੁਲੇਖੇ ਕਾਰਣ ਪ੍ਰਭੂ-ਪਿਤਾ ਦੀ ਆਗਿਆ ਦੇ ਉਲਟ ਕੋਈ ਅਵਗਿਆ ਕਰ ਲਵੇ ਤਾਂ ਅਜਿਹੀ ਅਵਗਿਆ ਦੇ ਫਲ ਰੂਪ ਦੁੱਖਾਂ-ਮੁਸੀਬਤਾਂ ਲਈ ਉਹ ਆਪ ਹੀ ਜ਼ਿੰਮੇਵਾਰ ਤੇ ਕਸੂਰਵਾਰ ਹੋ ਸਕਦਾ ਹੈ। ਇਸ ਗੱਲ ਨੂੰ ਇੱਕ ਮਿਸਾਲ ਦੁਆਰਾ ਸਮਝਿਆ ਜਾ ਸਕਦਾ ਹੈ। ਜਿਵੇਂ ਸੂਰਜ ਬਿਨਾਂ ਵਿਤਕਰੇ ਦੇ ਸਭ ਨੂੰ ਰੌਸ਼ਨੀ ਅਤੇ ਨਿੱਘ, ਆਪਣੇ ਅਟੱਲ ਨਿਯਮ ਅਨੁਸਾਰ, ਇੱਕੋ ਜਿਹੀ ਦਿੰਦਾ ਹੈ। ਪ੍ਰੰਤੂ ਜੇ ਕੋਈ ਸਰਦੀਆਂ ਵਿੱਚ ਆਪਣੀ ਮਨ-ਮਰਜ਼ੀ ਨਾਲ ਕਿਸੇ ਕਮਰੇ ਅੰਦਰ ਬੂਹੇ-ਬਾਰੀਆਂ ਬੰਦ ਕਰਕੇ ਬੈਠਾ ਰਹੇ ਤਾਂ ਉਹ ਰੌਸ਼ਨੀ ਅਤੇ ਨਿੱਘ ਤੋਂ ਤਾਂ ਵਾਂਝਾ ਰਹੇਗਾ ਹੀ, ਸਗੋਂ ਸਰਦੀ ਦਾ ਪੁਆੜਾ ਖ਼ਾਹ-ਮਖ਼ਾਹ ਹੀ ਸਹੇੜ ਲਵੇਗਾ।

ਐਨ੍ਹ ਇਸੇ ਤਰ੍ਹਾਂ ਪ੍ਰਭੂ ਪਿਤਾ ਆਪਣੇ ਅੱਟਲ ਨਿਯਮ ਅਨੁਸਾਰ ਸਭ ਨੂੰ ਖੇੜੇ ਅਤੇ ਖ਼ੁਸ਼ੀਆਂ ਭਰੀਆਂ ਰਹਿਮਤਾਂ ਬਿਨਾਂ ਵਿਤਕਰੇ ਵੰਡ ਰਿਹਾ ਹੈ ਪ੍ਰੰਤੂ ਜੇ ਕੋਈ ਆਪਣੀ ਮਨ-ਮਰਜ਼ੀ ਕਾਰਨ ਕਰਤਾ ਪੁਰਖ ਦੇ ਸਦਾ ਇਕਸਾਰ ਅਤੇ ਅੱਟਲ ਨਿਯਮਾਂ ਦੀ ਅਵੱਗਿਆ ਕਰ ਲਵੇ ਤਾਂ ਅਜਿਹੀ ਅਵੱਗਿਆ ਦੇ ਨਤੀਜਿਆਂ ਲਈ ਉਹ ਆਪ ਹੀ ਦੋਸ਼ੀ ਬਣਦਾ ਹੈ। ਕਰਤਾ ਪੁਰਖ ਤਾਂ ਆਪ ਪ੍ਰੇਮ-ਸਾਗਰ ਸਰੂਪ ਹੈ ਤੇ ਸਭ ਨੂੰ ਹੀ ਪ੍ਰੇਮ ਕਰਦਾ ਹੈ। ਪ੍ਰਭੂ ਪਿਆਰ ਦੀ ਸੀਮਾ ਤਾਂ ਇਤਨੀ ਬੇਅੰਤ ਹੈ ਕਿ ਅਜਿਹੇ ਭੁੱਲਕੜਾਂ ਅਤੇ ਆਪ-ਹੁਦਰਿਆਂ ਨੂੰ ਵੀ ਮੁੜ ਗਲੇ ਲਗਾ ਲੈਂਦਾ ਹੈ। ਉਸ ਮਾਹਨ ਸ਼ਕਤੀ ਦੇ ਨਿਆਂਕਾਰੀ ਪ੍ਰਸ਼ਾਸਨ ਅੰਦਰ ਅਜਿਹੇ ਨਿਯਮ ਅਤੇ ਵਸੀਲੇ ਦਰਸਾਏ ਗਏ ਹਨ, ਜਿਨ੍ਹਾਂ ਦੀ ਨੇਮ-ਬੱਧ ਪਾਲਣਾ ਕਰਨ ਉੱਤੇ ਅਵੱਗਿਆ-ਦੋਸ਼ੀ ਵੀ ਦੋਸ਼-ਮੁਕਤ ਹੋ ਕੇ ਪ੍ਰਭੂ ਪਿਤਾ ਦੀ ਬਖ਼ਸ਼ਿਸ਼ ਰੂਪੀ ਪਿਆਰ ਦਾ ਮੁੜ ਪਾਤਰ ਬਣ ਸਕਦਾ ਹੈ। ਆਤਮ-ਗਿਆਨੀਆਂ ਨੇ ਇਸ ਗੱਲ ਦਾ ਪੂਰਨ ਭਰੋਸਾ ਤੇ ਗਰੰਟੀ ਦਿੱਤੀ ਹੈ :

(i) ਹਰਿ ਜੀਉ ਲੇਖੈ ਵਾਰ ਨ ਆਵਈ, ਤੂੰ ਬਖਸਿ ਮਿਲਾਵਣਹਾਰੁ।।
ਗੁਰ ਤੁਠੈ ਹਰਿ ਪ੍ਰਭੁ ਮੇਲਿਆ, ਸਭ ਕਿਲਵਿਖ ਕਟਿ ਵਿਕਾਰ।।

(ਸਲੋਕ, ਵਾਰਾਂ ਤੇ ਵਧੀਕ, ਮ: ੩, ਪੰਨਾ ੧੪੧੬)

(ii) ਕੰਠਿ ਲਾਇ ਅਵਗੁਣ ਸਭਿ ਮੇਟੇ, ਦਇਆਲ ਪੁਰਖ ਬਖਸੰਦ।।

(ਧਨਾਸਰੀ, ਮ: ੫ ਪੰਨਾ ੬੮੧)

ਪ੍ਰਭੂ-ਪਿਤਾ ਦੇ, ਸਦ-ਬਖ਼ਸ਼ੰਦ, ਸਦ-ਮਿਹਰਵਾਨ, ਸਰਬ-ਪ੍ਰਤਿਪਾਲਕ, ਸਦਾ ਦਇਆਲੂ ਵਾਲੇ ਬਿਰਦ ਹੀ ਤਾਂ ਉਸਦੇ ਅਟੱਲ ਨਿਯਮ ਹਨ ਜੋ ਇਹ ਗੱਲ ਸਿੱਧ ਕਰਦੇ ਹਨ ਕਿ ਮਨੁੱਖ ਪ੍ਰਤੀ ਉਸਦਾ ਰਿਸ਼ਤਾ ਨਿਰਾ ਹੀ ਪ੍ਰੇਮ ਆਧਾਰਿਤ ਹੈ। ਜੇ ਅਜਿਹਾ ਕੁਝ ਪ੍ਰਭੂ-ਪਿਤਾ ਵਲੋਂ ਕੀਤਾ ਜਾਂਦਾ ਹੋਵੇ ਤਾਂ ਫਿਰ ਮਨੁੱਖ ਵਲੋਂ ਵੀ ਧੰਨਵਾਦ ਵਜੋਂ ਕੁਝ ਫ਼ਰਜ਼ ਪੂਰੇ ਕਰਨੇ ਬਣਦੇ ਹਨ। ਅਜਿਹੇ ਫ਼ਰਜ਼ ਅਦਾਇਗੀ ਦੇ ਅਮਲ ਲਈ ਹੇਠ ਲਿਖੀਆਂ ਗੱਲਾਂ ਦੀ, ਜਿੱਥੇ ਜਾਣਕਾਰੀ ਹੋਣਾ ਜ਼ਰੂਰੀ ਹੈ, ਉੱਥੇ ਉਨ੍ਹਾਂ ਪ੍ਰਤੀ ਸੁਚੇਤ ਰਹਿਣ ਦੀ ਉਸ ਤੋਂ ਵੀ ਵੱਧ ਲੋੜ ਹੈ :—

(੧) ਮਨੁੱਖ ਲਈ ਪ੍ਰਭੂ-ਪਿਤਾ ਦੀ ਆਗਿਆ ਕੀ ਹੈ।

(੨) ਮਨੁੱਖ ਭੁਲੇਖੇ ਦਾ ਸ਼ਿਕਾਰ ਕਿਵੇਂ ਬਣਦਾ ਹੈ।

(੩) ਮਨੁੱਖ ਭੁਲੇਖੇ ਲੱਗਣ ਉੱਤੇ ਕਿਹੜੀ ਅਵੱਗਿਆ ਕਰਦਾ ਹੈ ਜੋ ਪ੍ਰਭੂ-ਪਿਤਾ ਦੀ ਹੁਕਮੀ ਆਗਿਆ ਦੇ ਉਲਟ ਹੁੰਦੀ ਹੈ।

ਉੱਪਰਲੀਆਂ ਤਿੰਨ ਗੱਲਾਂ ਦੀ ਜਾਣਕਾਰੀ ਦੋ ਪੱਖੋਂ ਲਾਭਦਾਇਕ ਹੈ। ਪਹਿਲਾਂ ਇਸ ਲਈ ਕਿ ਅਵੱਗਿਆ ਕਰਨ ਤੋਂ ਹੀ ਸੰਕੋਚ ਕੀਤਾ ਜਾ ਸਕੇ ਅਤੇ ਦੂਜਾ ਇਸ ਲਈ ਕਿ ਜੇ ਕਿਸੇ ਸਬੱਬ ਭੁਲੇਖੇ ਕਾਰਣ ਮਨੁੱਖ ਕੁਰਾਹੇ ਪੈ ਹੀ ਜਾਵੇ ਤਾਂ ਅਵੱਗਿਆ

ਦੇ ਮਾੜੇ ਨਤੀਜੇ ਤੋਂ ਬਚਣ ਲਈ, ਆਗਿਆ ਵਿੱਚ ਪਰਤ ਆਉਣ ਲਈ ਉੱਦਮਸ਼ੀਲ ਹੋਣ ਦੀ ਪ੍ਰੇਰਨਾ ਲਈ ਜਾ ਸਕੇ।

ਉੱਪਰਲੀਆਂ ਤਿੰਨ ਸਵਾਲੀਆਂ ਗੱਲਾਂ ਦਾ ਵਿਗਿਆਨਕ ਵਿਵਰਣ ਕੁਝ ਇਸ ਪ੍ਰਕਾਰ ਸਮਝਿਆ ਜਾ ਸਕਦਾ ਹੈ :

(ੳ) ਜਿਵੇਂ ਚਾਨਣੇ ਦੀ ਅਣਹੋਂਦ ਜਾਂ ਗੈਰਹਾਜ਼ਰੀ ਦਾ ਦੂਜਾ ਨਾਮ ਹਨੇਰਾ ਹੁੰਦਾ ਹੈ, ਤਿਵੇਂ ਆਤਮ ਗਿਆਨ ਦੀ ਅਣਹੋਂਦ ਜਾਂ ਗੈਰ-ਹਾਜ਼ਰੀ ਦਾ ਦੂਜਾ ਨਾਮ ਮਾਇਆ (ਭਰਮ-ਭੁਲੇਖਾ) ਹੁੰਦਾ ਹੈ।

(ਅ) ਜਿਵੇਂ ਹਨ੍ਹੇਰੇ ਵਿੱਚ ਰੱਸੀ ਦੇ ਸੱਪ ਹੋਣ ਦਾ ਭੁਲੇਖਾ ਖਾ ਕੇ ਮਨੁੱਖ ਇਤਨਾ ਡਰ ਜਾਂਦਾ ਹੈ ਕਿ ਉਹ ਆਪਣੇ ਹੋਸ਼-ਹਵਾਸ ਤੱਕ ਵੀ ਗਵਾ ਬੈਠਦਾ ਹੈ। ਇਥੋਂ ਤੱਕ ਕਿ ਡਰ ਦੇ ਮਾਰੇ ਭਿਆਨਕ ਚੀਕ ਵੀ ਮੂੰਹ 'ਚੋਂ ਨਿਕਲ ਜਾਂਦੀ ਹੈ। ਕਈ ਤਾਂ ਬੇਹੋਸ਼ ਵੀ ਹੋ ਜਾਂਦੇ ਹਨ। ਇਸ ਪ੍ਰਕਾਰ ਮਾਇਆ, ਜੋ ਆਤਮ ਗਿਆਨ ਰੂਪੀ ਰੋਸ਼ਨੀ ਦਾ ਹਨੇਰਾ ਹੈ, ਇਸਨੂੰ ਅਗਿਆਨਤਾ ਕਿਹਾ ਜਾਂਦਾ ਹੈ। ਬੱਸ, ਮਨੁੱਖੀ ਜੀਵਨ ਵਿੱਚ ਜੋ ਵੀ ਰੋਗ, ਸੋਗ, ਚਿੰਤਾ, ਡਰ ਅਤੇ ਮੁਸੀਬਤਾਂ ਆਦਿ ਵੇਖਣ ਤੇ ਹੰਢਾਉਣ ਨੂੰ ਮਿਲਦੀਆਂ ਹਨ, ਉਨ੍ਹਾਂ ਸਭ ਦੀ ਜੜ੍ਹ ਮਾਇਆ ਹੀ ਹੁੰਦੀ ਹੈ। ਇਸ ਹਕੀਕਤ ਨੂੰ ਆਤਮ ਗਿਆਨੀਆਂ ਨੇ ਇਸ ਪ੍ਰਕਾਰ ਦਰਸਾਇਆ ਹੈ :—

ਬਿਆਪਤ ਹਰਖ ਸੋਗ ਬਿਸਥਾਰ।। ਬਿਆਪਤ ਸੁਰਗ ਨਰਕ ਅਵਤਾਰ।।
ਬਿਆਪਤ ਧਨ ਨਿਰਧਨ ਪੇਖਿ ਸੋਭਾ।। ਮੂਲੁ[1] ਬਿਆਧੀ ਬਿਆਪਸਿ ਲੋਭਾ।।੧।।
ਮਾਇਆ ਬਿਆਪਤ ਬਹੁ ਪਰਕਾਰੀ।। ਸੰਤ ਜੀਵਹਿ ਪ੍ਰਭ ਓਟ ਤੁਮਾਰੀ।।੧।।ਰਹਾਉ।।
ਬਿਆਪਤ ਅਹੰਬੁਧਿ ਕਾ ਮਾਤਾ।। ਬਿਆਪਤ ਪੁਤ੍ਰ ਕਲਤ੍ਰ ਸੰਗਿ ਰਾਤਾ।।
ਬਿਆਪਤ ਹਸਤਿ ਘੋੜੇ ਅਰੁ ਬਸਤਾ।। ਬਿਆਪਤ ਰੂਪ ਜੋਬਨ ਮਦ ਮਸਤਾ।।੨।।
ਬਿਆਪਤ ਭੂਮਿ ਰੰਕ ਅਰੁ ਰੰਗਾ।। ਬਿਆਪਤ ਗੀਤ ਨਾਦ ਸੁਣਿ ਸੰਗਾ।।
ਬਿਆਪਤ ਸੇਜ ਮਹਲ ਸੀਗਾਰ।। ਪੰਚ ਦੂਤ ਬਿਆਪਤ ਅੰਧਿਆਰ।।੩।।
ਬਿਆਪਤ ਕਰਮ ਕਰੈ ਹਉ ਫਾਸਾ।। ਬਿਆਪਤਿ ਗਿਰਸਤ ਬਿਆਪਤ ਉਦਾਸਾ।।
ਆਚਾਰ ਬਿਉਹਾਰ ਬਿਆਪਤ ਇਹ ਜਾਤਿ।।
ਸਭ ਕਿਛੁ ਬਿਆਪਤ ਬਿਨੁ ਹਰਿ ਰੰਗ ਰਾਤ।।੪।।
ਸੰਤਨ ਕੇ ਬੰਧਨ ਕਾਟੇ ਹਰਿ ਰਾਇ।। ਤਾ ਕਉ ਕਹਾ ਬਿਆਪੈ ਮਾਇ[2]।।
ਕਹੁ ਨਾਨਕ ਜਿਨਿ ਧੂਰਿ ਸੰਤ ਪਾਈ।। ਤਾ ਕੈ ਨਿਕਟਿ ਨ ਆਵੈ ਮਾਈ।।

(ਗਉੜੀ, ਗੁਆਰੇਰੀ, ਮ: ੫, ਪੰਨਾ ੧੯੧-੯੨)

---

(੧. ਦੁੱਖਾਂ ਦਾ ਮੂਲ। ੨. ਮਾਇਆ।)

ਹਉਮੈ ਰੋਗੁ ਮਾਨੁਖ ਕਉ ਦੀਨਾ।। ਕਾਮ ਰੋਗਿ ਮੈਗਲੁ ਬਸਿ ਲੀਨਾ।।
ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ।। ਨਾਦ ਰੋਗਿ ਖਪਿ ਗਏ ਕੁਰੰਗਾ।।੧।।
ਜੋ ਜੋ ਦੀਸੈ ਸੋ ਸੋ ਰੋਗੀ।। ਰੋਗ ਰਹਿਤ ਮੇਰਾ ਸਤਿਗੁਰੁ ਜੋਗੀ।।੧।।ਰਹਾਉ।।

(ਭੈਰਉ, ਮ: ੫, ਪੰਨਾ ੧੧੪੦)

ਉੱਪਰਲੀ ਵਿਚਾਰ ਦੁਆਰਾ ਤਿੰਨਾਂ ਸਵਾਲੀਆ ਗੱਲਾਂ ਦੇ ਉੱਤਰ ਸਪੱਸ਼ਟ ਹੋ ਜਾਂਦੇ ਹਨ :—

(੧) ਆਤਮ ਗਿਆਨ ਦੁਆਰਾ ਆਪਣੀ ਬੁਨਿਆਦੀ ਅਸਲੀਅਤ ਨੂੰ ਪਛਾਣਨਾ ਹੀ ਮਨੁੱਖ ਨੂੰ ਪ੍ਰਭੂ ਦੀ ਆਗਿਆ ਹੈ :

ਜਨ ਨਾਨਕ ਬਿਨੁ ਆਪਾ ਚੀਨੈ, ਮਿਟੈ ਨ ਭ੍ਰਮ ਕੀ ਕਾਈ।।

(ਧਨਾਸਰੀ, ਮ: ੯, ਪੰਨਾ ੬੮੪)

(੨) ਮਾਇਆ ਦੇ ਭੁਲੇਖਾ ਪਾਊ ਪ੍ਰਭਾਵ ਨੂੰ ਗ੍ਰਹਿਣ ਕਰਦਾ ਹੋਇਆ ਮਨ ਆਪਣੀ ਬੁਨਿਆਦੀ ਆਤਮਵਾਦੀ ਅਸਲੀਅਤ ਤੋਂ ਗੁੰਮਰਾਹ ਹੋ ਕੇ ਰੋਗਾਂ, ਸੋਗਾਂ, ਦੁੱਖਾਂ ਅਤੇ ਮੁਸੀਬਤਾਂ ਆਦਿ ਦੇ ਮਾਰੂ ਖ਼ਿਆਲ-ਫੁਰਨਿਆਂ ਰੂਪੀ ਰੋਗਾਣੂਆਂ ਨੂੰ ਜਨਮ ਦਿੰਦਾ ਹੈ ਤੇ ਫਿਰ ਵਕਤ ਪਾ ਕੇ ਮਨੁੱਖ ਨੂੰ ਇਨ੍ਹਾਂ ਦਾ ਸ਼ਿਕਾਰ ਬਣਾਉਂਦਾ ਹੈ।

(੩) ਮਾਇਆ ਦੇ ਮਾਰੂ ਹਮਲਿਆਂ ਤੋਂ ਸੁਚੇਤ ਰਹਿਣ ਲਈ ਗੁਰਮਤਿ ਦੀ ਅਗਵਾਈ ਨਾ ਲੈਣਾ ਹੀ ਹੁਕਮੀ-ਫ਼ਰਜ਼ ਦੀ ਅਵੱਗਿਆ ਹੁੰਦੀ ਹੈ।

(੪) ਮਨ ਪਦਾਰਥੀ ਚਸਕਿਆਂ ਦਾ ਗੁਲਾਮ ਬਣਿਆ ਵੀ ਕਈ ਪ੍ਰਕਾਰ ਦੇ ਰੋਗਾਂ ਨੂੰ ਸੱਦਾ ਦਿੰਦਾ ਹੈ। ਇਸ ਲਈ ਗੁਰੂ ਨਾਨਕ ਸਾਹਿਬ ਜੀ ਦੇ ਇਸ ਫ਼ਾਰਮੂਲੇ ਨੂੰ ਸਦਾ ਯਾਦ ਰੱਖਣਾ ਅਤੀ ਜ਼ਰੂਰੀ ਹੈ :—

"ਬਾਬਾ ਹੋਰੁ ਖਾਣਾ ਖੁਸੀ ਖੁਆਰੁ।।
ਜਿਤੁ ਖਾਧੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ।।

(ਸਿਰੀਰਾਗੁ, ਮ: ੧, ਪੰਨਾ ੧੬)

ਸਿਰਲੇਖ ਵਿਸ਼ੇ ਉੱਪਰ ਹੁਣ ਤੱਕ ਦੀ ਕੀਤੀ ਵਿਚਾਰ ਦਾ ਸਾਰੰਸ਼ ਇਸ ਗੱਲ ਉੱਤੇ ਕੇਂਦਰਤ ਹੁੰਦਾ ਹੈ ਕਿ ਇਸ ਜਗਤ ਵਿੱਚ ਮਨੁੱਖ ਜਿਸ ਪ੍ਰਕਾਰ ਦਾ ਵੀ ਦੁਖਾਂਤ ਹੰਢਾਉਂਦਾ ਦਿਸਦਾ ਹੈ, ਉਸ ਦੁਖਾਂਤ ਦੇ ਮੁੱਢਲੇ ਮਾਇਆ ਪ੍ਰਭਾਵੀ ਰੋਗਾਣੂ ਮਨੁੱਖੀ ਮਨ ਅੰਦਰ ਹੀ ਪਲਦੇ ਹਨ, ਜੋ ਫਿਰ ਭੌਤਿਕ ਪਰਿਵਰਤਨ ਰੂਪ ਵਿੱਚ ਸਰੀਰ ਨੂੰ ਰੋਗੀ ਬਣਾਉਂਦੇ ਹਨ। ਇਨ੍ਹਾਂ ਮਾਇਆਵੀ ਸੰਸਕਾਰਾਂ ਨੂੰ ਮਨੁੱਖੀ ਮਨ, ਸਮੇਂ-ਸਮੇਂ ਦੇ ਵਾਤਾਵਰਣ ਵਿੱਚ ਆਲੇ-ਦੁਆਲੇ ਦੇ ਵਰਤਾਰੇ ਚੋਂ ਹੀ ਗ੍ਰਹਿਣ ਕਰਦਾ ਰਹਿੰਦਾ ਹੈ। ਮਨੋਵਿਗਿਆਨ ਅਨੁਸਾਰ, ਮਾਨਸਿਕਤਾ ਹੀ ਰੋਗ ਪ੍ਰਕਿਰਿਆ ਵਿੱਚ ਵਿਸ਼ੇਸ਼ ਭੂਮਿਕਾ ਨਿਭਾਉਂਦੀ ਹੈ। ਢੱਠੀ ਮਾਨਸਿਕਤਾ ਹਰ ਪ੍ਰਕਾਰ ਦੇ ਰੋਗਾਂ ਨੂੰ ਜਿੱਥੇ ਜੀ-ਆਇਆਂ

ਕਹਿਣ ਲਈ ਤੱਤਪਰ ਰਹਿੰਦੀ ਹੈ, ਉੱਥੇ ਉੱਚ ਮਾਨਸਿਕਤਾ ਰੋਗਾਂ ਦੇ ਦਰਵਾਜ਼ੇ ਬੰਦ ਕਰਨ ਦਾ ਰੋਲ ਨਿਭਾਉਂਦੀ ਹੈ। ਇਹ ਕੁਝ ਸਮਝਣ ਮਗਰੋਂ ਇਹ ਨਤੀਜਾ ਕੱਢਿਆ ਜਾ ਸਕਦਾ ਹੈ ਕਿ ਜੇ ਮਨ ਨੂੰ ਮਾਇਆਵਾਦ ਤੋਂ ਹਟਾ ਕੇ ਆਤਮਵਾਦ ਵੱਲ ਮੋੜ ਲਿਆ ਜਾਵੇ ਤਾਂ ਇਹੋ ਮਨ ਫਿਰ ਮਨੁੱਖ ਨੂੰ ਖੇੜਿਆਂ ਭਰਪੂਰ ਆਤਮਕ ਵਤਨ (ਅਵੱਸਥਾ) ਦਾ ਸਦੀਵੀ ਵਾਸੀ ਬਣਾ ਦਿੰਦਾ ਹੈ। ਇਸੇ ਨੂੰ ਹੀ "ਮਨਿ ਜੀਤੈ ਜਗੁ ਜੀਤੁ" ਕਿਹਾ ਗਿਆ ਹੈ। ਅਜਿਹੇ ਖੇੜਿਆਂ ਭਰਪੂਰ ਆਤਮਕ ਅਵੱਸਥਾ ਰੂਪੀ ਵਤਨ, ਜਿਸ ਨੂੰ 'ਬੇਗਮ ਪੁਰਾ' ਕਿਹਾ ਗਿਆ ਹੈ, ਦੇ ਵਾਸੀ ਦੀ ਗਵਾਹੀ ਨੂੰ ਉਨ੍ਹਾਂ ਦੇ ਆਪਣੇ ਸ਼ਬਦਾਂ ਵਿੱਚ ਵੀ ਸੁਣ ਲਉ :—

ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥
ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥੧॥
ਅਬ ਮੋਹਿ ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ ਮੇਰੇ ਭਾਈ॥੧॥ਰਹਾਉ॥
ਕਾਇਮੁ ਦਾਇਮੁ ਸਦਾ ਪਾਤਿਸਾਹੀ॥ ਦੋਮ ਨ ਸੇਮ ਏਕ ਸੋ ਆਹੀ॥
ਆਬਾਦਾਨੁ ਸਦਾ ਮਸਹੂਰ॥ ਊਹਾਂ ਗਨੀ ਬਸਹਿ ਮਾਮੂਰ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ ਮਹਰਮ ਮਹਲ ਨ ਕੋ ਅਟਕਾਵੈ॥
ਕਹਿ ਰਵਿਦਾਸ ਖਲਾਸ ਚਮਾਰਾ॥ ਜੋ ਹਮ ਸਹਰੀ ਸੁ ਮੀਤੁ ਹਮਾਰਾ॥੩॥

(ਗਉੜੀ, ਰਵਿਦਾਸ ਜੀਉ, ਪੰਨਾ ੩੪੫)

ਹੁਣ ਪਾਠਕਾਂ ਦੇ ਚਰਨਾਂ ਵਿੱਚ ਬੇਨਤੀ ਹੈ ਕਿ ਡੀਂਗਣ-ਡੋਲਣ ਛੱਡ ਕੇ ਗੁਰਮਤਿ ਗਾਡੀ ਰਾਹ ਦੀਆਂ ਹੇਠਾਂ ਲਿਖੀਆਂ ਦਸ ਸਿੱਕੇ ਬੰਦ ਪੈੜਾਂ ਉੱਤੇ ਅਨੁਸ਼ਾਸਨ ਬੱਧ ਚੱਲ ਕੇ ਆਪਣੇ ਮਾਨਸ ਜਨਮ ਨੂੰ ਸਫ਼ਲ ਬਣਾਉ, ਅਨੰਦਮਈ ਤੇ ਸਦਾ-ਬਹਾਰ ਬਣਾਉ :—

(੧) ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣਨਾ।
(੨) ਰਹਿਤ ਮਰਯਾਦਾ ਦਾ ਧਾਰਨੀ ਹੋਣਾ।
(੩) ਪ੍ਰਭੂ ਦਾ ਨਾਮ ਸਿਮਰਨ (ਸਿਫ਼ਤ-ਸਲਾਹ) ਕਰਨਾ।
(੪) ਆਪਣੇ ਆਪ ਨੂੰ ਸੇਵਾ ਵਾਲੇ ਕਾਰਜਾਂ ਵਿੱਚ ਲਾਉਣਾ।
(੫) ਸਾਧ-ਸੰਗਤ ਵਿੱਚ ਬਿਨਾਂ ਨਾਗਾ ਜਾਣਾ (ਗੁਰਮੁਖਾਂ ਦਾ ਸੰਗ)।
(੬) ਸਾਧ ਸੰਗਤ ਵਿੱਚ ਜਾ ਕੇ ਕੀਰਤਨ ਵਿੱਚ ਜੁੜਨਾ।
(੭) ਗੁਰਬਾਣੀ ਦੀ ਅਰਥ-ਭਾਵਾਂ ਸਹਿਤ ਵਿਚਾਰ।
(੮) ਮਨ ਨੂੰ ਗੁਰਬਾਣੀ ਦੇ ਕੁੰਡੇ ਦੁਆਰਾ ਵੱਸ ਵਿੱਚ ਰੱਖਣਾ।
(੯) ਮਾਇਆ ਤੋਂ ਨਿਰਲੇਪਤਾ ਤੇ ਵਿਕਾਰਾਂ ਦਾ ਤਿਆਗ।
(੧੦) ਜੀਵਨ ਨੂੰ ਗੁਰ-ਉਪਦੇਸ਼ਾਂ ਅਨੁਸਾਰ ਢਾਲਣਾ।

□□□

# ਅੰਮ੍ਰਿਤ

ਪ੍ਰਾਚੀਨ ਧਾਰਮਿਕ-ਸਾਹਿਤ ਵਿੱਚ ਅੰਮ੍ਰਿਤ ਇੱਕ ਅਜਿਹੀ ਵਸਤੂ ਨੂੰ ਮੰਨਿਆ ਗਿਆ ਹੈ, ਜਿਸ ਦੇ ਸੇਵਨ ਕਰਨ ਨਾਲ ਮਨੁੱਖ ਮੌਤ ਤੋਂ ਰਹਿਤ ਹੋ ਸਕਦਾ ਹੈ। ਮਨੁੱਖ ਇਸ ਸੰਸਾਰ ਵਿੱਚ ਰਹਿੰਦਾ ਹੋਇਆ ਸਭ ਤੋਂ ਵੱਧ ਮੌਤ ਤੋਂ ਹੀ ਡਰਦਾ ਹੈ ਅਤੇ ਹਰ ਹੀਲੇ ਬਹਾਨੇ ਇਸ ਤੋਂ ਛੁਟਕਾਰਾ ਪਾਉਣਾ, ਉਸ ਦੀ ਹਰ ਵੇਲੇ ਦੀ ਮੁੱਖ ਸੋਚ ਬਣੀ ਰਹਿੰਦੀ ਹੈ। ਸ਼ਾਇਦ ਇਸੇ ਕਾਰਣ ਹੀ ਅੰਮ੍ਰਿਤ ਦਾ ਸੰਕਲਪ ਵੀ ਮਾਨਵੀ ਜੀਵ ਨਾਲ ਆਦਿ ਕਾਲ ਤੋਂ ਜੁੜਿਆ ਜਾਪਦਾ ਹੈ। ਇਹ ਕਿਉਂ ਅਤੇ ਕਿਵੇਂ ਹੈ ? ਇਸ ਗੱਲ ਨੂੰ ਸਮਝਣ ਲਈ ਪਹਿਲਾਂ ਮਨੁੱਖ ਦੀ ਮੁੱਢਲੀ ਹੋਂਦ ਅਤੇ ਬਣਤਰ ਨੂੰ ਸਮਝਣਾ ਪਵੇਗਾ।

ਕਰਤਾ ਪੁਰਖ ਨੇ ਆਪਣੀ ਖੇਡ ਜਾਂ ਲੀਲ੍ਹਾ ਨੂੰ ਮਾਣਨ ਲਈ, ਜੀਵ-ਰਚਨਾ, ਆਪਣੀ ਇੱਕ ਵਿਸ਼ੇਸ਼ ਮਾਇਆਵੀ ਕਲਾ ਦੁਆਰਾ ਕੀਤੀ। ਇਸ ਮਾਇਆਵੀ ਕਲਾ ਦੇ ਦੋ-ਅਰਥੇ ਪ੍ਰਭਾਵ ਇਸ ਪ੍ਰਕਾਰ ਹਨ :

(i) ਸੱਤ ਅਤੇ (ii) ਅਸੱਤ

(i) ਅਬਿਨਾਸ਼ੀ ਪ੍ਰਭੂ ਦੀ ਮੂਲ-ਅੰਸ਼ ਜੋਤਿ ਹੋਣ ਕਾਰਣ ਜੀਵ ਜਨਮ-ਮਰਨ ਤੋਂ ਰਹਿਤ ਅਮਰ ਤੇ ਅਬਿਨਾਸੀ 'ਸਤ' ਹੈ ਜਿਸ ਨੂੰ ਆਤਮ ਗਿਆਨੀਆਂ ਨੇ ਇਸ ਪ੍ਰਕਾਰ ਦਰਸਾਇਆ ਹੈ :

ਨਾ ਓਹੁ ਮਰਤਾ ਨਾ ਹਮ ਡਰਿਆ।। ਨਾ ਓਹੁ ਬਿਨਸੈ ਨਾ ਹਮ ਕੜਿਆ।।
ਨਾ ਓਹੁ ਨਿਰਧਨੁ ਨਾ ਹਮ ਭੂਖੇ।। ਨ ਓਸੁ ਦੂਖੁ ਨ ਹਮ ਕਉ ਦੂਖੇ।।੧।।
ਅਵਰੁ ਨ ਕੋਊ ਮਾਰਨਵਾਰਾ।। ਜੀਅਉ ਹਮਾਰਾ ਜੀਉ ਦੇਨਹਾਰਾ।।੧।।ਰਹਾਉ।।

(ਆਸਾ, ਮ: ੫, ਪੰਨਾ ੩੯੧)

(ii) ਮਾਇਆਵੀ ਕਲਾ ਦੁਆਰਾ ਜੀਵ ਨੂੰ ਸੱਤ ਤੋਂ ਅਲੱਗ ਕਰਕੇ ਵਿਨਾਸ਼ ਦਾ ਭਰਮ ਪੈਦਾ ਕਰ ਦਿੱਤਾ। ਜਿਹਾ ਕਿ :

ਮੂਲੁ ਮੋਹੁ ਕਰਿ ਕਰਤੈ ਜਗਤੁ ਉਪਾਇਆ।।
ਮਮਤਾ ਲਾਇ ਭਰਮਿ ਭੋੁਲਾਇਆ।। (ਭੈਰਉ, ਮ: ੩, ਪੰਨਾ ੧੧੨੮)

ਕਾਦਿਰ ਪ੍ਰਭੂ ਦੇ ਉੱਪਰ ਵਰਣਨ ਕੀਤੇ ਦੋਹਰੇ ਪ੍ਰਭਾਵ ਵਾਲੇ ਕਾਨੂੰਨ ਅਨੁਸਾਰ ਮਨੁੱਖ ਅੰਦਰ ਜਿੱਥੇ ਅਬਿਨਾਸ਼ੀ ਹੋਣ ਵਾਲਾ ਗੁਣ ਮੌਜੂਦ ਹੁੰਦਾ ਹੈ, ਉੱਥੇ ਮਾਇਆ ਦੀ ਗਲੇਫ਼ ਕਾਰਣ ਮਨੁੱਖ ਨੂੰ ਭੁਲੇਖੇ ਵਿੱਚ ਪਾਈ ਰੱਖਣ ਵਾਲਾ ਪ੍ਰਭਾਵ ਇਸ ਨੂੰ ਮੌਤ (ਵਿਨਾਸ਼) ਦਾ ਸਹਿਮ ਅਤੇ ਤੌਖ਼ਲਾ ਵੀ ਨਾਲ ਚੰਬੜਿਆ ਪ੍ਰਤੀਤ ਹੁੰਦਾ ਹੈ। ਇਸੇ ਲਈ ਹੀ ਇਸ ਨਾਸ਼ਵਾਨ ਸੰਸਾਰ ਅੰਦਰ ਇਹ ਇੱਕ ਅਨੋਖੀ ਜਿਹੀ ਗੱਲ ਦਿੱਸਦੀ ਹੈ ਕਿ 'ਜੋ ਉਪਜਿਓ ਸੋ ਬਿਨਸਿ ਹੈ, ਪਰੋ ਆਜੁ ਕੈ ਕਾਲਿ' (ਪੰਨਾ ੧੪੨੯) ਅਤੇ

'ਜੋ ਆਇਆ ਸੋ ਚਲਸੀ, ਸਭੁ ਕੋਈ ਆਈ ਵਾਰੀਐ' (ਪੰਨਾ ੪੭੪) ਵਾਲਾ ਨਿੱਤ ਦਾ ਤਜ਼ਰਬਾ ਸਾਹਮਣੇ ਵੇਖਦਿਆਂ ਹੋਇਆਂ ਵੀ ਮਨੁੱਖ ਆਪਣੀ ਮੌਤ ਤੋਂ ਹਰ ਕਦਮ, ਹਰ ਸਾਹ ਡਰਦਾ-ਮਰਦਾ ਹੀ ਦਿਖਾਈ ਦਿੰਦਾ ਹੈ। ਇਸੇ ਮੌਤ ਦੇ ਡਰ ਕਰਕੇ ਹੀ ਮਨੁੱਖ ਦੀ ਜ਼ਿੰਦਗੀ ਨਾਲ ਕਿਸੇ ਅੰਮ੍ਰਿਤ ਦਾ ਸੰਕਲਪ ਵੀ ਜੁੜ ਗਿਆ। 'ਅੰਮ੍ਰਿਤ' ਸ਼ਬਦ 'ਮ੍ਰਿਤ' ਦੇ ਆਦਿ ਵਿੱਚ ਅਖਰ 'ਅ' ਲਗਾ ਦੇਣ ਨਾਲ ਹੀ ਬਣਿਆ ਹੈ ਜਿਸਦਾ ਅਰਥ 'ਮ੍ਰਿਤ-ਰਹਿਤ' ਹੋ ਜਾਂਦਾ ਹੈ। ਵਿਆਕਰਣ ਦੇ ਨਿਯਮ ਅਨੁਸਾਰ ਅਜਿਹੇ ਬੇਅੰਤ ਸ਼ਬਦ ਹਨ ਜਿਨ੍ਹਾਂ ਦੇ ਆਦਿ ਵਿੱਚ 'ਅ' ਲਗਾ ਦੇਣ ਨਾਲ ਉਸਦੇ ਅਰਥ ਉਲਟ ਜਾਂਦੇ ਹਨ। ਉਦਾਹਰਣ ਵਜੋਂ :

(i) ਰੋਗ ਅਤੇ ਅਰੋਗ (ii) ਕਾਲ ਤੋਂ ਅਕਾਲ (iii) ਭੈਅ ਤੋਂ ਅਭੈਅ (iv) ਮਰ ਤੋਂ ਅਮਰ ਅਤੇ ਸਮਰੱਥ ਤੋਂ ਅਸਮਰੱਥ।

ਮਨੁੱਖ ਦੀ ਜ਼ਿੰਦਗੀ ਨਾਲ ਜੁੜੇ ਹੋਏ ਸੰਕਲਪ ਵਾਲੇ ਅੰਮ੍ਰਿਤ ਦਾ ਵਰਣਨ ਕਈ ਧਰਮ ਗ੍ਰੰਥਾਂ ਅੰਦਰ ਆਇਆ ਹੈ ਜਿਹਾ ਕਿ ਵੇਦ, ਕੁਰਾਨ ਸ਼ਰੀਫ਼, ਅੰਜੀਲ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ। ਇਨ੍ਹਾਂ ਦਾ ਸੰਖੇਪ ਵਰਣਨ ਇਸ ਪ੍ਰਕਾਰ ਹੈ :

(੧) **ਵੇਦ**—ਮਿਥਿਹਾਸਕ ਖੀਰ ਸਮੁੰਦਰ ਦੇ ਰਿੜਕਣ ਨਾਲ ਚੌਦ੍ਹਾਂ ਰਤਨਾਂ ਦੀ ਪ੍ਰਾਪਤੀ ਦੱਸੀ ਗਈ ਹੈ। ਇਨ੍ਹਾਂ ਚੋਂ ਇੱਕ ਕੁੰਭ (ਘੜਾ) ਅੰਮ੍ਰਿਤ ਦਾ ਵੀ ਸੀ ਜਿਸ ਦੇ ਵੰਡ ਵੰਡਾਰੇ ਲਈ ਦੇਵਤਿਆਂ ਅਤੇ ਦੈਂਤਾਂ ਵਿਚਕਾਰ ਹੋਈ ਖਿੱਚ-ਧੂਹ ਕਾਰਣ ਅੰਮ੍ਰਿਤ ਉਸ ਕੁੰਭ 'ਚੋਂ ਡਲਕ ਕੇ ਚਾਰ ਸਥਾਨਾਂ ਉੱਤੇ ਡਿਗਿਆ ਦੱਸਿਆ ਹੈ। ਇਹ ਚਾਰ ਸਥਾਨ ਹਨ— (i) ਹਰਿਦੁਆਰ, (ii) ਪ੍ਰਯਾਗ (ਅਲਾਹਾਬਾਦ), (iii) ਉਜੈਨ ਅਤੇ (iv) ਨਾਸਿਕ। ਇਨ੍ਹਾਂ ਚਹੁੰਆਂ ਸਥਾਨਾਂ ਉੱਤੇ ਸ਼ੁੱਭ ਲਗਨ ਨਿਕਲਣ ਅਨੁਸਾਰ, ਅੰਮ੍ਰਿਤ ਉਪਾਸ਼ਨਾ ਹਿੱਤ ਕੁੰਭ ਮੇਲੇ ਹੁਣ ਵੀ ਲੱਗਦੇ ਹਨ। ਅਜਿਹੇ ਅੰਮ੍ਰਿਤ ਦੇ ਘੁੱਟ ਪੀਣ ਨਾਲ ਮੌਤ ਤੋਂ ਮੁਕਤਿ ਹੋ ਜਾਣਾ ਮੰਨਿਆ ਗਿਆ ਹੈ। ਰਿਗ ਵੇਦ ਵਿੱਚ ਸੋਮ ਰਸ ਦਾ ਵੀ ਜ਼ਿਕਰ ਆਉਂਦਾ ਹੈ। ਇਹ ਪਹਾੜਾਂ ਵਿੱਚ ਉੱਗਦੀ ਕਿਸੇ ਵੇਲ ਜਾਂ ਬੂਟੀ ਦਾ ਰਸ ਹੁੰਦਾ ਹੈ ਜੋ ਚਿਰੰ-ਜੀਵਤਾ ਲਈ ਮੰਨਿਆ ਗਿਆ ਹੈ। ਰਿਸ਼ੀਆਂ ਮੁਨੀਆਂ ਨੇ ਮਾਨ ਸਰੋਵਰ ਨੂੰ ਹੀ ਅੰਮ੍ਰਿਤ-ਕੁੰਟ ਮੰਨਿਆ ਸੀ।

(੨) **ਇਸਲਾਮ** ਮੱਤ ਅੰਦਰ ਆਬੇਹਯਾਤ ਦਾ ਸੰਕਲਪ ਮੌਜੂਦ ਹੈ ਅਤੇ ਇਸ ਆਬੇ ਹਯਾਤ (ਜ਼ਿੰਦਗੀ ਦਾ ਪਾਣੀ) ਦੇ ਚਸ਼ਮੇ ਦਾ ਨਾਮ ਚਸ਼ਮ-ਏ-ਕੌਸਰ ਹੈ ਜਿਸਦਾ ਜ਼ਿਕਰ ਕੁਰਾਨ ਸ਼ਰੀਫ਼ ਅੰਦਰ ਕੀਤਾ ਗਿਆ ਹੈ। ਇਸ ਆਬੇ ਹਯਾਤ ਦੇ ਸਬੰਧ ਵਿੱਚ ਇੱਕ ਮਿਥਿਹਾਸਕ ਕਥਾ ਮਹਾਨ ਸਿਕੰਦਰ ਨਾਲ ਜੁੜੀ ਹੋਈ ਹੈ। ਮਹਾਨ ਸਿਕੰਦਰ ਇੱਕ ਹਠੀਲਾ ਨੌਜਵਾਨ ਸਮਰਾਟ ਸੀ ਜਿਸ ਨੇ ਦੁਨੀਆਂ ਵਿੱਚ ਜਿੱਤਾਂ ਹੀ ਜਿੱਤਾਂ ਪ੍ਰਾਪਤ ਕਰ ਲਈਆਂ ਸਨ। ਜਿੱਤਾਂ ਦੇ ਨਸ਼ੇ ਨੇ ਇਸ ਦੇ ਅੰਦਰ ਮੌਤ ਉੱਤੇ ਫ਼ਤਹਿ ਪ੍ਰਾਪਤ ਕਰਨ ਦਾ ਸੰਕਲਪ ਪੈਦਾ ਕਰ ਦਿੱਤਾ। ਇਸਨੇ ਆਬੇਹਯਾਤ ਦੀ ਤਲਾਸ਼ ਲਈ ਕਾਫ਼-ਪਰਬਤ

ਦੀ ਭਟੱਕਣ ਸਹੇੜ ਲਈ ਪ੍ਰੰਤੂ ਆਬੇਹਯਾਤ ਜਾਂ ਉਸਦੇ ਚਸ਼ਮੇ ਨੂੰ ਉਹ ਲੱਭ ਨਾ ਸਕਿਆ।

(ੲ) ਈਸਾਈ ਮੱਤ ਦੇ ਧਰਮ ਗ੍ਰੰਥ ਅੰਦਰ ਜੀਵਨ-ਜਲ (Nectar) ਦਾ ਜ਼ਿਕਰ ਮਿਲਦਾ ਹੈ ਜਿਸ ਨਾਲ ਯੀਸੂ ਮਸੀਹ ਮੁਰਦਿਆਂ ਨੂੰ ਜੀਵਾਲ ਲੈਂਦੇ ਸਨ। ਇਸੇ ਜੀਵਨ-ਜਲ ਦੀ ਰਿਵਾਇਤ ਤੋਂ ਹੀ, ਈਸਾਈ ਮੱਤ ਵਿੱਚ ਪ੍ਰਵੇਸ਼ ਵੇਲੇ ਅਤੇ ਨਾਮ-ਸੰਸਕਾਰ ਵੇਲੇ ਜਲ ਨਾਲ ਹੀ ਇਹ ਰਸਮਾਂ ਅਦਾ ਕੀਤੀਆਂ ਜਾਂਦੀਆਂ ਹਨ। ਇਸ ਜਲ ਨੂੰ ਹਜ਼ਰਤ ਯੀਸੂ ਮਸੀਹ ਦੇ ਨੈਕਟਰ ਦਾ ਪ੍ਰਤੀਕ ਸਮਝ ਕੇ ਇਨ੍ਹਾਂ ਰਸਮਾਂ ਨੂੰ ਪਵਿੱਤਰ ਮੰਨਿਆ ਜਾਂਦਾ ਹੈ। ਇਨ੍ਹਾਂ ਨੂੰ ਬਪਤਿਸਮਾ (Baptism) ਕਿਹਾ ਜਾਂਦਾ ਹੈ ਜਿਸਦਾ ਅਰਥ ਹੈ ਸ਼ੁੱਧ ਕਰਨਾ।

ਉੱਪਰ ਲਿਖੇ ਧਰਮ ਗ੍ਰੰਥਾਂ ਦੇ ਹਵਾਲੇ ਨਾਲ ਦਸੇ ਗਏ ਅੰਮ੍ਰਿਤ, ਆਬੇਹਯਾਤ ਜਾਂ ਨੈਕਟਰ ਆਦਿ ਅਜਿਹੀਆਂ ਬਾਹਰ ਦੀਆਂ ਹੀ ਵਸਤੂਆਂ ਹਨ ਜਿਨ੍ਹਾਂ ਦੇ ਪੀਣ ਨਾਲ ਮੌਤ ਜਿਹੀ ਅਟੱਲ ਘਟਨਾ ਤੋਂ ਮੁਕਤਿ ਹੋ ਜਾਣ ਦੇ ਦਾਅਵੇ ਕੀਤੇ ਗਏ ਹਨ। ਪ੍ਰੰਤੂ ਵੀਚਾਰ ਦੀ ਕਸੌਟੀ ਉੱਤੇ ਸਵਾਲ ਜਾਂ ਭਰਮ ਇਹ ਪੈਦਾ ਹੁੰਦਾ ਹੈ ਕਿ ਅਜਿਹੀਆਂ ਵਸਤੂਆਂ ਜੇ ਕਿਸੇ ਵੇਲੇ ਸਨ ਤਾਂ ਉਨ੍ਹਾਂ ਦਾ ਵਜੂਦ ਅੱਜ ਕਿਉਂ ਨਹੀਂ ਮਿਲਦਾ ? ਮੌਤ ਤੋਂ ਮੁਕਤ ਹੋਣ ਦੀ ਲਾਲਸਾ ਤਾਂ ਅੱਜ ਵੀ ਮਨੁੱਖ ਦੇ ਅੰਦਰ ਜਿਉਂ ਦੀ ਤਿਉਂ ਕਾਇਮ ਹੈ। ਮਿੱਥਿਹਾਸਿਕ ਅੰਮ੍ਰਿਤ ਜੋ ਚਾਰ ਸਥਾਨਾਂ ਉੱਤੇ ਛਲਕ ਕੇ ਡਿਗਿਆ ਸੀ, ਉਹ ਸਥਾਨ ਅੱਜ ਵੀ ਹਨ ਜਿੱਥੇ ਕੁੰਭ ਮੇਲੇ ਵੀ ਲੱਗਦੇ ਹਨ ਪ੍ਰੰਤੂ ਉਨ੍ਹਾਂ ਧਰਤੀਆਂ ਤੋਂ ਅਮਰ ਕਰ ਦੇਣ ਵਾਲਾ ਅੰਮ੍ਰਿਤ ਤਾਂ ਕਿਸੇ ਸ਼ਰਧਾਲੂ ਨੂੰ ਪ੍ਰਾਪਤ ਨਹੀਂ ਹੋਇਆ। ਕਾਫ਼-ਪਰਬਤ ਅੱਜ ਵੀ ਹੈ ਪਰ ਚਸ਼ਮਾ ਆਬੇਹਯਾਤ ਬਾਰੇ ਕਿਸੇ ਨੂੰ ਜਾਣਕਾਰੀ ਨਹੀਂ। ਮਾਨ ਸਰੋਵਰ ਅੱਜ ਵੀ ਹੈ ਪ੍ਰੰਤੂ ਉੱਥੋਂ ਦਾ ਪਾਣੀ ਪੀ ਕੇ ਮੌਤ ਤੋਂ ਮੁਕਤਿ ਹੋਣ ਦਾ ਦਾਅਵਾ ਕਿਸੇ ਨੇ ਵੀ ਨਹੀਂ ਕੀਤਾ। ਇਸੇ ਤਰ੍ਹਾਂ ਈਸਾਈ ਮੱਤ ਦਾ ਨੈਕਟਰ ਜਿਸ ਨਾਲ ਮੁਰਦਿਆਂ ਨੂੰ ਵੀ ਜੀਵਤ ਕੀਤਾ ਜਾ ਸਕਦਾ ਸੀ, ਸੰਸਾਰ ਵਿੱਚ ਕਿਸੇ ਜਗ੍ਹਾ ਵੀ ਪ੍ਰਾਪਤ ਨਹੀਂ ਹੈ। ਦਰਅਸਲ ਅਜਿਹੀਆਂ ਵਸਤੂਆਂ ਦਾ ਕੇਵਲ ਮਿਥਿਹਾਸਕ ਵਰਣਨ ਹੀ ਹੈ, ਇਤਿਹਾਸਕ ਨਹੀਂ। ਮਿਸਾਲ ਵਜੋਂ ਖੀਰ ਸਮੁੰਦਰ ਨੂੰ ਰਿੜਕ ਕੇ ਚੌਦ੍ਹਾਂ ਰਤਨ ਕੱਢੇ ਗਏ। ਇਹ ਵੀ ਕਿਹਾ ਗਿਆ ਕਿ ਖੀਰ ਸਮੁੰਦਰ ਵਿੱਚ ਸੁਮੇਰ ਪਰਬਤ ਨੂੰ ਮਧਾਣੀ ਰੂਪ ਵਿੱਚ ਵਰਤਿਆ ਗਿਆ ਅਤੇ ਸ਼ੇਸ਼ ਨਾਗ ਨੂੰ ਮਧਾਣੀ ਦਾ ਨੇਤ੍ਰਾ ਬਣਾਇਆ ਗਿਆ। ਇਸੇ ਤਰ੍ਹਾਂ ਮਿੱਥਿਹਾਸ ਵਿੱਚ ਕਾਮਧੇਨ ਗਊ ਅਤੇ ਪਾਰਜਾਤ ਨਾਮੀ ਦਰੱਖ਼ਤ ਦਾ ਜ਼ਿਕਰ ਕੀਤਾ ਗਿਆ ਹੈ, ਜਿਨ੍ਹਾਂ ਨੂੰ ਸਭ ਕਾਮਨਾਵਾਂ ਦੀ ਪੂਰਤੀ ਦਾ ਪ੍ਰਤੀਕ ਮੰਨਿਆ ਹੈ। ਪ੍ਰੰਤੂ ਅੱਜ ਨਾ ਤਾਂ ਕੋਈ ਖੀਰ ਸਮੁੰਦਰ ਦਾ ਥਹੁ ਪਤਾ ਹੈ ਨਾ ਹੀ ਸ਼ੇਸ਼ ਨਾਗ ਦਾ ਨੇਤ੍ਰਾ ਅਤੇ ਸੁਮੇਰ ਪਰਬਤ ਦੀ ਮਧਾਣੀ ਨੂੰ ਕੋਈ ਮੰਨਣ ਨੂੰ ਤਿਆਰ ਹੈ।

(੪) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅੰਮ੍ਰਿਤ ਦਾ ਸੰਕਲਪ—ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੁਰਮਤਿ ਜੋ ਆਤਮ ਗਿਆਨ ਦਾ ਦੂਜਾ ਨਾਮ ਹੈ ਅਤੇ ਜੋ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਬੜੇ ਸਹਿਲ ਅਤੇ ਸਪਸ਼ਟ ਰੂਪ ਵਿੱਚ ਮੌਜੂਦ ਹੈ, ਅਨੁਸਾਰ ਅੰਮ੍ਰਿਤ ਦਾ ਸੰਕਲਪ ਹਰ ਪ੍ਰਾਣੀ ਮਾਤਰ ਨਾਲ ਜੁੜਿਆ ਹੋਇਆ ਹੈ ਅਤੇ ਰਹਿੰਦੀ ਦੁਨੀਆਂ ਤੱਕ ਵੀ ਜੁੜਿਆ ਰਹੇਗਾ ਕਿਉਂਕਿ ਇਸ ਅੰਮ੍ਰਿਤ ਦਾ ਹਰ ਪ੍ਰਾਣੀ ਅੰਦਰ ਰੱਖਿਆ ਜਾਣਾ ਅਕਾਲ ਪੁਰਖ ਦਾ ਜੀਵ-ਰਚਨਾ ਪ੍ਰਤੀ ਕਾਨੂੰਨ-ਬੱਧ ਹੁਕਮ ਹੈ। ਇਸ ਅੰਮ੍ਰਿਤ ਨੂੰ ਵਿਆਪਕ ਨਾਮ, ਜੋਤਿ ਜਾਂ ਅਕਾਲ-ਕਲਾ ਵੀ ਆਖਿਆ ਹੈ। ਇਸ ਗੱਲ ਨੂੰ ਗੁਰਮਤਿ ਇਸ ਪ੍ਰਕਾਰ ਸਪਸ਼ਟ ਕਰਦੀ ਹੈ :—

(i) ਜਾਤਿ ਮਹਿ ਜੋਤਿ, ਜੋਤਿ ਮਹਿ ਜਾਤਾ, ਅਕਲ ਕਲਾ ਭਰਪੂਰਿ ਰਹਿਆ।।

(ਆਸਾ ਕੀ ਵਾਰ, ਸਲੋਕ ਮ: ੧, ਪੰਨਾ ੪੬੯)

(ii) ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ।। ਦੇਹੀ ਮਹਿ ਇਸ ਕਾ ਬਿਸ੍ਰਾਮੁ।।

(ਗਉੜੀ, ਸੁਖਮਨੀ, ਮ: ੫, ਪੰਨਾ ੨੯੩)

(iii) ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ, ਭਾਵੈ ਤਿਸਹਿ ਪੀਆਈ।।

(ਕੇਦਾਰਾ, ਕਬੀਰ ਜੀ, ਪੰਨਾ ੧੧੨੩)

(iv) ਸਭ ਮਹਿ ਜੋਤਿ ਜੋਤਿ ਹੈ ਸੋਇ।। ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ।।
ਗੁਰ ਸਾਖੀ ਜੋਤਿ ਪਰਗਟੁ ਹੋਇ।। (ਧਨਾਸਰੀ, ਮ: ੧, ਪੰਨਾ, ੬੬੩)

(v) ਅੰਤਰਿ ਖੂਹਟਾ ਅੰਮ੍ਰਿਤਿ ਭਰਿਆ, ਸਬਦੇ ਕਾਢਿ ਪੀਐ ਪਨਿਹਾਰੀ।।

(ਵਡਹੰਸ, ਮ: ੩, ਪੰਨਾ ੫੭੦)

ਗੁਰਮਤਿ ਦੀ ਉਪਰਲੀ ਵਿਆਖਿਆ ਅਨੁਸਾਰ, ਜਿੱਥੇ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਅੰਮ੍ਰਿਤ ਕੋਈ ਬਾਹਰਲੀ ਵਸਤੂ ਨਹੀਂ, ਉੱਥੇ ਇਹ ਗੱਲ ਵੀ ਸਪੱਸ਼ਟ ਕੀਤੀ ਗਈ ਹੈ ਕਿ ਮਨੁੱਖ ਨੂੰ ਗੁਰੂ ਦੀ ਸਿੱਖਿਆ ਅਨੁਸਾਰ 'ਸ਼ਬਦ' ਦੀ ਕਮਾਈ ਨਾਲ ਵਿਆਪਕ ਨਾਮ, ਅਕਲ-ਕਲਾ ਜਾਂ ਜੋਤਿ ਰੂਪੀ ਅੰਮ੍ਰਿਤ ਦੀ ਪ੍ਰਾਪਤ ਕਰਨੀ ਚਾਹੀਦੀ ਹੈ। ਇੱਥੇ ਜਗਿਆਸੂ (ਸਚ ਦਾ ਖੋਜੀ) ਅੰਦਰ ਸਵਾਲ ਪੈਦਾ ਹੋ ਸਕਦਾ ਹੈ ਕਿ ਜਦੋਂ ਮਾਨਵੀ ਜੀਵ ਦੇ ਅੰਦਰ ਜੋਤਿ-ਸਰੂਪ ਪਹਿਲਾਂ ਤੋਂ ਹੀ ਮੌਜੂਦ ਹੋਵੇ, ਉਸਨੂੰ ਕਿਸੇ ਪ੍ਰਕਾਰ ਦੇ ਜਤਨ ਜਾਂ ਮਿਹਨਤ ਨਾਲ ਕਰਨ ਦੀ ਭਲਾ ਕੀ ਲੋੜ ਹੈ ? ਇਸ ਗੱਲ ਦੇ ਉੱਤਰ ਲਈ ਸਾਨੂੰ ਮਨੁੱਖ ਦੀ ਦੱਸੀ ਗਈ ਮੁੱਢਲੀ ਬਣਤਰ ਬਾਰੇ ਗਹੁ ਨਾਲ ਵੀਚਾਰ ਕਰਨੀ ਪਵੇਗੀ, ਜਿਸ ਦੇ ਮੁੱਖ ਤਿੰਨ ਅੰਗ—(i) ਸਰੀਰ, (ii) ਮਨ ਅਤੇ (iii) ਆਤਮਾ ਹਨ।

ਸਰੀਰ—ਇਹ ਪੰਜ ਤੱਤਾਂ ਤੋਂ ਬਣਿਆ ਅੰਧ ਮਿੱਟੀ ਹੈ। ਇਸ ਵਿੱਚ ਜੋ ਆਤਮ-ਤੱਤ

ਜਾਂ ਜੋਤਿ ਨਾ ਹੋਵੇ ਤਾਂ ਇਹ ਪੰਜਾਂ ਤੱਤਾਂ ਵਿੱਚ ਵੰਡੀਜ ਕੇ ਭਸਮ (ਵਿਨਾਸ਼) ਹੋ ਜਾਂਦਾ ਹੈ।

ਆਤਮਾ—ਪ੍ਰਭੂ-ਅੰਸ਼ ਆਤਮਾ (ਜੋਤਿ) ਇੱਕ ਅਲੇਪ ਅਤੇ ਅਮਰ ਤੱਤ ਹੈ ਜੋ ਹਰ ਪ੍ਰਕਾਰ ਨਾਲ ਪੂਰਨ, ਅਕਾਲ ਅਤੇ ਅਸੀਮ ਹੈ।

ਮਨ—ਇਹ ਇੱਕ ਵਿਚਿੱਤਰ ਵਸਤੂ ਹੈ ਜੋ ਮਾਇਆ ਪਰਵਾਰ ਦੀ ਹਉਮੈ ਦਾ ਇੱਕ ਪ੍ਰਕਾਰ ਜਾਦੂਗਰ ਹੈ ਜੋ ਭਾਂਤ-ਭਾਂਤ ਦੇ ਤਮਾਸ਼ੇ ਕਰ ਕਰ ਕੇ ਭਰਮ ਅਤੇ ਭੁਲੇਖਿਆਂ ਵਾਲਾ ਸੰਸਾਰ ਰਚਦਾ ਹੈ। ਆਤਮ ਗਿਆਨੀਆਂ ਨੇ ਇਸਨੂੰ ਦੂਵੱਲੀ ਸ਼ਕਤੀ ਵਾਲਾ ਮਨੁੱਖੀ ਘਾੜਤ ਦਾ ਜੰਤ੍ਰ ਦੱਸਿਆ ਹੈ :—

(i) ਇਹੁ ਮਨੁ ਸਕਤੀ ਇਹੁ ਮਨੁ ਸੀਉ।। ਇਹੁ ਮਨੁ ਪੰਚ ਤਤ ਕੋ ਜੀਉ।।
ਇਹੁ ਮਨੁ ਲੇ ਜਉ ਉਨਮਨਿ ਰਹੈ।। ਤਉ ਤੀਨਿ ਲੋਕ ਕੀ ਬਾਤੈ ਕਹੈ।।

(ਬਾਵਨ ਅਖਰੀ, ਕਬੀਰ ਜੀਓ, ਪੰਨਾ ੩੪੨)

(ii) ਕਬਹੂ ਜੀਅੜਾ ਊਭਿ ਚੜਤੁ ਹੈ, ਕਬਹੂ ਜਾਇ ਪਇਆਲੇ।।
ਲੋਭੀ ਜੀਅੜਾ ਥਿਰੁ ਨ ਰਹਤੁ ਹੈ, ਚਾਰੇ ਕੁੰਡਾ ਭਾਲੇ।।

(ਰਾਮਕਲੀ, ਮ: ੧, ਪੰਨਾ ੮੭੬)

ਭਾਵ : (i) ਮਨ ਦੀ ਦੂਵੱਲੀ ਸ਼ਕਤੀ-ਮਾਦਾ ਸਮਰਥਾ ਅਤੇ ਚੇਤੰਨ ਸ਼ਕਤੀ ਹੈ। ਮਾਦਾ ਸਮਰਥਾ ਨਾਲ ਇਹ ਮਾਇਆਵਾਦੀ ਹੈ ਅਤੇ ਚੇਤੰਨ ਸ਼ਕਤੀ ਦੁਆਰਾ ਇਹ ਆਤਮਵਾਦੀ ਹੈ।

(ii) ਇਹ ਮਨ ਅਜਿਹਾ ਵਿਚਿੱਤ੍ਰ ਹੈ ਕਿ ਕਦੀ ਇਹ ਉੱਚੀਆਂ (ਆਤਮਿਕ) ਉਡਾਰੀਆਂ ਲਾਉਂਦਾ ਹੈ ਤੇ ਕਦੀ ਇਹ ਵਿਕਾਰ ਰੂਪੀ ਰਸਾਤਲ ਦੀਆਂ ਡੂੰਘਿਆਈਆਂ ਤੱਕ ਜਾ ਡਿੱਗਦਾ ਹੈ।

ਅਕਾਲ ਪੁਰਖ ਨੇ ਜੀਵ ਰਚਨਾ ਵਿੱਚ ਮਾਇਆ (ਮਨ) ਰਾਹੀਂ ਇਸ ਦੂਵੱਲੀ ਸ਼ਕਤੀ ਦਾ ਅਸੂਲ ਜਾਂ ਨਿਯਮ ਇਸ ਲਈ ਬੰਨ੍ਹ ਦਿੱਤਾ ਹੈ, ਤਾਂ ਕਿ ਮਾਇਆ ਦੀ ਸ਼ਕਤੀ ਨਾਲ ਸੰਸਾਰ ਦੀ ਖੇਡ ਚਲਦੀ ਰਹੇ ਅਤੇ ਅਮਰ ਤੱਤ ਸ਼ਕਤੀ ਨਾਲ ਜੀਵ ਨੂੰ ਆਪਣੀ ਅਸਲੀਅਤ ਦੀ ਪਹਿਚਾਨ ਹੋ ਸਕੇ :—

ਬਿਖੁ ਅੰਮ੍ਰਿਤੁ ਕਰਤਾਰਿ ਉਪਾਏ।। ਸੰਸਾਰ ਬਿਰਖ ਕਉ ਦੁਇ ਫਲ ਲਾਏ।।

(ਬਸੰਤ, ਮ: ੩, ਪੰਨਾ ੧੧੭੨)

ਭਾਵ : ਅਕਾਲ ਪੁਰਖ ਨੇ ਸੰਸਾਰ ਰਚਨਾ ਦੇ ਦੋ ਮੁੱਢਲੇ ਤੱਤ ਬਿਖ (ਮਾਇਆ) ਅਤੇ ਅੰਮ੍ਰਿਤ (ਅਮਰ ਤੱਤ) ਆਤਮਾ, ਆਪਣੇ ਹੁਕਮ ਦੁਆਰਾ ਹੀ ਸਿਰਜ ਦਿੱਤੇ। ਦੂਜੇ ਅਰਥਾਂ ਵਿੱਚ ਇੱਕ ਵਿਨਾਸ਼ (ਤਬਦੀਲੀ) ਦਾ ਅਤੇ ਦੂਜਾ ਅਮਰਤਾ (ਸਦੀਵੀਂ ਹੋਂਦ)

ਦਾ। ਜੀਵ ਨੂੰ ਕਦੀ ਕਿਸੇ ਤੱਤ ਨਾਲ ਜੋੜਨਾ ਅਤੇ ਕਦੀ ਕਿਸੇ ਤੱਤ ਤੋਂ ਵਿਛੋੜਨਾ, ਇਹੀ ਕਰਤੇ ਪੁਰਖ ਦੀ ਖੇਡ ਜਾਂ ਲੀਲ੍ਹਾ ਹੈ ਜਿਸਨੂੰ ਉਹ ਮਾਣਦਾ ਤੇ ਸਦਾ ਵਿਗਸਦਾ ਹੈ। ਪਰ ਇਹ ਗੱਲ ਮਨੁੱਖ ਦੇ ਕਥਨ ਤੋਂ ਪਰ੍ਹੇ ਦੀ ਹੈ :—

"ਜਿਵ ਜਿਵ ਹੁਕਮੁ ਤਿਵੈ ਤਿਵ ਕਾਰ।।
ਵੇਖੈ ਵਿਗਸੈ ਕਰਿ ਵੀਚਾਰੁ।।
ਨਾਨਕ ਕਥਨਾ ਕਰੜਾ ਸਾਰੁ।। (ਜਪੁ ਜੀ ਸਾਹਿਬ)

ਪ੍ਰੰਤੂ ਕਰਤਾ ਪੁਰਖ ਦੀ ਇਹ ਅਗੰਮੀ ਖੇਡ ਉਸ ਦੇ ਇੱਕ ਆਲ੍ਹਾ ਹੁਨਰ ਦਾ ਸਬੂਤ ਜ਼ਰੂਰ ਹੈ।

ਆਤਮ-ਗਿਆਨੀਆਂ ਅਨੁਸਾਰ ਮਨ ਦੀ ਦੁਵੱਲੀ ਬਿਰਤੀ ਨੂੰ ਜੇਕਰ ਕੇਵਲ ਇੱਕ ਬਿਰਤੀ ਭਾਵ ਆਤਮ-ਬਿਰਤੀ ਹੀ ਬਣਾਇਆ ਜਾਵੇ ਤਾਂ ਇਹ ਅਮਰ ਤੱਤ ਨੂੰ ਪ੍ਰਾਪਤ ਕਰ ਸਕਦਾ ਹੈ। ਇਸ ਲਈ ਮਨੁੱਖ ਨੂੰ ਆਤਮ ਬਿਰਤੀ ਬਣਾਉਣ ਵਾਲੀ ਕਠਿਨ ਮਿਹਨਤ ਨੂੰ ਪ੍ਰਭੂ ਨੇ ਮਨੁੱਖ ਲਈ ਇੱਕ ਪ੍ਰੀਖਿਆ ਬਣਾ ਦਿੱਤਾ ਹੈ। ਇਹ ਪ੍ਰੀਖਿਆ ਚਾਹੇ ਇੱਕ ਜਨਮ ਵਿੱਚ ਪਾਸ ਕਰ ਲੀਤੀ ਜਾਵੇ ਚਾਹੇ ਕਈ ਮਨੁੱਖੀ ਜਨਮਾਂ ਵਿੱਚ, ਇਹ ਹਰ ਮਨੁੱਖ ਦੀ ਕੀਤੀ ਸਤਿਵਾਦੀ ਮਿਹਨਤ ਉੱਤੇ ਹੀ ਨਿਰਭਰ ਕਰੇਗਾ।

(i) ਏ ਮਨ ਮੇਰਿਆ, ਬਿਨੁ ਪਉੜੀਆ ਮੰਦਰਿ ਕਿਉ ਚੜੈ ਰਾਮ।।
ਏ ਮਨ ਮੇਰਿਆ, ਬਿਨੁ ਬੇੜੀ ਪਾਰਿ ਨ ਅੰਬੜੈ ਰਾਮ।।
ਪਾਰਿ ਸਾਜਨੁ ਅਪਾਰੁ ਪ੍ਰੀਤਮੁ, ਗੁਰ ਸਬਦ ਸੁਰਤਿ ਲੰਘਾਵਏ।।

(ਤੁਖਾਰੀ, ਮ: ੧, ਪੰਨਾ ੧੧੧੩)

(ii) ਧਨੁ ਸੰਚਿ ਹਰਿ ਹਰਿ ਨਾਮ ਵਖਰੁ, ਗੁਰ ਸਬਦਿ ਭਾਉ ਪਛਾਣਹੇ।।
ਮੈਲੁ ਪਰਹਰਿ ਸਬਦਿ ਨਿਰਮਲੁ, ਮਹਲੁ ਘਰੁ ਸਚੁ ਜਾਣਹੇ।।
ਪਤਿ ਨਾਮੁ ਪਾਵਹਿ, ਘਰਿ ਸਿਧਾਵਹਿ, ਝੋਲਿ ਅੰਮ੍ਰਿਤ ਪੀ ਰਸੇ।।
ਹਰਿ ਨਾਮੁ ਧਿਆਈਐ, ਸਬਦਿ ਰਸੁ ਪਾਈਐ, ਵਡਭਾਗਿ ਜਪੀਐ ਹਰਿ ਜਸੇ।।

(ਤੁਖਾਰੀ, ਮ: ੧, ਪੰਨਾ ੧੧੧੩)

ਇਹ ਮਿਹਨਤ ਕੇਵਲ ਮਨੁੱਖਾ ਜਨਮ ਵਿੱਚ ਹੀ ਕੀਤੀ ਜਾ ਸਕਦੀ ਹੈ, "ਭਈ ਪਰਾਪਤਿ ਮਾਨੁਖ ਦੇਹੁਰੀਆ।। ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ।।"

ਜਿਵੇਂ ਹਰਿ ਪ੍ਰੀਖਿਆ ਦਾ ਸਿਲੇਬਸ ਉਲੀਕਿਆ ਹੁੰਦਾ ਹੈ, ਇਸੇ ਤਰ੍ਹਾਂ ਅਮਰ-ਤੱਤ ਡਿਗਰੀ ਦਾ ਵੀ ਆਤਮ-ਗਿਆਨੀਆਂ ਨੇ ਸਿਲੇਬਸ ਦੱਸਿਆ ਹੋਇਆ ਹੈ। ਇਹ ਉਹ ਬਾਹਰ ਦੀਆਂ ਜੁਗਤੀਆਂ ਹਨ ਜਿਨ੍ਹਾਂ ਦੁਆਰਾ ਮਨ ਦੀ ਮਾਇਆ-ਵਾਦੀ ਬਿਰਤੀ ਨੂੰ

ਸੁਰਤਿ ਚੋਂ ਸੰਕੋਚ ਕੇ ਆਤਮ-ਵਾਦੀ ਬਿਰਤੀ ਵਿੱਚ ਪ੍ਰਵਿਰਤ ਕੀਤਾ ਜਾ ਸਕਦਾ ਹੈ :—

ਹਰਿ ਮੇਰੀ ਪ੍ਰੀਤਿ ਰੀਤਿ ਹੈ ਹਰਿ ਮੇਰੀ, ਹਰਿ ਮੇਰੀ ਕਥਾ ਕਹਾਨੀ ਜੀ।।
ਗੁਰ ਪ੍ਰਸਾਦਿ ਮੇਰਾ ਮਨੁ ਭੀਜੈ, ਏਹਾ ਸੇਵ ਬਨੀ ਜੀਉ।।

(ਗੂਜਰੀ, ਮ: ੩, ਪੰਨਾ ੪੯੦)

ਇਹ ਸਭ ਜੁਗਤੀਆਂ ਅਮਰ-ਤੱਤ ਦਾ ਵਸੀਲਾ ਹੋਣ ਕਾਰਣ ਆਪ ਵੀ ਅੰਮ੍ਰਿਤ ਹੀ ਹੁੰਦੀਆਂ ਹਨ :

**ਅੰਮ੍ਰਿਤ-ਵਸੀਲੇ :**

(੧) **ਹਰਿਨਾਮ ਸਿਮਰਨ**—ਇਹ ਸੁਰਤ-ਸ਼ਬਦ ਦਾ ਅੰਤਰ-ਮੁੱਖੀ ਪੈਂਡਾ ਹੈ। ਗੁਰਮਤਿ ਅਨੁਸਾਰ ਸਿਮਰਨ ਅਭਿਆਸ, ਸਰੀਰ ਦੇ ਅੰਦਰ ਦੀ ਝਾਤ ਹੈ। ਮਿਥਿਹਾਸ ਦੇ ਖੀਰ ਸਮੁੰਦਰ ਨੂੰ ਰਿੜਕਣ ਨਾਲ ਅੰਮ੍ਰਿਤ ਸਮੇਤ ਜੋ ਚੌਦ੍ਹਾਂ ਰਤਨ ਨਿਕਲੇ ਦੱਸੇ ਗਏ ਹਨ ਉਨ੍ਹਾਂ ਦਾ ਅਮਲ ਜਾਂ ਅਸਰ ਅੱਜ ਨਹੀਂ ਦਿਸਦਾ ਪ੍ਰੰਤੂ ਸਿਮਰਨ-ਅਭਿਆਸ ਦੁਆਰਾ ਸਰੀਰ ਮੰਥਨ, ਭਾਵ ਇਸ ਦੀ ਖੋਜ ਪੜਤਾਲ ਦੁਆਰਾ ਅੰਮ੍ਰਿਤ ਸਹਿਤ ਬੇਅੰਤ ਰਤਨਾਂ (ਗੁਣਾਂ) ਦੀ ਪ੍ਰਾਪਤੀ ਦਾ ਸਬੂਤ ਅੱਜ ਹਰ ਉਹ ਮਨੁੱਖ ਲੈ ਸਕਦਾ ਹੈ ਜੋ ਸਤਿਵਾਦੀ ਮਿਹਨਤ ਦਾ ਸਬੂਤ ਦੇ ਸਕੇ।

ਸੁਰਤਿ ਸ਼ਬਦ ਦਾ ਪੈਂਡਾ ਕਿਉਂਕਿ ਅੰਤਰਮੁੱਖੀ ਹੈ ਅਤੇ ਅੰਮ੍ਰਿਤ ਦਾ ਸੋਮਾ ਵੀ ਸਰੀਰ ਰੂਪੀ ਘਰ ਦੇ ਅੰਦਰ ਹੀ ਹੈ :

ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ।। ਦੇਹੀ ਮਹਿ ਇਸ ਕਾ ਬਿਸ੍ਰਾਮੁ।।੧।।੨੩।।

(ਗਉੜੀ, ਸੁਖਮਨੀ, ਮ: ੫, ਪੰਨਾ ੨੯੩)

ਇਸੁ ਕਾਇਆ ਅੰਦਰਿ ਬਹੁਤੁ ਪਸਾਰਾ।। ਨਾਮੁ ਨਿਰੰਜਨੁ ਅਤਿ ਅਗਮ ਅਪਾਰਾ।।
ਗੁਰਮੁਖਿ ਹੋਵੈ ਸੋਈ ਪਾਏ, ਆਪੇ ਬਖਸਿ ਮਿਲਾਵਣਿਆ।।

(ਮਾਝ, ਮ: ੩, ਅਸਟ, ਪੰਨਾ ੧੧੨)

ਇਸ ਅੰਮ੍ਰਿਤ ਦਾ ਸੁਆਦ ਮਾਣ ਕੇ ਵੀ ਗੁੰਗੇ ਦੀ ਮਠਿਆਈ ਵਾਂਗ ਉਸ ਸੁਆਦ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ :

(i) ਹਰਿ ਰਸ ਕਾ ਤੂੰ ਚਾਖਹਿ ਸਾਦੁ।। ਚਾਖਤ ਹੋਇ ਰਹਹਿ ਬਿਸਮਾਦੁ।।

(ਗਉੜੀ ਗੁਆਰੇਰੀ, ਮ: ੫, ਪੰਨਾ ੧੮੦)

(ii) ਸੁੰਨ ਸਮਾਧਿ ਅਨਹਤ ਤਹ ਨਾਦ।। ਕਹਨੁ ਨ ਜਾਈ ਅਚਰਜ ਬਿਸਮਾਦ।।

(ਗਉੜੀ, ਸੁਖਮਨੀ, ਮ: ੫, ਪੰਨਾ ੨੯੩)

(੨) ਗੁਰਬਾਣੀ ਦੀ ਵੀਚਾਰ—ਗੁਰਬਾਣੀ ਆਤਮ-ਗਿਆਨ ਦਾ ਖ਼ਜ਼ਾਨਾ ਹੈ। ਇਸ ਦੀ ਰਹਿਬਰੀ ਉੱਤੇ ਜੇ ਅਮਲ ਕੀਤਾ ਜਾਵੇ ਤਾਂ ਇਹ ਨਿੱਜ-ਆਪੇ ਦੀ ਪਛਾਣ ਤੱਕ ਦਾ ਰਾਹ ਦਰਸਾ ਦਿੰਦੀ ਹੈ। ਲੋਕ ਅਤੇ ਪ੍ਰਲੋਕ ਦੇ ਭ਼ਿਲਸਭ਼ਿਆਂ ਦੀ ਕੁੰਜੀ ਹੈ। ਇਹ ਜਗਿਆਸੂ (ਆਤਮ-ਖੋਜੀ) ਦੀ ਮਾਂ ਹੈ ਜੋ ਆਪਣੇ ਬੱਚੇ ਦੀ ਉਂਗਲੀ ਫੜ ਕੇ ਹਰ ਆਤਮ-ਮੰਜ਼ਿਲ ਲਈ ਰਾਹ ਦਰਸਾਉਂਦੀ ਹੈ। ਇਸ ਮਾਂ ਦੀ ਇੱਕ ਸਿੱਖਿਆ ਉੱਤੇ ਚਲਣ ਨਾਲ ਅਮੋਲ ਮਾਣਕ ਮੋਤੀ ਰੂਪੀ ਗੁਣਾਂ ਦੀ ਰਾਸ ਪੂੰਜੀ ਪ੍ਰਾਪਤ ਹੋ ਸਕਦੀ ਹੈ :

(i) ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ।।

(ਜਪੁ ਜੀ ਸਾਹਿਬ)

(ii) ਰਤਨਾ ਰਤਨ ਪਦਾਰਥ, ਬਹੁ ਸਾਗਰੁ ਭਰਿਆ ਰਾਮ।।
ਬਾਣੀ ਗੁਰਬਾਣੀ ਲਾਗੇ, ਤਿਨ੍ਹ ਹਥਿ ਚੜਿਆ ਰਾਮ।।

(ਆਸਾ, ਛੰਤ, ਮ: ੪, ਘਰ ੧, ਪੰਨਾ ੪੪੨)

(iii) ਅੰਮ੍ਰਿਤ ਬਾਣੀ ਅਮਿਉ ਰਸੁ, ਅੰਮ੍ਰਿਤੁ ਹਰਿ ਕਾ ਨਾਉ।।

(ਰਾਮਕਲੀ ਦੀ ਵਾਰ, ਮ: ੫, ਪੰਨਾ ੯੬੩)

(iv) ਅੰਮ੍ਰਿਤ ਬਾਣੀ ਤਤੁ ਹੈ, ਗੁਰਮੁਖਿ ਵਸੈ ਮਨਿ ਆਇ।।
ਹਿਰਦੈ ਕਮਲੁ ਪਰਗਾਸਿਆ, ਜੋਤੀ ਜੋਤਿ ਮਿਲਾਇ।।

(ਸਲੋਕ, ਵਾਰਾਂ ਦੇ ਵਧੀਕ, ਮ: ੪, ਪੰਨਾ ੧੪੨੩)

(੩) ਗੁਰਬਾਣੀ ਦਾ ਕੀਰਤਨ—ਗੁਰਬਾਣੀ ਕੀਰਤਨ, ਮਨ ਨੂੰ ਆਤਮਕ-ਮੰਡਲ ਵਿੱਚ ਟਿਕਾਉਣ ਦਾ ਇੱਕ ਸਹਿਲ ਤੇ ਸਹਿਜ ਢੰਗ ਹੈ। ਰਾਗ ਵਿੱਚ ਅਜਿਹੀ ਸ਼ਕਤੀ ਹੁੰਦੀ ਹੈ ਜੋ ਮਨ ਦੀ ਖਿੰਡੀ ਹੋਈ ਬਿਰਤੀ ਨੂੰ ਕੇਂਦਰਤ ਕਰ ਲੈਂਦੀ ਹੈ ਅਤੇ ਸੁਰਤ ਨੂੰ ਆਪਣੀ ਰਸਮਈ ਲੈਅ ਵਿੱਚ ਸਮੋ ਲੈਂਦੀ ਹੈ। ਫਿਰ ਗੁਰਬਾਣੀ ਦੇ ਸ਼ਬਦ ਭਾਵ ਵਿੱਚ ਮੁਗਧ ਹੋਈ ਸੁਰਤ ਨੂੰ ਆਪਣੇ ਨਾਲ ਤੋਰ ਕੇ ਆਤਮਕ ਮੰਡਲ ਵਿੱਚ ਟਿਕਾ ਦਿੰਦੀ ਹੈ।

(i) ਰਾਗ ਨਾਦ ਸਬਦਿ ਸੋਹਣੇ, ਜਾ ਲਾਗੈ ਸਹਜਿ ਧਿਆਨੁ।।

(ਬਿਲਾਵਲ, ਮ: ੩, ਪੰਨਾ ੮੪੯)

(ii) ਹਰਿ ਕੀਰਤਿ ਕਲਜੁਗਿ ਪਦੁ ਊਤਮੁ, ਹਰਿ ਪਾਈਐ ਸਤਿਗੁਰ ਮਾਝਾ।।

(ਜੈਤਸਰੀ, ਮ: ੪, ਪੰਨਾ ੬੯੭)

(iii) ਅੰਮ੍ਰਿਤ ਰਸੁ ਹਰਿ ਕੀਰਤਨੋ, ਕੋ ਵਿਰਲਾ ਪੀਵੈ।।

(ਆਸਾ, ਮ: ੫, ਪੰਨਾ ੪੦੦)

(iv) ਕਲਜੁਗ ਮਹਿ ਕੀਰਤਨੁ ਪਰਧਾਨਾ।। ਗੁਰਮੁਖਿ ਜਪੀਐ ਲਾਇ ਧਿਆਨਾ।।

(ਮਾਰੂ, ਮ: ੫, ਪੰਨਾ ੧੦੭੫)

(v) ਜਗਿ ਸੁਕ੍ਰਿਤੁ ਕੀਰਤਿ ਨਾਮੁ ਹੈ, ਮੇਰੀ ਜਿੰਦੁੜੀਏ,
ਹਰਿ ਕੀਰਤਿ ਹਰਿ ਮਨਿ ਧਾਰੇ ਰਾਮ।। (ਬਿਹਾਗੜਾ, ਮ: ੪, ਪੰਨਾ ੫੩੯)

(੪) ਸਾਧ ਸੰਗਤ—ਸਾਧ ਸੰਗਤ ਅਜਿਹੀ ਸਹਿਲ ਅਤੇ ਉੱਤਮ ਜੁਗਤੀ ਹੈ ਜਿਸ ਵਿੱਚ ਕੇਵਲ ਹਰੀ ਪ੍ਰਭੂ ਦੀ ਸਿਫ਼ਤੋ ਸਲਾਹ ਅਤੇ ਹਰੀ ਦੇ ਅੰਮ੍ਰਿਤ ਨਾਮ ਦੇ ਕਥਨ, ਸੁਣਨ ਅਤੇ ਗਾਉਣ ਦੀ ਹੀ ਵਿਵਸੱਥਾ ਹੁੰਦੀ ਹੈ। ਸਤਿ ਸੰਗਤ ਵਿੱਚ ਹਰੀ ਪ੍ਰਭੂ ਦੇ ਨਿੱਤ ਗੁਣ ਗਾਉਣ ਦਾ ਸਦਕਾ ਮਨੁੱਖ ਵਿੱਚ ਵੀ ਉੱਤਮ ਗੁਣ ਪੈਦਾ ਹੋਣ ਲੱਗ ਜਾਂਦੇ ਹਨ। ਸੰਗਤ ਬਾਰੇ ਤਾਂ ਇਹ ਕਹਾਵਤ ਹੈ ਕਿ "ਜੈਸੀ ਸੰਗਤ ਵੈਸੀ ਰੰਗਤ" ਸੋ ਸਤਿਸੰਗ ਵਿੱਚ ਨਿੱਤ ਦੀ ਹਾਜ਼ਰੀ, ਮਨੁੱਖ ਉੱਤੇ ਵੀ ਨਿਰਮਲ ਰੰਗਤ ਲੈ ਆਉਂਦੀ ਹੈ। ਇਸ ਨਿਰਮਲ ਰੰਗਤ ਵਿੱਚ, ਜਿੱਥੇ ਸਤਿਵਾਦੀ ਗੁਣਾਂ ਦੀ ਲਾਗ ਲਗਣੀ ਹੁੰਦੀ ਹੈ, ਉੱਥੇ ਨਾਮ ਦੀ ਲਾਗ ਲੱਗਣੀ ਵੀ ਕੁਦਰਤੀ ਗੱਲ ਹੈ :—

(i) ਇਹੁ ਸਾਗਰੁ ਸੋਈ ਤਰੈ, ਜੋ ਹਰਿ ਗੁਣ ਗਾਏ।।
ਸਾਧ ਸੰਗਤਿ ਕੈ ਸੰਗਿ ਵਸੈ, ਵਡਭਾਗੀ ਪਾਏ।।

(ਬਿਲਾਵਲੁ, ਮ: ੫, ਪੰਨਾ ੮੧੩)

(ii) ਸਤਿਸੰਗਤਿ ਸਤਿਗੁਰ ਚਟਸਾਲ ਹੈ, ਜਿਤੁ ਹਰਿ ਗੁਣ ਸਿਖਾ।।

(ਕਾਨੜੇ ਕੀ ਵਾਰ ਮ: ੪, ਪੰਨਾ ੧੩੧੬)

(iii) ਸਤਸੰਗਤਿ ਕੈਸੀ ਜਾਣੀਐ।। ਜਿਥੈ ਏਕੋ ਨਾਮੁ ਵਖਾਣੀਐ।।
ਏਕੋ ਨਾਮੁ ਹੁਕਮੁ ਹੈ, ਨਾਨਕ ਸਤਿਗੁਰਿ ਦੀਆ ਬੁਝਾਇ ਜੀਉ।।

(ਸਿਰੀਰਾਗੁ, ਮ: ੧, ਪੰਨਾ ੭੨)

(iv) ਜੇ ਲੋੜਹਿ ਸਦਾ ਸੁਖੁ ਭਾਈ।। ਸਾਧੂ ਸੰਗਤਿ ਗੁਰਹਿ ਬਤਾਈ।।
ਊਹਾ ਜਪੀਐ ਕੇਵਲ ਨਾਮ।। ਸਾਧੂ ਸੰਗਤਿ ਪਾਰਗਰਾਮ।।

(ਬਸੰਤੁ, ਮ: ੫, ਪੰਨਾ ੧੧੮੨)

(v) ਸਤਿਗੁਰ ਬਾਝਹੁ ਸੰਗਤਿ ਨ ਹੋਈ।। ਬਿਨੁ ਸਬਦੇ ਪਾਰੁ ਨ ਪਾਏ ਕੋਈ।।
ਸਹਜੇ ਗੁਣ ਰਵਹਿ ਦਿਨੁ ਰਾਤੀ, ਜੋਤੀ ਜੋਤਿ ਮਿਲਾਇਆ।।

(ਮਾਰੂ, ਮ: ੩, ਪੰਨਾ ੧੦੬੮)

(vi) ਜੈਸੇ ਬਿਨ ਦੀਪਕ ਭਵਨ ਅੰਧਕਾਰ ਹੋਤ,
ਲੋਣ ਘ੍ਰਿਤਿ ਬਿਨੁ ਜੈਸੇ ਭੋਜਨ ਸਮਾਨ ਹੈ।।

ਤੈਸੇ ਬਿਨ ਸਾਧ ਸੰਗਿ ਜਨਮ ਮਰਨ ਦੁਖ,

ਮਿਟਤ ਨ ਭ੍ਰਮ, ਬਿਨੁ ਗੁਰ ਗਿਆਨ ਹੈ।। (ਕਬਿਤ ਭਾ: ਗੁਰਦਾਸ ਜੀ)

(੫) ਖੰਡੇ ਬਾਟੇ ਦਾ ਅੰਮ੍ਰਿਤ—ਇਸ ਅੰਮ੍ਰਿਤ ਦੀ ਸੱਚੇ ਅਰਥਾਂ ਵਿੱਚ ਪ੍ਰਾਪਤੀ ਦਾ ਸੁਭਾਗ ਉਸਨੂੰ ਹੀ ਹੋ ਸਕਦਾ ਹੈ ਜੋ ਹਉਮੈ ਅਤੇ ਸਰੀਰਕ ਮੋਹ ਦਾ ਤਿਆਗ ਕਰ ਸਕਦਾ ਹੋਵੇ ਅਤੇ ਆਪਣੇ ਗੁਰੂ ਦੇ ਹੁਕਮ ਨੂੰ ਕਬੂਲਣ ਅਤੇ ਕਮਾਉਣ ਲਈ ਤਤੱਪਰ ਹੋਵੇ। ਗੁਰੂ ਦਾ ਹੁਕਮ ਇਸ ਪ੍ਰਕਾਰ ਹੈ :—

(i) ਪਹਿਲਾ ਮਰਣੁ ਕਬੂਲਿ, ਜੀਵਣ ਕੀ ਛਡਿ ਆਸ।।

ਹੋਹੁ ਸਭਨਾ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ।।

(ਮਾਰੂ ਵਾਰ, ਮ: ੫, ਪੰਨਾ ੧੧੦੨)

(ii) ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ, ਹੁਕਮਿ ਮੰਨਿਐ ਪਾਈਐ।।

(ਰਾਮਕਲੀ, ਮ: ੩, ਅਨੰਦ, ਪੰਨਾ ੯੧੮)

ਸੰਨ ੧੬੯੯ ਦੀ ਵਿਸਾਖੀ ਵਾਲੇ ਦਿਨ ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕਰਵਾਇਆ ਸੀ। ਸਭ ਤੋਂ ਪਹਿਲੇ ਗੁਰੂ ਸਾਹਿਬ ਨੇ ਹਜ਼ਾਰਾਂ ਵਿੱਚ ਜੁੜੀ ਗੁਰਸਿਖ ਸੰਗਤ ਤੋਂ, ਲਲਕਾਰ ਭਰੀ ਵੰਗਾਰ ਨਾਲ ਪੰਜ ਸਿਰਾਂ ਦੀ ਮੰਗ ਕੀਤੀ ਜਿਸਨੂੰ ਵਾਰੀ-ਵਾਰੀ ਪੰਜਾਂ ਗੁਰਸਿੱਖਾਂ ਨੇ 'ਮਰਣ ਕਬੂਲਦਿਆਂ' ਆਪਣੇ ਗੁਰੂ ਦੇ ਹੁਕਮ ਨੂੰ ਸਤਿਕਾਰਿਆ। ਇਹ ਸੀ ਹਉਮੈ ਅਤੇ ਸਰੀਰਕ ਮੋਹ ਨੂੰ ਤਿਆਗ ਦੇਣ ਦਾ ਅਮਲੀ ਸਬੂਤ। ਇਹ ਸੀ ਮੌਤ ਨੂੰ ਜਿੱਤ ਲੈਣ ਦਾ ਉਹ ਆਦਰਸ਼ ਜੋ ਰਹਿੰਦੀ ਦੁਨੀਆਂ ਤੱਕ ਕਾਇਮ ਰਹੇਗਾ। ਮੌਤ ਦੇ ਭੈਅ ਤੋਂ ਮੁਕਤਿ ਹੋਣਾ ਹੀ ਅਮਰ-ਪਦ ਦੀ ਪ੍ਰਾਪਤੀ ਹੈ। ਸਰਬ-ਲੋਹ ਦੇ ਬਾਟੇ ਵਿੱਚ ਨਿਰਮਲ ਅਤੇ ਸ਼ੀਤਲ ਜਲ ਦਾ ਪਾਇਆ ਜਾਣਾ ਨਿਰਮਲ ਆਚਰਣ ਅਤੇ ਸ਼ੀਲ ਸੁਭਾ ਦਾ ਪ੍ਰਤੀਕ ਹੈ। ਉਸ ਜਲ ਵਿੱਚ ਪਤਾਸਿਆਂ ਦੀ ਮਿਠਾਸ, 'ਹੋਹੁ ਸਭਨਾ ਕੀ ਰੇਣੁਕਾ' ਅਤੇ 'ਮਨ ਨੀਵਾਂ ਮਤ ਉੱਚੀ' ਦੀ ਪ੍ਰਤੀਕ ਹੈ। ਜਲ ਵਿੱਚ ਖੰਡੇ ਨਾਲ ਗੁਰਬਾਣੀ ਦਾ ਸੰਚਾਰ, ਭਗਤੀ ਅਤੇ ਸ਼ਕਤੀ ਦੇ ਸੁਮੇਲ ਦਾ ਪ੍ਰਤੀਕ ਹੈ। ਇਹ ਬਾਟੇ ਦੇ ਅੰਮ੍ਰਿਤ ਦੇ ਨਾਲ ਜੋ ਰਹਿਤ ਮਰਯਾਦਾ ਦਾ ਅਨੁਸ਼ਾਸਨ ਹੈ, ਉਹ ਅੰਮ੍ਰਿਤ ਦੀ ਅਮਲੀ ਜੁਗਤੀ ਹੈ ਜੋ ਗੁਰੂ ਨਾਨਕ ਸਾਹਿਬ ਜੀ ਨੇ ਜਪੁ ਜੀ ਸਾਹਿਬ ਦੀ ੩੮ਵੀਂ ਪਉੜੀ ਵਿੱਚ ਵਰਣਨ ਕੀਤੀ ਹੈ, ਜੋ ਇਸ ਪ੍ਰਕਾਰ ਹੈ :—

ਜਤੁ ਪਾਹਾਰਾ ਧੀਰਜੁ ਸੁਨਿਆਰੁ।। ਅਹਰਣਿ ਮਤਿ ਵੇਦੁ ਹਥਿਆਰੁ।।

ਭਉ ਖਲਾ ਅਗਨਿ ਤਪ ਤਾਉ।। ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ।।

ਘੜੀਐ ਸਬਦੁ ਸਚੀ ਟਕਸਾਲ।। ਜਿਨ ਕਉ ਨਦਰਿ ਕਰਮੁ ਤਿਨ ਕਾਰ।।

ਨਾਨਕ ਨਦਰੀ ਨਦਰਿ ਨਿਹਾਲ।।੩੮।।

**ਮਿਥਿਹਾਸ ਅਤੇ ਗੁਰਮਤਿ :**

(i) ਮਿਥਿਹਾਸ, ਜਿੱਥੇ ਖੀਰ ਸਮੁੰਦਰ ਨੂੰ ਵਿਰੋਲਣ ਦੀ ਗੱਲ ਕਰਦਾ ਹੈ, ਉੱਥੇ ਗੁਰਮਤਿ ਸਰੀਰ ਵਿਰੋਲਣ ਦੀ ਅਮਲੀ ਵਿਧੀ ਦਰਸਾਉਂਦੀ ਹੈ।

(ii) ਮਿਥਿਹਾਸ, ਅੰਮ੍ਰਿਤ ਅਤੇ ਆਬੇਹਯਾਤ ਨੂੰ, ਜਿੱਥੇ ਬਾਹਰ ਦੀ ਵਸਤੂ ਦੱਸਦਾ ਹੈ ਜਿਨ੍ਹਾਂ ਦਾ ਅੱਜ ਕੋਈ ਖੁਰਾ ਖੋਜ ਨਹੀਂ, ਉੱਥੇ ਗੁਰਮਤਿ ਅੰਮ੍ਰਿਤ ਨੂੰ ਹਰ ਜੀਵ ਦੇ ਅੰਦਰ ਜੀਵ-ਰਚਨਾ ਵੇਲੇ ਤੋਂ ਹੀ ਵਿਆਪਕ ਦਰਸਾਉਂਦੀ ਹੈ ਅਤੇ ਇਸਦੀ ਪ੍ਰਾਪਤੀ ਕੁਝ ਜੁਗਤੀਆਂ ਅਧੀਨ ਹਰ ਪ੍ਰਾਣੀ ਕਰ ਸਕਦਾ ਹੈ ਜਿਸ ਨਾਲ ਮੌਤ ਦੇ ਡਰ ਤੋਂ ਮੁਕਤਿ ਹੋ ਸਕੀਦਾ ਹੈ।

(iiii) ਮਿਥਿਹਾਸ ਅੰਦਰ ਕਾਮਧੇਨ ਗਊ ਅਤੇ ਪਾਰਜਾਤ ਰੁੱਖ ਦਾ ਵਰਨਣ ਕੀਤਾ ਗਿਆ ਹੈ ਜੋ ਮਨੁੱਖ ਦੀ ਮਨ ਬਾਂਛਤ ਕਾਮਨਾਵਾਂ ਪੂਰੀਆਂ ਕਰਦੇ ਦੱਸੇ ਜਾਂਦੇ ਹਨ ਪ੍ਰੰਤੂ ਉਸ ਕਾਮਧੇਨ ਗਊ ਜਾਂ ਪਾਰਜਾਤ ਰੁੱਖ ਦੀ ਥ਼ਾਤ-ਬੀਜ ਅੱਜ ਕਿਤੇ ਨਹੀਂ ਮਿਲਦੇ। ਪ੍ਰੰਤੂ ਗੁਰਮਤਿ ਦਾ ਦਾਅਵਾ ਹੈ ਕਿ ਹਰੀ ਸਿਮਰਨ ਕਰਨ ਵਾਲੇ ਦੀ 'ਮਨ ਸੰਤੋਖ ਆਤਮ ਪਤਿਆਨਾ' ਵਾਲੀ ਬਿਰਤੀ ਦੁਆਰਾ ਕੋਈ ਵੀ ਇੱਛਾ ਅਪੂਰਨ ਨਹੀਂ ਰਹਿ ਸਕਦੀ :

**ਮਾਈ ਮੇਰੇ ਮਨ ਕੋ ਸੁਖੁ।।**

**ਕੋਟਿ ਅਨੰਦ ਰਾਜ ਸੁਖੁ ਭੁਗਵੈ, ਹਰਿ ਸਿਮਰਤ ਬਿਨਸੈ ਸਭ ਦੂਖੁ।।੧।।ਰਹਾਉ।।**

**ਕੋਟਿ ਜਨਮ ਕੇ ਕਿਲਬਿਖ ਨਾਸਹਿ, ਸਿਮਰਤ ਪਾਵਨ ਤਨ ਮਨ ਸੁਖ।।**

**ਦੇਖਿ ਸਰੂਪੁ ਪੂਰਨੁ ਭਈ ਆਸਾ, ਦਰਸਨੁ ਭੇਟਤ ਉਤਰੀ ਭੁਖ।।੧।।**

**ਚਾਰਿ ਪਦਾਰਥ ਅਸਟ ਮਹਾ ਸਿਧਿ, ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ।।**

**ਨਾਨਕ ਸਰਨਿ ਗਹੀ ਸੁਖ ਸਾਗਰ, ਜਨਮ ਮਰਨ ਫਿਰਿ ਗਰਭ ਨ ਧੁਖੁ।।**

(ਟੋਡੀ, ਮ: ੫, ਪੰਨਾ ੭੧੭)

ਹੁਣ ਪਾਠਕ ਵਿਚਾਰ ਕਰਕੇ ਵੇਖਣ ਕਿ ਅੰਮ੍ਰਿਤ (ਖੰਡੇ ਬਾਟੇ ਦਾ) ਆਪਣੇ ਆਪ ਵਿੱਚ ਜੀਵਨ ਸਫ਼ਲਤਾ ਦੀ ਕੁੰਜੀ ਹੈ ਕਿ ਨਹੀਂ ?

**'ਪੀਓ ਪਾਹੁਲ ਖੰਡੇਧਾਰ, ਹੋਇ ਜਨੁਮ ਸੁਹੇਲਾ'**

□□□

# ਐਸੀ ਮਾਂਗ ਗੋਬਿੰਦ ਤੇ

ਜਗਤ-ਰਚਨਾ ਕਰਤੇ ਪ੍ਰਭੂ ਦੀ ਇੱਕ ਵਿਸਮਾਦ ਭਰੀ ਖੇਡ ਜਾਂ ਲੀਲ੍ਹਾ ਹੈ ਜੋ ਏਕਤਵ ਤੋਂ ਅਨੇਕਤਵ ਅਤੇ ਸੂਖਮ ਤੋਂ ਅਸਥੂਲ ਦੀ ਲਖਾਇਕ ਹੈ। ਜੀਵ ਅਤੇ ਪਦਾਰਥ ਦਾ ਰਚਿਆ ਜਾਣਾ, ਇਸ ਲੀਲ੍ਹਾ ਦੇ ਦੋਹਾਂ ਪੱਖਾਂ ਦਾ ਸਬੂਤ ਹੈ। ਪ੍ਰਭੂ ਦੀ ਬੇਅੰਤ ਲੀਲ੍ਹਾ ਨੂੰ ਤਾਂ ਪ੍ਰਭੂ ਆਪ ਹੀ ਜਾਣੇ ਕਿਉਂਕਿ ਇਹ ਮਨੁੱਖ ਦੀ ਸੋਝੀ ਸਮਰੱਥਾ ਤੋਂ ਬਹੁਤ ਪਰ੍ਹੇ ਦੀ ਗੱਲ ਹੈ। ਪ੍ਰੰਤੂ ਵਿਚਾਰਣ ਯੋਗ ਇਸ਼ਾਰੇ ਕੁਝ ਇਸ ਪ੍ਰਕਾਰ ਹਨ:— (੧) ਜੀਵ ਅਤੇ ਪਦਾਰਥ ਦਾ ਇਕੱਠਾ ਰਚਿਆ ਜਾਣਾ, ਕਰਤੇ ਪੁਰਖ ਦੀ ਇੱਕ ਅਜਿਹੀ ਨਿਯਮ-ਬੱਧ ਵਿਉਂਤ ਜਾਪਦੀ ਹੈ ਜਿਸ ਦੁਆਰਾ ਦੋਹਾਂ ਵਿਚਕਾਰ ਲੋੜ ਇੱਛਾ ਅਤੇ ਲੋੜ-ਪੂਰਤੀ ਵਿਚਕਾਰ ਇੱਕ ਅਟੁੱਟ ਸਾਂਝ ਬੰਨ੍ਹੀ ਗਈ ਹੈ। ਇਹ ਸਾਂਝ ਕਰਤੇ ਪੁਰਖ ਦੇ 'ਕਰਿ ਕਰਿ ਵੇਖੈ ਕੀਤਾ ਆਪਣਾ' ਦੀ ਉਹ ਵਿਆਖਿਆ ਵੀ ਹੈ ਜੋ ਅਕਾਲ ਪੁਰਖ ਦੇ 'ਸਰਬ ਪ੍ਰਤਿਪਾਲਕ' ਗੁਣ ਨੂੰ ਰੂਪਮਾਨ ਕਰਦੀ ਹੈ। (੨) ਦੂਜਾ ਸੰਕੇਤ ਇਹ ਮਿਲਦਾ ਹੈ ਕਿ 'ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ, ਮਾਇਆ ਜਿਨਿ ਉਪਾਈ' ਵਾਲੀ ਰਚਨਾ, ਜਿੱਥੇ ਏਕਤਵ ਤੋਂ ਅਨੇਕਤਵ ਦੀ ਪ੍ਰਤੀਕ ਹੈ, ਉੱਥੇ ਜੀਵ ਦੇ ਗ੍ਰਿਹਸਤੀ ਹੋਣ ਅਤੇ ਉਸ ਦੇ ਜਾਤ-ਬੀਜ ਨੂੰ ਕਾਇਮ ਰੱਖਣ ਵਾਲਾ, ਕਰਤੇ ਪੁਰਖ ਦਾ ਇੱਕ ਹੁਕਮੀ ਨਿਯਮ ਵੀ ਦਰਸਾਉਂਦੀ ਹੈ। ਸ਼ਾਇਦ ਇਸੇ ਲਈ ਹੀ ਗੁਰੂ ਨਾਨਕ ਮਿਸ਼ਨ ਅੰਦਰ ਸਾਰੇ ਮਾਰਗਾਂ ਨਾਲੋਂ ਗ੍ਰਿਹਸਤ ਮਾਰਗ ਨੂੰ ਸ੍ਰੇਸ਼ਟ ਮੰਨਿਆ ਗਿਆ ਹੈ ਕਿਉਂਕਿ ਇਸ ਦੇ ਤਿਆਗ ਤੋਂ ਮੁਕਤ-ਮਾਰਗ ਦੀ ਪ੍ਰਾਪਤੀ ਜੇ ਅਸੰਭਵ ਨਹੀਂ ਤਾਂ ਕਠਿਨ ਜ਼ਰੂਰ ਹੈ।

ਉੱਪਰ ਕੀਤੀ ਗਈ ਵਿਚਾਰ ਅੰਦਰ, ਕਰਤੇ ਪੁਰਖ ਵਾਹਿਗੁਰੂ ਦੀ ਲੀਲ੍ਹਾ ਦੀਆਂ ਜਿਨ੍ਹਾਂ ਨਿਯਮ-ਬੱਧ ਵਿਉਂਤਾਂ ਦਾ ਵਰਣਨ ਕੀਤਾ ਗਿਆ ਹੈ, ਉਨ੍ਹਾਂ 'ਚੋਂ ਦੋ ਗੱਲਾਂ ਅਜਿਹੀਆਂ ਹਨ ਜੋ ਇਸ ਲੇਖ ਦੇ ਵਿਸ਼ੇ ਦਾ ਮੂਲ ਆਧਾਰ ਹਨ। ਉਹ ਇਸ ਪ੍ਰਕਾਰ ਹਨ :—(i) ਜੀਵ ਗ੍ਰਿਹਸਤੀ ਹੈ (ii) ਜੀਵ ਦੀ ਲੋੜ ਇੱਛਾ ਅਤੇ ਲੋੜ ਪੂਰਤੀ ਵਾਸਤੇ ਪੱਕੇ ਸਾਧਨ ਸਥਾਪਤ ਕੀਤੇ ਹੋਏ ਹਨ।

ਮਨੁੱਖ ਦੀਆਂ ਲੋੜਾਂ-ਇਛਾਵਾਂ ਅਤੇ ਉਨ੍ਹਾਂ ਦੇ ਉੱਚਿਤ ਹੋਣ ਦੇ ਨਿਰਣੇ ਸਬੰਧੀ ਵਿਚਾਰ ਹੀ ਇਸ ਲੇਖ ਦਾ ਮੁੱਖ ਵਿਸ਼ਾ ਹੈ ਕਿਉਂਕਿ ਮਨੁੱਖੀ ਜੀਵਨ ਵਿੱਚ ਇਹ ਗੱਲ ਆਮ ਤੌਰ ਉੱਤੇ ਵੇਖੀ ਜਾਂਦੀ ਹੈ ਕਿ ਕਈ ਤਾਂ ਜਾਇਜ਼ ਲੋੜ-ਪੂਰਤੀ ਤੋਂ ਊਣੇ ਅਤੇ ਵਿਹੂਣੇ ਵੀ ਦਿਸਦੇ ਹਨ ਪ੍ਰੰਤੂ ਕਈ ਲੋੜਾਂ ਦੀਆਂ ਹੱਦਾਂ ਟੱਪ ਕੇ ਵਾਧੂ ਦੇ ਅਧਿਕਾਰੀ ਬਣੇ ਦਿਸਦੇ ਹਨ। ਇਸ ਪ੍ਰਤੀ ਭਾਵੇਂ ਇਹ ਕਹਿ ਦਿੱਤਾ ਜਾਵੇ ਕਿ ਮਨੁੱਖ ਦੀ ਪ੍ਰਾਲਭਦ ਉਸਦੇ ਕੀਤੇ ਕਰਮਾਂ ਅਨੁਸਾਰ ਮਿਲਦੀ ਹੈ ਪ੍ਰੰਤੂ ਕਰਮ ਅਤੇ ਪ੍ਰਾਲਭਦ ਦੀ ਫ਼ਿਲਾਸਫ਼ੀ ਨੂੰ ਸਮਝਣ ਲਈ ਇਹ ਜਾਣਨਾ ਪਵੇਗਾ ਕਿ ਮਨੁੱਖ ਅੰਦਰ ਕੋਈ ਲੋੜ-ਇੱਛਾ ਉਤਪੰਨ

ਕਿਵੇਂ ਹੁੰਦੀ ਹੈ ? ਇਹ ਭੇਦ, ਮਨੁੱਖ ਦੀ ਬੁਨਿਆਦੀ ਬਣਤਰ ਨੂੰ ਵਾਚਣ ਉੱਤੇ ਹੀ ਖੁਲ੍ਹਦਾ ਦਿਸੇਗਾ। ਮਨੁੱਖੀ ਬਣਤਰ ਦੇ ਤਿੰਨ ਮੁੱਖ ਅੰਗ ਹਨ, ਆਤਮਾ, ਮਨ ਅਤੇ ਸਰੀਰ। ਇਨ੍ਹਾਂ ਤਿੰਨਾਂ ਦੀ ਸੰਖੇਪ ਪਰਿਭਾਸ਼ਾ ਇਸ ਪ੍ਰਕਾਰ ਹੈ :—

(i) ਆਤਮਾ—ਇਹ ਅਤਿ ਸੂਖਮ ਪਰਮਾਤਮਾ ਦਾ ਅੰਗ ਹੈ ਜੋ ਤ੍ਰੈ-ਗੁਣ (ਰਜੋ, ਸਤੋ, ਤਮੋ) ਅਤੀਤ, ਸਰਬ ਪੱਖੀ, ਨਿਰਲੇਪ ਹੈ। ਆਪਣੇ ਪਰਮ ਅੰਸ਼ ਪਰਮਾਤਮਾ, ਵਿੱਚ ਸਮਾਉਣਾ, ਇਸਦਾ ਲਕਸ਼ ਹੈ।

(ii) ਮਨ—ਇਹ ਦੁਵੱਲੀ ਸ਼ਕਤੀ ਦਾ ਨਾਮ ਹੈ। ਆਤਮ ਸ਼ਕਤੀ ਦੁਆਰਾ, ਇਹ ਆਤਮ-ਮਾਰਗੀ ਸੱਤ ਹੁੰਦਾ ਹੈ ਅਤੇ ਮਾਇਆ ਸ਼ਕਤੀ ਦੁਆਰਾ ਇਹ ਮਾਇਆ-ਮਾਰਗੀ ਅਸੱਤ ਵੀ ਹੁੰਦਾ ਹੈ। ਇਸ ਲਈ ਇਹ ਸੱਤ ਅਤੇ ਅਸੱਤ ਫੁਰਨਿਆਂ ਦਾ ਇੱਕ ਮਜਮੂਆ (The sum total of desires and thoughts) ਹੈ। ਇਸ ਦੀ ਤਾਬਿਆ ਪੰਜ ਪਦਾਰਥੀ ਮੁਖ਼ਬਰ ਹੁੰਦੇ ਹਨ। ਜਦੋਂ ਇਨ੍ਹਾਂ ਮੁਖ਼ਬਰਾਂ ਰਾਹੀਂ ਵੇਖ, ਸੁਣ, ਸੁੰਘ, ਚੱਖ ਅਤੇ ਸਪਰਸ਼ ਕਰਕੇ ਪਦਾਰਥੀ ਰਸਾਂ ਦੀਆਂ ਖ਼ਬਰਾਂ ਜਾਣ ਲੈਂਦਾ ਹੈ ਤਾਂ ਇਸ ਅੰਦਰ ਹਰ ਰਸ ਮਾਣਨ ਲਈ ਇੱਛਾ ਰੂਪੀ ਖ਼ਿਆਲ ਤਰੰਗਾਂ ਜਾਗ ਪੈਂਦੀਆਂ ਹਨ ਅਤੇ ਇੰਜ ਇੱਛਾ ਪੂਰਤੀ ਲਈ ਮਾਦਾ ਸਰੀਰ ਨੂੰ ਕ੍ਰਿਆ ਕਰਮਾਰਥੀ ਬਣਾ ਦਿੰਦਾ ਹੈ। ਕਿਉਂਕਿ ਇਸ ਮਾਦਾ ਸੰਸਾਰ ਵਿੱਚ ਮਨੁੱਖ ਕੇਵਲ ਮਾਦਾ ਸਰੀਰ ਕਰਕੇ ਹੀ ਜਾਣਿਆ ਤੇ ਪਹਿਚਾਣਿਆ ਜਾਂਦਾ ਹੈ ਇਸ ਲਈ ਮਨੁੱਖ ਹੀ ਕਰਮਾਂ ਅਤੇ ਪਦਾਰਥੀ ਇੱਛਿਆਵਾਂ ਦਾ ਕਰਤਾ ਮੰਨਿਆ ਜਾਂਦਾ ਹੈ ਹਾਲਾਂਕਿ ਇਸ ਪਿੱਛੇ ਸਭ ਮਨ ਦਾ ਹੀ ਖ਼ਿਆਲ ਹੁੰਦਾ ਹੈ।

(iii) ਸਰੀਰ—ਇਹ ਪੰਜ ਤੱਤੀ ਅੰਧ ਮਿੱਟੀ ਹੈ। ਇਸ ਅੰਦਰ ਕਿਸੇ ਲੋੜ ਇੱਛਾ ਦਾ ਅਹਿਸਾਸ ਨਹੀਂ ਹੁੰਦਾ। ਮਾਦਾ ਜ਼ਰੂਰਤਾਂ ਲਈ ਇਹ ਮਨ ਦੀ ਮਾਦਾ-ਪ੍ਰਸੱਤ ਸ਼ਕਤੀ ਉੱਤੇ ਹੀ ਨਿਰਭਰ ਹੁੰਦਾ ਹੈ।

ਮਨ ਦੇ ਪ੍ਰਸੰਗ ਵਿੱਚ ਆਤਮ-ਗਿਆਨੀਆਂ ਦੀ ਰਾਇ ਜਾਣ ਲੈਣੀ ਵੀ ਉੱਤਮ ਰਹੇਗੀ ਜੋ ਸੰਖੇਪ ਵਿੱਚ ਇਸ ਪ੍ਰਕਾਰ ਹੈ :—

(੧) ਮਨੁ ਦੀ ਦੁਵੱਲੀ ਸ਼ਕਤੀ ਬਾਰੇ—

ਇਹੁ ਮਨੁ ਸਕਤੀ[1] ਇਹੁ ਮਨੁ ਸੀਉ[2]॥ ਇਹੁ ਮਨੁ ਪੰਚ ਤਤ ਕੋ ਜੀਉ[3]॥<br>ਇਹੁ ਮਨੁ ਲੇ[4] ਜਉ ਉਨਮਨਿ[5] ਰਹੈ॥ ਤਉ ਤੀਨਿ ਲੋਕ ਕੀ ਬਾਤੈ ਕਹੈ॥

(ਗਉੜੀ ਬਾਵਨ ਅਖਰੀ, ਕਬੀਰ ਜੀਉ, ਪੰਨਾ ੩੪੨)

---

(੧) ਮਾਇਆ (੨) ਸ਼ਿਵ, ਅਨੰਦ ਸਰੂਪ ਪ੍ਰਭੂ (੩) ਪੰਜ ਤਤੀ ਸਰੀਰ (੪) ਵਸ ਕਰ ਲਵੇ (੫) ਅਨੰਦ ਖੇੜਾ

(੨) ਮਨ ਦੀ ਮਾਇਆਪ੍ਰਸਤੀ ਬਾਰੇ—

(i) ਮਨੁ ਭੂਲੋ ਬਹੁ ਚਿਤੈ ਵਿਕਾਰੁ।।
ਮਨੁ ਭੂਲੋ ਸਿਰਿ ਆਵੈ ਭਾਰੁ।[6]।। (ਪੰਨਾ ੨੨੨)

(ii) ਨਾ ਮਨੁ ਮਰੈ ਨ ਕਾਰਜੁ[7] ਹੋਇ।। ਮਨੁ ਵਸਿ ਦੂਤਾ[8] ਦੁਰਮਤਿ[9] ਦੋਇ[10]।।
(ਪੰਨਾ ੨੨੨)

ਉੱਪਰਲੀ ਸੰਖੇਪ ਰਾਇ ਤੋਂ ਇਹ ਸਿੱਧ ਹੁੰਦਾ ਹੈ ਕਿ ਮਾਇਆਪ੍ਰਸਤ ਮਨ ਭੁਲੇਖਿਆਂ, ਦੂਈ-ਦ੍ਵੈਤ (ਮੇਰ-ਤੇਰ), ਸੁਆਰਥ ਅਤੇ ਵਿਕਾਰਾਂ ਨੂੰ ਜਨਮ ਦਿੰਦਾ ਹੈ ਅਤੇ ਆਤਮ-ਪ੍ਰਸਤੀ ਵਿੱਚ ਇਹ ਅਨੰਦ ਸਰੂਪ ਪਰਮਾਤਮਾ ਨਾਲ ਜੁੜਦਾ ਹੈ। ਇਹ ਗੱਲ ਹੁਣ ਸਪੱਸ਼ਟ ਹੋ ਜਾਂਦੀ ਹੈ ਕਿ 'ਮਾਇਆ-ਵਾਦੀ ਮਨ' ਤੋਂ ਹੀ ਮਨੁੱਖ ਅੰਦਰ ਅਣਉੱਚਿਤ ਕਰਮ ਅਤੇ ਇੱਛਾਵਾਂ ਪੈਦਾ ਹੁੰਦੀਆਂ ਹਨ ਕਿਉਂਕਿ ਮਨ ਦੇ ਨਿਰਣੇ ਭੁਲੇਖੇ ਪਾਊ, ਸੁਆਰਥ ਭਰਪੂਰ ਅਤੇ ਦੂਈ-ਦ੍ਵੈਤ ਵਾਲੇ ਹੁੰਦੇ ਹਨ। ਅਜਿਹੇ ਮਨ ਦੇ ਸਦਕੇ ਮਨੁੱਖ ਆਪਣੇ ਜੀਵਨ ਮਕਸਦ ਵਾਲੀ ਰਾਹ ਤੋਂ ਭਟਕ ਕੇ ਕੂੜ-ਮਾਰਗ ਨੂੰ ਅਪਣਾ ਲੈਂਦਾ ਹੈ। ਇੰਝ 'ਝੂਠ ਸਮਗ੍ਰੀ ਪੇਖਿ, ਸਚੁ ਕਰਿ ਜਾਨਿਆ' ਵਾਲੀ ਐਨਕ ਲਾ ਲੈਂਦਾ ਹੈ। ਇਸ ਰਾਹੀਂ ਉਸਨੂੰ ਸੰਸਾਰ ਅੰਦਰ ਹਰ ਸ਼ੈਅ ਦਾ ਉਲਟਾ ਪਾਸਾ ਸਿੱਧਾ ਪ੍ਰਤੀਤ ਹੁੰਦਾ ਹੈ, ਹਰ ਝੂਠੀ ਗੱਲ ਨੂੰ ਸੱਚੀ ਮੰਨਦਾ ਹੈ ਅਤੇ ਹਰ ਔਗੁਣ ਨੂੰ ਗੁਣ ਕਰਕੇ ਅਪਣਾਉਂਦਾ ਹੈ। ਇਥੋਂ ਤੱਕ ਕਿ 'ਮਨੁ ਜਾਨੈ ਸਭ ਬਾਤ, ਜਾਨਤ ਹੀ ਅਉਗਨੁ ਕਰੈ' ਵਾਲੀਆਂ ਪੈੜਾਂ ਉੱਤੇ ਚਲ ਕੇ ਜੀਵਨ ਮੰਜ਼ਿਲ ਤੈਅ ਕਰਦਾ ਹੈ ਜੋ ਕਿਸੇ ਹੋਰ ਜਨਮ ਵਿੱਚ ਫਿਰ ਸ਼ੁਰੂ ਹੋ ਜਾਂਦੀ ਹੈ। ਇੰਝ ਉਹ ਅਜਿਹਾ ਇੱਕ ਕੋਹਲੂ ਦਾ ਬੈਲ ਬਣਿਆ ਰਹਿੰਦਾ ਹੈ ਜਿਸਨੂੰ ਅੱਖਾਂ ਉੱਤੇ ਖੋਪੇ ਚੜ੍ਹੇ ਹੋਣ ਕਾਰਣ ਆਪਣੀ ਆਵਾਗਵਨ ਵਾਲੀ ਮੰਜ਼ਿਲ ਦਾ ਪੜਾਅ ਦਿਸ ਹੀ ਨਹੀਂ ਸਕਦਾ। ਇਹ ਸਭ ਸੁਆਰਥੀ ਮੰਗਾਂ ਅਤੇ ਇੱਛਾਵਾਂ ਦਾ ਹੀ ਨਤੀਜਾ ਹੁੰਦਾ ਹੈ ਕਿ ਮਨੁੱਖ ਆਪਣੇ ਜੀਵਨ ਮਨੋਰਥ ਦੀ ਪ੍ਰਾਪਤੀ ਤੋਂ ਵਾਂਝਾ ਰਹਿ ਜਾਂਦਾ ਹੈ। ਮਨੁੱਖਾ ਜਨਮ ਦਾ ਮੁੱਖ ਉਦੇਸ਼ ਤਾਂ ਕਾਰਜ ਸਵਾਰਨਾ ਹੈ ਨਾ ਕਿ ਉਸਨੂੰ ਜੂਏ ਵਿੱਚ ਹਾਰਨਾ। ਇਸ ਲਈ ਹਾਰੇ ਹੋਏ ਮਨ ਵਾਲੇ ਮਨੁੱਖ ਨੂੰ ਆਤਮ-ਗਿਆਨੀਆਂ ਦਾ ਇਹ ਨੇਕ ਮਸ਼ਵਰਾ ਹੈ ਕਿ 'ਗੁਰ ਕੀ ਮਤਿ ਤੂੰ ਲੇਹਿ ਇਆਨੇ।। ਭਗਤਿ ਬਿਨਾ ਬਹੁ ਡੂਬੇ ਸਿਆਨੇ।।' ਅਤੇ 'ਸਾਜਨ ਸੰਤ ਕਰਹੁ ਇਹੁ ਕਾਮੁ।। ਆਨ ਤਿਆਗਿ ਜਪਹੁ ਹਰਿ ਨਾਮੁ।।' ਗੁਰੂ ਦੀ ਮੱਤ ਲੈਣ ਲਈ ਕੇਵਲ ਗੁਰੂ ਦੀ ਸਰਣ ਵਿੱਚ ਜੇ ਮਨੁੱਖ ਆ ਜਾਵੇ ਤਾਂ ਬਸ ਇਸ ਤੋਂ ਅਗਲੀ ਜ਼ਿੰਮੇਵਾਰੀ ਫਿਰ ਗੁਰੂ ਦੀ ਹੈ ਕਿ ਮਨੋਂ-ਭੁੱਲੇ ਮਨੁੱਖ ਨੂੰ ਮਾਇਆਪ੍ਰਸਤੀ ਤੋਂ ਹਟਾ ਕੇ ਆਤਮ-ਪ੍ਰਸਤੀ ਵਿੱਚ ਜੋੜ ਦੇਵੇ। ਇੱਕ ਵੇਰ ਗੁਰੂ

---

(੬) ਪਾਪਾਂ ਦਾ ਬੋਝ (੭) ਜੀਵਨ-ਮਨੋਰਥ (੮) ਪੰਜ ਵਿਕਾਰ (੯) ਮਲੀਨ ਮਤ (੧੦) ਦੂਈ-ਦ੍ਵੈਤ।।

ਦੀ ਸ਼ਰਨ ਵਿੱਚ ਆ ਜਾਣ ਨਾਲ, ਅੱਗੇ ਫਿਰ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ, **'ਚਰਨ ਸਰਨ ਗੁਰੁ ਏਕ ਪੈਂਡਾ ਜਾਇ ਚਲ, ਸਤਿਗੁਰੁ ਕੋਟਿ ਪੈਂਡਾ ਆਗੇ ਹੋਇ ਲੇਤ ਹੈ'** ਵਾਲੀ ਗੱਲ ਬਣ ਜਾਂਦੀ ਹੈ। ਹਾਂ, ਇਮਾਨਦਾਰੀ ਅਤੇ ਸੱਚੀ ਲਗਨ, ਗੁਰੂ ਦੀ ਸ਼ਰਨ ਵਿੱਚ ਆਉਣ ਦੀ ਮੁੱਢਲੀ ਸ਼ਰਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਹਰ ਸ਼ੰਕੇ ਦੀ ਨਵਿਰਤੀ ਲਈ ਅਤੇ ਮਾਇਆ-ਮਾਰਗੀ ਤੋਂ ਆਤਮ ਮਾਰਗੀ ਵਿੱਚ ਪ੍ਰਵਿਰਤੀ ਲਈ ਅਚੂਕ ਫ਼ਾਰਮੂਲੇ ਦਰਜ ਹਨ ਜਿਨ੍ਹਾਂ ਦੁਆਰਾ ਮਨੁੱਖ ਦੀ ਉਲਟੀ ਮੱਤ (ਮਨ-ਮੱਤ) ਬਦਲ ਕੇ ਗੁਰੂ-ਮੱਤ ਦੀ ਰੋਸ਼ਨੀ ਨਾਲ ਨਿਰਮਲ ਹੋ ਜਾਂਦੀ ਹੈ, ਜੋ ਜਨਮਾਂ ਦੀ ਮੈਲ ਧੋ ਦੇਂਦੀ ਹੈ। ਅਜਿਹੇ ਫ਼ਾਰਮੂਲੇ ਵੰਨਗੀ ਮਾਤਰ ਕੁਝ ਇਸ ਪ੍ਰਕਾਰ ਹਨ :—

(i) **ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ, ਕਾਲਾ ਹੋਆ ਸਿਆਹੁ॥**
**ਖੰਨਲੀ ਧੋਤੀ ਉਜਲੀ ਨ ਹੋਵਈ, ਜੇ ਸਉ ਧੋਵਣਿ ਪਾਹੁ॥**
**ਗੁਰ ਪਰਸਾਦੀ ਜੀਵਤੁ ਮਰੈ, ਉਲਟੀ ਹੋਵੈ ਮਤਿ ਬਦਲਾਹੁ॥**
**ਨਾਨਕ ਮੈਲੁ ਨ ਲਗਈ, ਨਾ ਫਿਰਿ ਜੋਨੀ ਪਾਹੁ॥**

(ਸੋਰਠਿ ਵਾਰ, ਸਲੋਕ, ਮ: ੩, ਪੰਨਾ ੬੫੧)

(ii) **ਬਿਨੁ ਗੁਰ ਸਬਦੈ ਮਨੁ ਨਹੀ ਠਉਰਾ॥**
**ਸਿਮਰਹੁ ਰਾਮ ਨਾਮੁ ਅਤਿ ਨਿਰਮਲੁ,**
**ਅਵਰ ਤਿਆਗਹੁ ਹਉਮੈ ਕਉਰਾ॥**

(ਆਸਾ, ਮ: ੧, ਪੰਨਾ ੪੧੫)

(iii) **ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ॥**
**ਮਨ ਹਰਿ ਜੀ ਤੇਰੈ ਨਾਲਿ ਹੈ, ਗੁਰਮਤੀ ਰੰਗੁ ਮਾਣੁ॥**

(ਆਸਾ, ਮ: ੩, ਛੰਤ ਘਰੁ ੩, ਪੰਨਾ ੪੪੧)

(iv) **ਇਹੁ ਮਨੂਆ ਖਿਨੁ ਨ ਟਿਕੈ ਬਹੁ ਰੰਗੀ ਦਹ ਦਹ ਦਿਸਿ ਚਲਿ ਚਲਿ ਹਾਢੇ॥**
**ਗੁਰੁ ਪੂਰਾ ਪਾਇਆ ਵਡਭਾਗੀ, ਹਰਿ ਮੰਤ੍ਰੁ ਦੀਆ ਮਨੁ ਠਾਢੇ॥**

(ਗਉੜੀ ਪੂਰਬੀ, ਮ: ੪, ਪੰਨਾ ੧੭੦-੭੧)

ਆਤਮ ਗਿਆਨੀਆਂ ਦੇ ਕੀਤੇ ਤਜ਼ਰਬਿਆਂ ਅਤੇ ਉਨ੍ਹਾਂ ਦੀਆਂ ਦਲੀਲਾਂ ਨੇ ਇਹ ਸਿੱਧ ਕੀਤਾ ਹੈ ਕਿ ਮਾਇਆਗ੍ਰਸੇ ਮਨ ਕਰਕੇ ਹੀ ਮਨੁੱਖ ਸੁਆਰਥੀ ਅਤੇ ਵਿਕਾਰੀ ਬਣਿਆ, ਦੁੱਖਾਂ-ਮੁਸੀਬਤਾਂ ਨੂੰ ਸਹੇੜ ਲੈਂਦਾ ਹੈ ਪ੍ਰੰਤੂ ਹਰੀ ਸਿਮਰਨ ਵਾਲੇ ਧੁਰੇ ਨਾਲ ਜੁੜ ਕੇ ਜਨਮ-ਮਰਨ ਦੇ ਗੇੜਿਆਂ ਤੋਂ ਮੁਕਤ ਹੋ, ਆਪਣੇ ਅਸਲੇ ਪਰਮ-ਅੰਸ਼ ਪਰਮਾਤਮਾ ਵਿੱਚ ਸਮਾ ਸਕਦਾ ਹੈ। ਸੰਸਾਰ ਇੱਕ ਜਨਮ-ਮਰਨ ਦੇ ਫੇਰਿਆਂ ਵਾਲੀ ਦੋ ਪੁੜੀ ਚੱਕੀ ਹੈ ਜਿਸ ਅੰਦਰ ਜੀਵ ਰੂਪੀ ਦਾਣੇ, ਆਪਣੇ ਮਾੜੇ ਕਰਮਾਂ ਕਰਕੇ ਪਿੱਸੇ ਜਾ ਰਹੇ ਹਨ।

ਪ੍ਰੰਤੂ ਇਸ ਚੱਕੀ ਤੋਂ ਉਹ ਦਾਣੇ ਬਚ ਜਾਂਦੇ ਹਨ ਜੋ ਚੱਕੀ ਦੇ 'ਨਾਮ-ਰੂਪੀ' ਧੁਰੇ ਦੀ ਕਿੱਲੀ ਨਾਲ ਚਿੰਬੜੇ ਰਹਿੰਦੇ ਹਨ। ਜਿਵੇਂ 'ਨਾਮਿ ਲਗੇ ਸੇ ਊਬਰੇ, ਬਿਨੁ ਨਾਵੈ ਜਮ ਪੁਰਿ ਜਾਂਹਿ।।' (ਸਲੋਕ, ਮ: ੩. ਪੰਨਾ ੧੪੧੫) ਆਤਮ-ਮਾਰਗ ਉੱਤੇ ਚਲਣ ਵਾਲੇ ਪਦਾਰਥੀ ਲੋੜਾਂ ਦੀ ਰੀਝ ਹੀ ਨਹੀਂ ਰੱਖਦੇ ਇਸ ਲਈ ਅਣਉੱਚਿਤ ਮੰਗਾਂ ਤੋਂ ਕਿਨਾਰਾ ਕਰਕੇ ਕੇਵਲ ਆਤਮ-ਦਰਸੀ ਮੰਗਾਂ ਦੇ ਹੀ ਚਾਹਵਾਨ ਹੁੰਦੇ ਹਨ ਕਿਉਂਕਿ ਉਨ੍ਹਾਂ ਨੂੰ ਆਪਣੇ ਮਹਿਬੂਬ-ਪ੍ਰਭੂ ਨਾਲ ਮਿਲਾਪ ਦੀ ਪਰਬਲ ਤਾਂਘ ਰਹਿੰਦੀ ਹੈ। ਸੰਸਾਰਕ ਨਾਸ਼ਵਾਨ ਮੰਗਾਂ ਦੁਆਰਾ ਮਨੁੱਖ ਪਦਾਰਥ ਨਾਲ ਜੁੜਦਾ ਹੈ, ਆਤਮ-ਦਰਸੀ ਮੰਗਾਂ ਦੁਆਰਾ ਪਰਮਾਰਥ ਨਾਲ ਜੁੜਦਾ ਹੈ।

ਇੱਥੇ ਸੰਖੇਪ ਵਿੱਚ ਕੁਝ ਨਾਸ਼ਵਾਨ ਪਦਾਰਥੀ ਇੱਛਾਵਾਂ ਅਤੇ ਆਤਮ-ਦਰਸ਼ੀ ਮੰਗਾਂ ਦਾ ਵਰਨਣ ਇਸ ਲਈ ਕੀਤਾ ਜਾਂਦਾ ਹੈ ਤਾਂ ਜੋ ਵਾਜਬ ਨਿਰਣਾ ਲੈ ਕੇ ਉਨ੍ਹਾਂ ਦੇ ਗਾਹਕ ਬਣਨ ਵਿੱਚ ਸਹਾਇਤਾ ਮਿਲ ਸਕੇ :—

ਸੰਸਾਰਕ ਨਾਸ਼ਵਾਨ ਇਛਾਵਾਂ ਜੋ ਹੇਠ ਲਿਖੇ ਮੁਦਿਆਂ ਸਬੰਧੀ ਉਭਰਦੀਆਂ ਹਨ :

(੧) ਧੰਨ-ਦੌਲਤ ਦੇ ਇਕੱਤ੍ਰ ਕਰਨ ਦੀ ਮੋਹ ਚੇਸ਼ਟਾ
(੨) ਵਧ ਤੋਂ ਵਧ ਸੰਪਤੀ ਦੀ ਮਾਲਕੀ ਦੀ ਲੋਭ-ਲਾਲਸਾ।
(੩) ਸਿਆਸੀ ਕੁਰਸੀ ਅਤੇ ਸਮਾਜਿਕ ਚੌਧਰ ਦੀ ਹੰਕਾਰੀ ਭੁੱਖ
(੪) ਜੀਭ-ਰਸ ਦੀ ਅਮੁੱਕ ਤ੍ਰਿਸ਼ਨਾ
(੫) ਕਾਮ ਵਿਸ਼ੇ ਦੀ ਮੱਘਦੀ ਅੱਗ
(੬) ਫੈਸ਼ਨ ਪ੍ਰਸਤੀ ਅਤੇ ਨਕਲੀ ਸੁੰਦਰਤਾ ਦੀ ਪ੍ਰਦਸ਼ਨੀ।
(੭) ਹੋਰਾਂ ਤੋਂ ਵਧ ਅਤੇ ਵੱਡੇ ਹੋ ਕੇ ਪ੍ਰਗਟ ਹੋਣ ਦਾ ਫੋਕਾ ਮਾਣ।
(੮) ਅਨੰਦ ਸੰਸਕਾਰ ਜਿਹੇ ਪਵਿੱਤਰ ਕਾਰਜਾਂ ਵੇਲੇ ਲੈਣ ਦੀ ਗੁਪਤ ਭੁੱਖ ਅਤੇ ਦੇਣ ਦੀ ਨਿਗੁਣੀ ਵਡਿਆਈ ਤੇ ਵਿਖਾਵਾ।

ਆਤਮ-ਦਰਸ਼ੀ ਮੰਗਾਂ :

(੧) ਮਾਂਗਉ ਰਾਮ ਤੇ ਇਕੁ ਦਾਨੁ।।
ਸਗਲ ਮਨੋਰਥ ਪੂਰਨ ਹੋਵਹਿ, ਸਿਮਰਉ ਤੁਮਰਾ ਨਾਮੁ।।੧।ਰਹਾਉ।।
(ਧਨਾਸਰੀ, ਮ: ੫. ਪੰਨਾ ੬੮੨)

(੨) ਮੰਗਣਾ ਤ ਸਚੁ ਇਕੁ, ਜਿਸੁ ਤੁਸਿ ਦੇਵੈ ਆਪਿ।।
ਜਿਤੁ ਖਾਧੈ ਮਨੁ ਤ੍ਰਿਪਤੀਐ, ਨਾਨਕ ਸਾਹਿਬ ਦਾਤਿ।।

(ਸਲੋਕ, ਮ: ੫, ਪੰਨਾ ੩੨੧)

(੩) ਪ੍ਰਭ ਦਾਤਉ ਦਾਤਾਰ ਪਰਿ੍ਉ ਜਾਚਕੁ ਇਕੁ ਸਰਨਾ।।
ਮਿਲੈ ਦਾਨੁ ਸੰਤ ਰੇਨ ਜੇਹ ਲਗਿ ਭਉਜਲੁ ਤਰਨਾ।।

(ਸਵਯੇ, ਸ੍ਰੀ ਮੁਖਵਾਕ ਮ: ੫, ਪੰਨਾ ੧੩੮੬)

(੪) ਹਰਿ ਨਾਮੁ ਮਾਗਉ ਚਰਣ ਲਾਗਉ, ਮਾਨੁ ਤਿਆਗਉ ਤੁਮ੍ ਦਇਆ।।
ਕਤਹੂੰ ਨ ਧਾਵਉ ਸਰਣਿ ਪਾਵਉ, ਕਰੁਣਾਮੈ ਪ੍ਰਭ ਕਰਿ ਮਇਆ।।
ਸਮਰਥ ਅਗਥ ਅਪਾਰ ਨਿਰਮਲ ਸੁਣਹੁ ਸੁਆਮੀ ਬਿਨਉ ਏਹੁ।।
ਕਰ ਜੋੜਿ ਨਾਨਕ ਦਾਨੁ ਮਾਗੈ, ਜਨਮ ਮਰਣ ਨਿਵਾਰਿ ਲੇਹੁ।।

(ਛੰਤ ਆਸਾ, ਮ: ੫, ਪੰਨਾ ੪੫੭)

(੫) ਆਰਾਧਨਾ ਅਰਾਧਨੁ ਨੀਕਾ, ਹਰਿ ਹਰਿ ਨਾਮੁ ਅਰਾਧਨਾ।।੨।।
ਤਿਆਗਨਾ ਤਿਆਗਨੁ ਨੀਕਾ, ਕਾਮੁ ਕ੍ਰੋਧੁ ਲੋਭੁ ਤਿਆਗਨਾ।।੩।।
ਮਾਗਨਾ ਮਾਗਨੁ ਨੀਕਾ, ਹਰਿ ਜਸੁ ਗੁਰ ਤੇ ਮਾਗਨਾ।।੪।।
ਜਾਗਨਾ ਜਾਗਨੁ ਨੀਕਾ, ਹਰਿ ਕੀਰਤਨ ਮਹਿ ਜਾਗਨਾ।।੫।।
ਲਾਗਨਾ ਲਾਗਨੁ ਨੀਕਾ, ਗੁਰ ਚਰਣੀ ਮਨੁ ਲਾਗਨਾ।।੬।।

(ਮਾਰੂ, ਮ: ੫, ਪੰਨਾ ੧੦੧੮)

(੬) ਐਸੀ ਕਿਰਪਾ ਮੋਹਿ ਕਰਹੁ।।
ਸੰਤਹ ਚਰਣ ਹਮਾਰੋ ਮਾਥਾ, ਨੈਨ ਦਰਸੁ ਤਨਿ ਧੂਰਿ ਪਰਹੁ।।੧।।ਰਹਾਉ।।
ਗੁਰ ਕੋ ਸਬਦੁ ਮੇਰੈ ਹੀਅਰੈ ਬਾਸੈ, ਹਰਿ ਨਾਮਾ ਮਨ ਸੰਗਿ ਧਰਹੁ।।
ਤਸਕਰ ਪੰਚ[1] ਨਿਵਾਰਹੁ[2] ਠਾਕੁਰ, ਸਗਲੋ ਭਰਮਾ ਹੋਮਿ[3] ਜਰਹੁ।।੧।।
ਜੋ ਤੁਮ੍ ਕਰਹੁ ਸੋਈ ਭਲ ਮਾਨੈ, ਭਾਵਨੁ ਦੁਬਿਧਾ ਦੂਰਿ ਟਰਹੁ।।
ਨਾਨਕ ਕੇ ਪ੍ਰਭ ਤੁਮ ਹੀ ਦਾਤੇ, ਸੰਤ ਸੰਗਿ ਲੇ ਮੋਹਿ ਉਧਰਹੁ।।

(ਬਿਲਾਵਲ, ਮ: ੫, ਪੰਨਾ ੮੨੮)

(੭) ਜਿਉ ਜਾਨਹੁ ਤਿਉ ਰਾਖੁ, ਹਰਿ ਪ੍ਰਭ ਤੇਰਿਆ।।
ਕੇਤੇ ਗਨਉ ਅਸੰਖ ਅਵਗਣ ਮੇਰਿਆ।।

---

(੧) ਪੰਜ ਵਿਕਾਰ (ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ)।। (੨) ਖਤਮ ਜਾਂ ਨਾਸ ਕਰੇ।।
(੩) ਅੱਗ ਵਿੱਚ ਜਲਾ ਕੇ ਭਸਮ ਕਰੇਂ।।

ਅਸੰਖ ਅਵਗਣ ਖਤੇ ਫੇਰੇ, ਨਿਤਪ੍ਰਤਿ ਸਦ ਭੂਲੀਐ।।
ਮੋਹ ਮਗਨ ਬਿਕਰਾਲ ਮਾਇਆ, ਤਉ ਪ੍ਰਸਾਦੀ ਘੂਲੀਐ।।
ਲੂਕ[4] ਕਰਤ ਬਿਕਾਰ ਬਿਖੜੇ, ਪ੍ਰਭ ਨੇਰਹੂ ਤੇ ਨੇਰਿਆ।।
ਬਿਨਵੰਤਿ ਨਾਨਕ ਦਇਆ ਧਾਰਹੁ, ਕਾਢਿ ਭਵਜਲ ਫੇਰਿਆ।।੧।।

(ਛੰਤ, ਜੈਤਸਰੀ ਮ: ੫, ਪੰਨਾ ੭੦੪)

(੮) ਐਸੀ ਮਾਂਗੁ ਗੋਬਿੰਦ ਤੇ।। ਟਹਲ ਸੰਤਨ ਕੀ ਸੰਗੁ ਸਾਧੂ ਕਾ,
ਹਰਿ ਨਾਮਾਂ ਜਪਿ ਪਰਮ ਗਤੇ।।੧।।ਰਹਾਉ।।
ਪੂਜਾ ਚਰਨਾ ਠਾਕੁਰ ਸਰਨਾ।। ਸੋਈ ਕੁਸਲੁ ਜੁ ਪ੍ਰਭ ਜੀਉ ਕਰਨਾ।।੧।।
ਸਫਲ ਹੋਤ ਇਹ ਦੁਰਲਭ ਦੇਹੀ।। ਜਾ ਕਉ ਸਤਿਗੁਰੁ ਮਇਆ ਕਰੇਹੀ।।੨।।
ਅਗਿਆਨ ਭਰਮੁ ਬਿਨਸੈ ਦੁਖ ਡੇਰਾ।। ਜਾ ਕੈ ਹ੍ਰਿਦੈ ਬਸਹਿ ਗੁਰ ਪੈਰਾ।।੩।।
ਸਾਧ ਸੰਗਿ ਰੰਗਿ ਪ੍ਰਭੁ ਧਿਆਇਆ।। ਕਹੁ ਨਾਨਕ ਤਿਨਿ ਪੂਰਾ ਪਾਇਆ।।੪।।

(ਕਾਨੜਾ, ਮ: ੫, ਪੰਨਾ ੧੨੯੮-੯੯)

ਜੇਕਰ ਆਪਣਾ ਮਨ ਗੁਰੂ ਨੂੰ ਸੌਂਪ ਕੇ ਗੁਰੂ ਦੀ ਮੱਤ ਅਨੁਸਾਰ ਜੀਵਨ ਢਾਲ ਲਿਆ ਜਾਵੇ ਤਾਂ ਜੀਵਨ ਸਫ਼ਲਤਾ ਸਾਡੀ ਝੋਲੀ ਪੈ ਸਕਦੀ ਹੈ। ਉੱਚਿਤ ਇੱਛਾਵਾਂ ਵੀ ਸਫ਼ਲ ਜੀਵਨ ਦੀ ਇੱਕ ਪਉੜੀ ਹੈ ਜਿਸ ਰਾਹੀਂ ਨਿੱਜ-ਆਪੇ ਵਿੱਚ ਸਮਾ ਸਕੀਦਾ ਹੈ।

'ਜੀਵਨਾ ਸਫਲ ਜੀਵਨ, ਸੁਨਿ ਹਰਿ ਜਪਿ ਜਪਿ ਸਦ ਜੀਵਨਾ।।

(ਮਾਰੂ ਮ:, ੫, ਪੰਨਾ ੧੦੧੮-੧੯)

---

(੪) ਗੁਪਤ ਰੂਪ ਵਿੱਚ।

□□□

# ਇੱਕ ਮਿੰਟ ਵਿੱਚ ਮਨਮੁਖ ਤੋਂ ਗੁਰਮੁਖ (ਹੱਡ ਬੀਤੀ)

ਇਹ ਗੱਲ ਨਵੰਬਰ, ੧੯੫੭ ਦੀ ਹੈ ਜਦੋਂ ਮੈਨੂੰ ਕਿਸੇ ਕੰਮ ਲਈ ਦਿੱਲੀ ਜਾਣਾ ਪਿਆ। ਜਿਸ ਨਿਕਟਵਰਤੀ ਰਿਸ਼ਤੇਦਾਰ ਦੇ ਘਰ ਮੈਂ ਠਹਿਰਿਆ ਹੋਇਆ ਸੀ, ਉੱਥੇ ਰਬ-ਸਬੱਬੀ ਇੱਕ ਸ਼ਾਮ ਮੇਰੀ ਭੇਂਟ ਇੱਕ ਪੁਰਾਣੇ ਤੇ ਚਿਰੀਂ ਮਿਲੇ ਵੀਰ ਮਿੱਤਰ ਨਾਲ ਹੋ ਗਈ। ਵੇਖਦਿਆਂ ਹੀ ਉਸਨੇ ਮੈਨੂੰ ਬਹੁਤ ਨਿੱਘੇ ਸਤਿਕਾਰ ਨਾਲ ਗੁਰ ਫ਼ਤਹਿ ਬੁਲਾਈ ਅਤੇ ਪੈਰੀਂ ਹੱਥ ਲਾਉਣ ਲਈ ਝੁੱਕਿਆ ਹੀ ਸੀ ਕਿ ਮੈਂ ਉਸਨੂੰ ਕਲਾਵੇ ਵਿੱਚ ਲੈਂਦਿਆਂ ਉਸਦੀ ਗੁਰ ਫ਼ਤਹਿ ਦਾ ਉੱਤਰ ਪਿਆਰ ਨਾਲ ਦਿੱਤਾ। ਉਸਦੇ ਸਨੇਹ ਅਤੇ ਸਤਿਕਾਰ ਭਰੇ ਹਾਵਾਂ-ਭਾਵਾਂ ਤੋਂ ਤਾਂ ਇਹ ਪਰਤੱਖ ਹੀ ਜਾਪਦਾ ਸੀ ਕਿ ਉਹ ਮੇਰਾ ਕੋਈ ਚੰਗਾ ਜਾਣੂ ਪਛਾਣੂ ਸੀ; ਪ੍ਰੰਤੂ ਆਪਣੀ ਚੰਗੀ ਚੋਖੀ ਯਾਦ ਸ਼ਕਤੀ ਨੂੰ ਖੁਰਦਣ ਉੱਤੇ ਵੀ ਮੈਂ ਆਪਣੇ ਅੰਤਹ-ਕਰਣ 'ਚੋਂ ਉਸਦੀ ਤਸਵੀਰ ਨੂੰ ਨਾ ਲੱਭ ਸਕਿਆ। ਮੇਰੀ ਇਸ ਔਕੜ ਨੂੰ ਉਹ ਵੀ ਸਮਝ ਚੁੱਕਾ ਸੀ। ਕਾਹਲੀ-ਕਾਹਲੀ ਬੋਲਦਿਆਂ ਦੱਸਣ ਲੱਗਾ, "ਵੀਰ ਜੀ ! ਮੈਂ ਆਪ ਦੀ ਸੇਵਾ ਵਿੱਚ ਕੇਵਲ ਚਾਰ ਮਹੀਨੇ ਰਹਿਣ ਤੇ ਵੀ ਆਪ ਦੀ ਯਾਦ ਨੂੰ ਆਪਣੇ ਅੰਦਰ ਸਾਂਭ ਕੇ ਰੱਖਿਆ ਹੋਇਆ ਹੈ, ਪਰ ਆਪ ਜੀ ਹੋ ਕਿ ਮੈਨੂੰ ਬਿਲਕੁਲ ਭੁੱਲ ਚੁੱਕੇ ਜਾਪਦੇ ਹੋ।" ਇਸ ਦੇ ਨਾਲ ਹੀ ਕੁਝ ਵਧੇਰੇ ਮਾਣ ਨਾਲ ਅਤੇ ਜ਼ੋਰ ਦੇ ਕੇ ਆਖਣ ਲੱਗਾ ਕਿ ਚਲੋ ਹੁਣ ਮੇਰੇ ਨਾਲ ਮੇਰੇ ਘਰ ਅਤੇ ਰਾਤ ਦਾ ਖਾਣਾ ਤੁਹਾਡੀ ਭਰਜਾਈ ਦੇ ਹੱਥੋਂ ਪਕਿਆ ਰਲ-ਬਹਿ ਕੇ ਖਾਵਾਂਗੇ।

ਚਾਰ ਮਹੀਨਿਆਂ ਦਾ ਸੰਕੇਤ ਅਤੇ ਕੁਝ ਜਾਣੀ ਪਛਾਣੀ ਬੋਲੀ ਲੱਗਣ ਨੇ ਹੁਣ ਚੌਦ੍ਹਾਂ ਵਰ੍ਹੇ ਪਹਿਲਾਂ ਦੇ ਉਸ ਸਮੇਂ ਨੇ ਮੇਰੀ ਯਾਦ ਦੇ ਪਰਦੇ ਉੱਤੇ ਫ਼ਿਲਮ ਵਾਂਗ ਉਹ ਸੀਨ ਪੇਸ਼ ਕਰਕੇ ਵਿਖਾਏ ਜਦੋਂ ਇੱਕ ਬਾਈ ਵਰ੍ਹਿਆਂ ਦਾ ਸੁੰਦਰ, ਸਡੌਲ ਅਤੇ ਗੰਭੀਰ-ਚਿੱਤ ਗੱਭਰੂ ਜੋ ਇਮਾਨਦਾਰੀ, ਵਫ਼ਾਦਾਰੀ ਅਤੇ ਸੇਵਾਦਾਰੀ ਦੀ ਪਰਪੱਕ ਮੂਰਤ, ਮੇਰੇ ਪਾਸ ਅਰਦਲੀ ਦੀ ਸੇਵਾ ਵਜੋਂ ਰਹਿ ਚੁੱਕਾ ਸੀ। ਮਿਲਟਰੀ ਸਰਵਿਸ ਵਿੱਚ ਛੋਟੀ ਅਤੇ ਵੱਡੀ ਰੈਂਕ ਵਿਚਕਾਰ ਇੱਕ ਵਿੱਥ ਜ਼ਰੂਰ ਬਣੀ ਹੁੰਦੀ ਹੈ ਪ੍ਰੰਤੂ ਇਸ ਰਸੀਲੇ ਨੌਜਵਾਨ ਨੇ, ਕੁਝ ਵਿਸ਼ੇਸ਼ ਅਤੇ ਖ਼ਾਸਕਰ ਧਾਰਮਿਕ ਗੁਣਾਂ ਕਰਕੇ ਸਕੇ ਭਰਾਵਾਂ ਜਿਹੀ ਮੇਰੀ ਨੇੜਤਾ ਪ੍ਰਾਪਤ ਕਰ ਲਈ ਸੀ। ਜੋਟੀਆਂ ਦੇ ਸ਼ਬਦ ਕੀਰਤਨ ਵਿੱਚ ਜਿੱਥੇ ਇਹ ਭਾਈਵਾਲ ਸੀ, ਉੱਥੇ ਸ਼ਾਮ ਦੇ ਚਾਰ ਵਜੇ ਦੀ ਸੁਖਮਨੀ ਸਾਹਿਬ ਦੇ ਪਾਠ ਦਾ ਵੀ ਬਰਾਬਰ ਦਾ ਹਿੱਸੇਦਾਰ ਸੀ। ਗੁਰਮਤਿ ਅਨੁਸਾਰ ਰਹਿਤ-ਰਹਿਣੀ, ਕਥਨੀ ਅਤੇ ਕਰਨੀ ਦਾ ਇਹ ਅੰਮ੍ਰਿਤਧਾਰੀ ਪਰਪੱਕ ਗੁਰਸਿੱਖ ਸੀ। ਇੱਥੋਂ ਤੱਕ ਕਿ ਅੰਮ੍ਰਿਤ ਵੇਲੇ ਦਾ ਸਿਮਰਨ ਅਤੇ ਨਿੱਤ-ਨੇਮ ਵੀ ਮੇਰੇ ਟੈਂਟ ਵਿੱਚ ਹੀ ਦੁਹਾਂ ਦਾ ਨਿੱਤ ਦਾ ਪ੍ਰੋਗਰਾਮ ਹੋਇਆ ਕਰਦਾ ਸੀ। ਇਨ੍ਹਾਂ ਹੀ ਹਮਖ਼ਿਆਲੀਆਂ ਕਰਕੇ ਸਾਡੀ ਸੰਗਤੀ ਨੇੜਤਾ ਅਤੇ ਪਿਆਰ ਸੀ। ਭਾਵੇਂ ਉਮਰੋਂ ਵਿੱਥ ਕਰਕੇ ਉਹ ਮੈਨੂੰ ਮਾਣ-ਆਦਰ ਦਿੰਦਾ ਸੀ ਪ੍ਰੰਤੂ

ਉਸਦੇ ਗੁਣਾਂ ਅਤੇ ਗੰਭੀਰ ਚਿੱਤ ਨੇ ਮੈਨੂੰ ਜਿੱਤ ਲਿਆ ਹੋਇਆ ਸੀ। ਮੇਰੇ ਕੋਲ ਕੇਵਲ ਚਾਰ ਮਹੀਨੇ ਹੀ ਰਿਹਾ ਸੀ ਪ੍ਰੰਤੂ ਸਾਂਝ-ਪਿਆਰ, ਰਹਿੰਦੀ ਉਮਰ ਤੱਕ ਦਾ ਬਣਿਆ ਲੱਗਦਾ ਸੀ। ਇਸੇ ਪਿਆਰ ਸਾਂਝ ਕਾਰਨ ਹੀ ਮੈਂ ਉਸਨੂੰ ਨਾਮ ਨਾਲ ਨਹੀਂ ਸਗੋਂ 'ਗੁਰਮੁਖ' ਕਹਿ ਕੇ ਬੁਲਾਉਂਦਾ ਸੀ।

ਅੱਜ ਜਦੋਂ ਚੌਦ੍ਹਾਂ ਵਰ੍ਹਿਆਂ ਦੇ ਪਾੜੇ ਪਿੱਛੋਂ ਇਹ ਇੱਕ ਕੁਦਰਤੀ ਬਣੇ ਸੰਜੋਗ ਵੱਸ ਮੇਲਾ ਹੋਇਆ ਸੀ ਤਾਂ ਉਮਾਹ ਅਤੇ ਪ੍ਰਸੰਨਤਾ ਦਾ ਹੋਣਾ ਜਿੱਥੇ ਇੱਕ ਸੁਭਾਵਿਕ ਗੱਲ ਸੀ, ਉੱਥੇ ਉਸ ਤੋਂ ਵਧ ਸਗੋਂ ਉਸਦੇ ਖ਼ੁਸ਼ਕ ਅਤੇ ਵੈਰਾਨ ਜਿਹੇ ਚਿਹਰੇ, ਕਾਹਲੇ ਜਿਹੇ ਸੁਭਾਅ ਅਤੇ ਬੋਲ, ਉਮਰੋਂ ਵੱਧ ਪਰਤੀਤ ਹੁੰਦੀ ਉਸਦੀ ਸ਼ਕਲ-ਸੂਰਤ ਅਤੇ ਨਿਘਰੇ ਤੇ ਛਿਲਕੇ ਸਰੀਰ ਆਦਿ ਨੂੰ ਵੇਖ ਕੇ ਤਾਂ ਸਹਿਮ ਅਤੇ ਤੌਖ਼ਲਾ ਅਨੁਭਵ ਕਰ ਰਿਹਾ ਸਾਂ। ਉਹ ਆਪਣੇ ਘਰ ਲੈ ਜਾਣ ਲਈ ਜਿੰਨੀ ਕਾਹਲ ਤੇ ਜਿੱਦ ਕਰ ਰਿਹਾ ਸੀ, ਉਸ ਤੋਂ ਵੱਧ ਮੈਨੂੰ ਉਸਦੇ ਪਿਛਲੇ ਚੌਦ੍ਹਾਂ ਸਾਲ ਬੀਤੇ ਦੇ ਹਾਲਾਤ ਜਾਣਨ ਦੀ ਖੁੱਤ ਖੁੱਤੀ ਭਾਸ ਰਹੀ ਸੀ। ਕਿਸੇ ਤਰ੍ਹਾਂ ਉਸਨੂੰ ਇਹ ਕਹਿ ਕੇ ਸੰਤੁਸ਼ਟ ਅਤੇ ਸਹਿਮਤ ਕਰ ਲਿਆ ਕਿ ਮੈਂ ਅਗਲੇ ਦਿਨ ਆਪੂੰ ਆ ਕੇ ਦੁਪਹਿਰ ਦਾ ਖਾਣਾ ਉਨ੍ਹਾਂ ਦੇ ਪਰਿਵਾਰ ਨਾਲ ਰਲ-ਬਹਿਕੇ ਖਾਵਾਂਗਾ। ਆਪਣੇ ਘਰ ਦਾ ਪਤਾ ਸਮਝਾ ਕੇ ਉਹ ਚਲਾ ਗਿਆ।

ਉਹ ਤਾਂ ਚਲਾ ਗਿਆ ਪ੍ਰੰਤੂ ਮੇਰੇ ਖ਼ਿਆਲਾਂ ਦੀ ਲੜੀ ਇੱਕ ਪ੍ਰਸ਼ਨਾਵਲੀ ਬਣੀ ਜਾ ਰਹੀ ਸੀ। ਕਦੀਂ ਤਾਂ ਮੈਂ ਉਸਦੀ ਪਹਿਲੇ ਵਾਲੀ ਗੰਭੀਰਤਾ ਅਤੇ ਮਿਠਾਸ ਨੂੰ ਉਸਦੀ ਅੱਜ ਵਾਲੀ ਖ਼ੁਸ਼ਕ ਅਤੇ ਕਾਹਲੀ ਬੋਲੀ ਨਾਲ ਤੋਲਦਾ, ਕਦੀ ਸਿਹਤ ਸੁੰਦਰਤਾ ਦਾ ਮੁਕਾਬਲਾ ਉਸਦੀ ਅੱਜ ਵਾਲੀ ਨਿਘਰੀ ਸਿਹਤ ਅਤੇ ਛਿਲਕੇ ਸਰੀਰ ਨਾਲ ਕਰਦਾ। ਕਿਸੇ ਤਰ੍ਹਾਂ ਵੀ ਉਸਦੀ ਉਸ ਵੇਲੇ ਦੀ ਹਾਲਤ ਦਾ ਅੱਜ ਵਾਲੀ ਹਾਲਤ ਨਾਲ ਤਾਲ-ਮੇਲ ਬਣਦਾ ਨਹੀਂ ਸੀ ਦਿਸਦਾ। ਅਜਿਹੀ ਸੁੰਨਸਾਨ ਚੁੱਪ ਅਤੇ ਅੰਦਰਲੀ ਸੋਚ ਵਿੱਚ ਡੁੱਬੇ ਨੂੰ ਤੱਕ ਕੇ ਮੇਰੇ ਰਿਸ਼ਤੇਦਾਰ ਨੇ ਪੁੱਛ ਲਿਆ ਕਿ ਉਸ ਮਿੱਤਰ ਨਾਲ ਮੇਰੀ ਕਿਹੋ-ਜਿਹੀ ਅਤੇ ਕਦੋਂ ਦੀ ਪਛਾਣ ਬਣੀ ਹੋਈ ਹੈ ? ਇਸਦੇ ਨਾਲ ਹੀ ਉਨ੍ਹਾਂ ਆਪਣੀ ਜਾਣਕਾਰੀ ਦਿੰਦੇ ਹੋਏ ਦੱਸਿਆ ਕਿ ਉਹ ਸੱਜਣ ਕੁਝ ਝੱਕੀ ਅਤੇ ਕਾਹਲੀ ਜਿਹੇ ਸੁਭਾਅ ਵਾਲਾ ਹੈ। ਗੁਰਬਾਣੀ ਦੀ ਸੂਝ ਬੂਝ ਵਾਲਾ ਤਾਂ ਜ਼ਰੂਰ ਹੈ ਪ੍ਰੰਤੂ ਜ਼ਰੂਰਤ ਤੋਂ ਵਧੇਰੇ ਬੜ-ਬੋਲਾ ਹੈ। ਇਹ ਕੁਝ ਦੱਸ ਕੇ ਮੈਨੂੰ ਇਹ ਰਾਇ ਵੀ ਦਿੱਤੀ ਕਿ ਜੇ ਮੈਂ ਅਗਲੇ ਦਿਨ ਉਸ ਸੱਜਣ ਦੇ ਘਰ ਖਾਣਾ ਨਾ ਹੀ ਖਾਣ ਜਾਵਾਂ ਤਾਂ ਚੰਗਾ ਹੋਵੇਗਾ। ਇਹ ਰਾਇ ਉਨ੍ਹਾਂ ਮੇਰੇ ਸਤਿਕਾਰ ਵਜੋਂ ਹੀ ਦਿੱਤੀ ਸੀ ਪ੍ਰੰਤੂ ਮੇਰੇ ਅੰਦਰ ਉਸ ਮਿੱਤਰ ਸਬੰਧੀ ਸਾਰੇ ਨਵੇਂ ਹਾਲਾਤ ਜਾਣਨ ਲਈ ਜੋ ਜਗਿਆਸਾ ਜਾਗ ਪਈ ਸੀ ਉਸ ਬਾਰੇ ਆਪਣੇ ਰਿਸ਼ਤੇਦਾਰ ਨੂੰ ਮੈਂ ਕੁਝ ਦਸਣਾ ਨਹੀਂ ਸੀ ਚਾਹੁੰਦਾ ਅਤੇ ਨਾ ਹੀ ਉਨ੍ਹਾਂ ਨਾਲ ਕਿਸੇ ਬਹਿਸ ਦਾ ਪਾਤਰ ਬਣਨਾ ਚਾਹੁੰਦਾ ਸੀ। ਅਗਲੇ ਦਿਨ ਤੜਕਸਾਰ ਸਿਮਰਨ ਅਭਿਆਸ ਤੋਂ ਉਪਰੰਤ ਸਭ ਤੋਂ ਪਹਿਲਾ ਫੁਰਨਾ ਜੋ ਮਨ ਅੰਦਰੋਂ ਉਭਰਿਆ, ਉਹ ਸੀ

ਉਸ ਮਿੱਤਰ ਦੀ ਨਿਘਰੀ ਹੋਈ ਤੱਕੀ ਹਾਲਤ ਪ੍ਰਤੀ ਤਰਸ ਅਤੇ ਹਮਦਰਦੀ ਦੀਆਂ ਭਾਵਨਾਵਾਂ। ਆਪ ਮੁਹਾਰੇ ਹੀ ਉਸ ਚਿਰਾਂ ਮਿਲੇ ਗੁਰਮੁੱਖ ਵੀਰ ਨਮਿਤ ਅਰਦਾਸ ਅੰਤਰ-ਆਤਮੇ ਹੀ ਕਰਨ ਲੱਗ ਪਿਆ। ਅਰਦਾਸ ਕੁਝ ਇਸ ਪ੍ਰਕਾਰ ਦੀ ਸੀ :—

"ਹੇ ਸਰਬ ਸਮਰਥ ਅਤੇ ਸੱਚੇ ਮਾਤਾ-ਪਿਤਾ ਵਾਲਾ ਪ੍ਰੇਮ ਅਤੇ ਪਿਆਰ ਬਖ਼ਸ਼ਣ ਵਾਲੇ ਅਕਾਲ ਪੁਰਖ ਵਾਹਿਗੁਰੂ ਜੀਓ ! ਪੁੱਤ ਕਪੁੱਤ ਬਣਦੇ ਆਏ ਤਾਂ ਸਦਾ ਸੁਣੇ ਹਨ ਪ੍ਰੰਤੂ ਮਾਪੇ ਕੁਮਾਪੇ ਹੁੰਦੇ ਕਦੀ ਨਹੀਂ ਸੁਣੇ। ਅਸੀਂ ਨੀਚ ਬੁੱਧੀ ਮਨੁੱਖ ਤਾਂ ਸਦਾ ਹੀ ਭੁਲਣਹਾਰ ਹਾਂ ਹੀ ਪ੍ਰੰਤੂ ਤੂੰ ਤਾਂ ਸਦਾ ਅਭੁੱਲ ਅਤੇ ਔਗੁਣਾਂ ਨੂੰ ਨਾ ਚਿਤਾਰਨ ਵਾਲੇ ਬਿਰਦ ਨੂੰ ਸਦਾ ਪਾਲਣ ਵਾਲਾ ਹੈਂ। ਆਪਦਾ ਉਹ ਬੱਚਾ ਜੇ ਕਿਧਰੇ ਭੁੱਲ ਹੀ ਗਿਆ ਹੈ ਤਾਂ ਆਪਦੇ ਪਤਿਤ-ਪਾਵਨ ਵਾਲੇ ਬਿਰਦ ਅੱਗੇ ਭਲਾ ਉਸਦੇ ਔਗੁਣਾਂ ਦੀ ਹਸਤੀ ਜਾਂ ਵਜੂਦ ਕਿਵੇਂ ਕਾਇਮ ਰਹਿ ਸਕਦਾ ਹੈ ? **ਏਨਾ ਜੰਤਾ ਕੈ ਵਸਿ ਕਿਛੁ ਨਾਹੀ, ਤੁਧੁ ਵੇਕੀ ਜਗਤੁ ਉਪਾਇਆ।।** ਤੇਰੀ ਰੰਗਾ-ਰੰਗ ਸੰਸਾਰ ਰਚਨਾ ਅੰਦਰ ਜੇ ਕੋਈ ਮਾਰਗ ਤੋਂ ਥਿੜਕ ਵੀ ਜਾਵੇ ਤਾਂ ਉਸ ਮਹਿਦੂਦ ਜੀਵ ਲਈ ਤੇਰੀ ਰਹਿਮਤ ਦੇ ਭਰੇ ਭੰਡਾਰ ਚੋਂ ਇੱਕ ਮਾੜੀ ਜਿਹੀ ਛਿੱਟ ਹੀ ਉਸਨੂੰ ਸਿੱਧੇ ਮਾਰਗ ਉੱਤੇ ਲੈ ਆਉਣ ਲਈ, ਉਸਦੇ ਸਾਰੇ ਔਗੁਣ ਧੋ ਸਕਦੀ ਹੈ। ਸਾਡੇ ਪਾਸ ਤੇਰੀ ਰਸਾਈ ਲਈ ਕੇਵਲ ਅਰਦਾਸ ਹੀ ਤਾਂ ਹੈ। ਜੇ ਇਹ ਕਬੂਲ ਲਵੇ ਤਾਂ ਜਿੱਥੇ ਉਸ ਵੀਰ-ਮਿੱਤਰ ਦਾ ਜੀਵਨ ਉਸਾਰੂ ਬਣ ਖਲੋਵੇਗਾ, ਉੱਥੇ ਮੈਨੂੰ ਵੀ ਗੁਰਮੁਖ ਵਾਲੇ ਮਿਲਾਪ ਅਤੇ ਸਾਧ ਵਾਲੇ ਸੰਗ ਮਾਣਨ ਦੀਆਂ ਖ਼ੁਸ਼ੀਆਂ ਪ੍ਰਾਪਤ ਹੋਣਗੀਆਂ। ਹੇ ਸੱਚੇ ਪਾਤਸ਼ਾਹ ! ਅਜਿਹੇ ਸੁਭਾਗ ਮਿਲਾਪ ਲਈ ਹੀ ਜੋਦੜੀ ਹੈ। **ਮਨਿ ਸਾਂਤਿ ਆਈ ਵਜੀ ਵਧਾਈ, ਨਹ ਅੰਤੁ ਜਾਈ ਪਾਇਆ।। ਬਿਨਵੰਤਿ ਨਾਨਕ ਸੁਖ ਸਹਜਿ ਮੇਲਾ, ਪ੍ਰਭੂ ਆਪਿ ਬਣਾਇਆ।।** ਇਹ ਅੰਦਰੋਂ-ਅੰਦਰੀ ਹੋ ਰਹੀ ਅਰਦਾਸ ਉਦੋਂ ਸਮਾਪਤ ਹੋ ਗਈ ਜਦੋਂ ਮੇਰੇ ਰਿਸ਼ਤੇਦਾਰ ਨੇ ਆ ਕੇ ਨਾਸ਼ਤੇ ਲਈ ਸੱਦਾ ਦਿੱਤਾ। ਮੈਂ ਉੱਠਿਆ ਪਰ ਅੰਤਰ-ਆਤਮੇ ਕਿਸੇ ਸ਼ਾਂਤ ਅਤੇ ਸੰਤੁਸ਼ਟਤਾ ਵਾਲੇ ਸੁਆਦ ਵਿੱਚ। ਅੱਗੇ ਵੀ ਕਈ ਵੇਰ ਇਹ ਗੱਲ ਤਜ਼ਰਬੇ ਵਿੱਚ ਆ ਚੁੱਕੀ ਸੀ ਕਿ ਜਦੋਂ ਵੀ ਕਿਸੇ ਸ੍ਰੇਛ ਅਤੇ ਨਿਰਮਲ ਮਕਸਦ ਲਈ ਅਰਦਾਸ ਕੀਤੀ ਗਈ ਜਿਸ ਤੋਂ ਬਾਅਦ ਸ਼ਾਂਤ ਅਤੇ ਸੰਤੁਸ਼ਟਤਾ ਦਾ ਅਹਿਸਾਸ ਭਾਸਿਆ ਤਾਂ ਉਹ ਅਰਦਾਸ ਪ੍ਰਵਾਨ ਹੋਈ ਦਿਸੀ। ਅੱਜ ਦੀ ਅਰਦਾਸ ਤੋਂ ਬਾਅਦ ਵੀ ਮਨ ਤੋਂ ਬੋਝ ਉਤਰਿਆ ਜਾਪਿਆ ਅਤੇ ਅੰਤਰ-ਆਤਮੇ ਕਿਸੇ ਸਹਿਜ ਰਸ ਦਾ ਸੁਆਦ ਭਾਸਿਆ। ਨਾਸ਼ਤੇ ਤੋਂ ਬਾਅਦ ਮੈਂ ਬਾਜ਼ਾਰੋਂ, ਉਸ ਮਿੱਤਰ ਵੀਰ ਲਈ ਇੱਕ ਉੱਚ ਇਖ਼ਲਾਕੀ ਪੁਸਤਕ "ਗੁਰਮੁਖ ਜੀਵਨ" ਭੇਂਟ ਵਜੋਂ ਲੈ ਆਇਆ। ਹੁਣ ਸਗੋਂ ਮੈਂ ਉਸ ਮਿੱਤਰ ਵੀਰ ਦੇ ਘਰ ਜਾਣ ਦੀ ਉਡੀਕ ਕਰਨ ਲੱਗਾ। ਇਸ ਉਡੀਕ ਕਾਰਣ ਮੈਂ ਉਨ੍ਹਾਂ ਦੇ ਘਰ ਸਗੋਂ ਨਿਯਤ ਸਮੇਂ ਤੋਂ ਵੀ ਇੱਕ ਘੰਟਾ ਪਹਿਲਾਂ ਪੁੱਜ ਗਿਆ। ਸਰਦਾਰ ਸਾਹਿਬ ਤਾਂ

ਘਰ ਮੌਜੂਦ ਨਹੀਂ ਸਨ ਪ੍ਰੰਤੂ ਉਨ੍ਹਾਂ ਦੀ ਸਰਦਾਰਨੀ ਨੇ ਖਿੜੇ ਮੱਥੇ ਬੜੇ ਹੀ ਆਦਰ ਮਾਣ ਨਾਲ ਦਰਵਾਜ਼ੇ ਉੱਤੇ ਪੁੱਜ ਕੇ 'ਜੀ ਆਇਆਂ' ਆਖਿਆ। ਮੈਨੂੰ ਬੈਠਕ ਵਿੱਚ ਬੈਠਣ ਲਈ ਬੇਨਤੀ ਕੀਤੀ ਅਤੇ ਜਲ-ਪਾਣੀ ਦੀ ਸੇਵਾ ਪੁੱਛਣ ਤੋਂ ਬਾਅਦ ਗੁਸਲਖ਼ਾਨੇ ਜਾ ਕੇ ਕੱਪੜੇ ਧੋਣ ਵਿੱਚ ਰੁੱਝ ਗਈ ਜਦ ਕਿ ਮੈਂ ਆਪਣੇ ਨਾਲ ਲਿਆਂਦੀ ਪੁਸਤਕ ਪੜ੍ਹਨ ਵਿੱਚ ਰੁੱਝ ਗਿਆ। ਜਿਸ ਬੈਠਕ ਵਾਲੇ ਕਮਰੇ ਵਿੱਚ ਮੈਂ ਆਪਣੇ ਵੀਰ ਦੇ ਆਉਣ ਦੀ ਉਡੀਕ ਕਰ ਰਿਹਾ ਸਾਂ ਉਸਦੀ ਸਫ਼ਾਈ ਅਤੇ ਸਜਾਵਟ 'ਘਰ ਦੀ ਗੀਹਨ' ਦੀ ਸੁਘੜਤਾ ਅਤੇ ਤਹਿਜ਼ੀਬ ਦੇ ਪਰਤਖ ਸਬੂਤ ਸਨ। ਫ਼ਰਨੀਚਰ ਜਾਂ ਉਸ ਅੰਦਰ ਪਿਆ ਹੋਰ ਲੋੜੀਂਦਾ ਸਾਮਾਨ ਭਾਵੇਂ ਇਤਨਾ ਕੀਮਤੀ ਨਹੀਂ ਸੀ ਪ੍ਰੰਤੂ ਹਰ ਵਸਤੂ ਦਾ ਕਰੀਨੇ ਨਾਲ ਅਤੇ ਯੋਗ ਸਥਾਨ ਉੱਤੇ ਰੱਖੇ ਜਾਣ ਦਾ ਢੰਗ, 'ਗ੍ਰਹਿ-ਲੱਛਮੀ' ਦੀ ਤੀਖਣ ਬੁੱਧੀ ਦਾ ਪਰਮਾਣ ਜ਼ਰੂਰ ਸਨ। ਉਂਜ ਵੀ ਉਸਦੀ ਸਿਹਤ-ਸੁੰਦਰਤਾ, ਖੁੱਲੇ ਮਸਤਕ ਦੀ ਆਭਾ ਅਤੇ ਮਿੱਠ ਬੋਲੜਾ ਸਰਲ ਸੁਭਾਅ, ਸਾਡੇ ਵੀਰ ਦੀ ਮਾਨਸਿਕਤਾ ਨਾਲੋਂ ਉੱਕਾ ਹੀ ਵੱਖਰਾ ਪ੍ਰਤੀਤ ਹੁੰਦਾ ਸੀ। ਕਰੀਬ ਅੱਧੇ ਘੰਟੇ ਦਾ ਸਮਾਂ ਬੀਤਣ ਤੋਂ ਬਾਅਦ ਦਰਵਾਜ਼ੇ ਦੇ ਬਾਹਰ ਮੋਟਰ ਸਾਈਕਲ ਦੇ ਰੁੱਕਣ ਦੀ ਆਵਾਜ਼ ਸੁਣਾਈ ਦਿੱਤੀ ਅਤੇ ਨਾਲ ਹੀ ਵੀਰ ਦੇ ਅੰਦਰ ਆਉਣ ਦਾ ਖੜਕਾ ਹੋਇਆ। ਘਰ ਵੜਦਿਆਂ ਹੀ ਉਨ੍ਹਾਂ ਬੜੀ ਤਿੱਖੀ ਤੇ ਖਰ੍ਹਵੀਂ ਆਵਾਜ਼ ਵਿੱਚ ਘਰ ਵਾਲੀ ਤੋਂ ਪੁੱਛਿਆ ਕਿ ਖਾਣਾ ਤਿਆਰ ਹੋ ਗਿਆ ਕਿ ਨਹੀਂ ? ਵੀਰ ਜੀ ਦੇ ਆਉਣ ਦਾ ਵੇਲਾ ਹੋ ਗਿਆ ਏ। ਉਹ ਵਕਤ ਦੇ ਪੂਰੇ ਪਾਬੰਦ ਹਨ। ਉਸੇ ਵੇਲੇ ਉਨ੍ਹਾਂ ਦੀ ਨਜ਼ਰ ਵਿਹੜੇ ਵਿੱਚ ਰੱਖੀ ਅੰਗੀਠੀ ਉੱਤੇ ਪਈ, ਜਿਸ ਉੱਤੇ ਇੱਕ ਪ੍ਰਤੀਲਾ ਧਰਿਆ ਹੋਇਆ ਸੀ। ਇਹ ਵੇਖਦਿਆਂ ਉਨ੍ਹਾਂ ਦੇ ਚੰਡਾਲ ਕ੍ਰੋਧ ਦੀ ਅੱਗ ਦਾ ਭਾਂਬੜ ਹੀ ਮੱਚ ਉੱਠਿਆ ਕਿਉਂਕਿ ਉਨ੍ਹਾਂ ਇਹ ਅੰਦਾਜ਼ਾ ਲਾ ਲਿਆ ਸੀ ਕਿ ਅੰਗੀਠੀ ਉੱਪਰ ਸਬਜ਼ੀ ਬਣਾਉਣੀ ਰੱਖੀ ਹੋਈ ਹੈ। ਇੱਕ ਦਮ ਭੜਕੇ ਹੋਏ ਘਰ ਵਾਲੀ ਉੱਤੇ ਸਵਾਲ ਤੇ ਸਵਾਲ ਕਰੀ ਜਾ ਰਹੇ ਸਨ ਅਤੇ ਆਪਣੀ ਕ੍ਰੋਧ ਅਗਨੀ 'ਚੋਂ ਇਸ ਪ੍ਰਕਾਰ ਦੀਆਂ ਲਪਟਾਂ ਕਢੀ ਜਾ ਰਹੇ ਸਨ : 'ਜੇ ਸਬਜ਼ੀ ਹੀ ਹੁਣ ਧਰੀ ਹੈ ਤਾਂ ਖਾਣਾ ਕਿਸ ਵੇਲੇ ਪਕੇਗਾ ? ਤੈਨੂੰ ਕੱਪੜੇ ਧੋਣ ਦੀ ਕੀ ਐਸ ਵੇਲੇ ਹੀ ਵਿਹਲ ਮਿਲਣੀ ਸੀ ? ਤੈਨੂੰ ਤਾਂ ਚੇਤਾ ਹੀ ਨਹੀਂ ਰਿਹਾ ਹੋਣਾ ਕਿ ਕਿਸੇ ਦੀ ਰੋਟੀ ਆਖੀ ਹੋਈ ਹੈ ? ਤੇਰੇ ਵਰਗੀ ਕਮਜ਼ਾਤ ਤੇ ਕੁਚੱਜੀ ਔਰਤ ਮੇਰੇ ਮੱਥੇ ਮੜ੍ਹੀ ਜਾਣੀ ਹੀ ਲਿਖੀ ਸੀ ? ਕਿਸੇ ਦੇ ਸਾਹਮਣੇ ਮੇਰੇ ਨੱਕ ਤੇ ਛੁਰੀ ਚਲਾਉਣ ਦਾ ਹੀ ਸਬੂਤ ਪੇਸ਼ ਕਰਨਾ ਸੀ ? ਤੇਰੇ ਵਰਗੀ ਬੇਸ਼ਰਮ, ਢੀਠ ਅਤੇ ਬਦ-ਸ਼ਗਨ ਔਰਤ ਦੀ ਕਿਹੜੀ ਸਿਫ਼ਤ ਕਰਕੇ ਆਪਣੀ ਵਡਿਆਈ ਜਾਂ ਇੱਜ਼ਤ ਕਰਵਾ ਸਕਣ ਦੇ ਕਾਬਿਲ ਹੋ ਸਕਦਾ ਹਾਂ ? ...... ਉਹ ਬਿਨਾਂ ਵਿਸ਼ਰਾਮ ਅਵਾ-ਤਵਾ ਬੋਲੀ ਹੀ ਗਏ। ਉਸਦੀ ਪਤਨੀ ਨੇ ਬਹੁਤ ਵੇਰ ਦੱਬੀ ਜ਼ਬਾਨ ਅਤੇ ਹੱਥਾਂ ਦੇ ਇਸ਼ਾਰਿਆਂ ਨਾਲ ਇਹ ਦੱਸਣ ਦਾ ਜਤਨ ਕੀਤਾ ਕਿ ਮਹਿਮਾਨ ਵੀਰ ਪਹਿਲੇ ਹੀ ਆਏ ਬੈਠਕ ਵਿੱਚ ਮੌਜੂਦ

ਹਨ, ਪ੍ਰੰਤੂ ਸਰਦਾਰ ਸਾਹਿਬ ਸਨ ਕਿ ਕ੍ਰੋਧੀ ਰੌਲੇ 'ਚੋਂ ਸੁਣਨ-ਸਮਝਣ ਦੀ ਵਿਹਲ ਹੀ ਨਹੀਂ ਦੇ ਰਹੇ ਸਨ। ਇਹ ਸਭ ਪਰਚੰਡ ਕ੍ਰੋਧ-ਅਗਨੀ ਅਤੇ ਸਹਿਨਸ਼ੀਲਤਾ ਦਾ ਅਜੋੜ ਤਮਾਸ਼ਾ ਬੈਠਕ ਦੇ ਦਰਵਾਜ਼ੇ ਲੱਗੀ ਚਿੱਕ ਚੋਂ ਮੈਂ ਸਾਫ਼ ਵੇਖ ਰਿਹਾ ਸਾਂ। ਇਹ ਸਭ ਕੁਝ ਇੱਥੇ ਹੀ ਬੱਸ ਨਹੀਂ ਸੀ ਹੋਇਆ। ਉਨ੍ਹਾਂ ਦੇ ਕ੍ਰੋਧ ਦੀ ਸਿਖ਼ਰ ਉਦੋਂ ਵੇਖਣ ਵਿੱਚ ਆਈ ਜਦੋਂ ਸਰਦਾਰ ਸਾਹਿਬ ਨੇ ਆਪਣੇ ਬੂਟਾਂ ਦੇ ਠੁੱਡਿਆਂ ਨਾਲ ਵਿਹੜੇ ਵਿੱਚ ਰੱਖੀ ਅੰਗੀਠੀ ਨੂੰ ਅਜਿਹਾ ਉਲਟਾ ਕੇ ਸੁੱਟਿਆ ਕਿ ਉਸ ਉੱਤੇ ਧਰ ਪਤੀਲੇ 'ਚੋਂ ਪੁਲਾਹੀ ਚਾਵਲਾਂ ਦਾ ਦਾਣਾ-ਦਾਣਾ ਵਿਹੜੇ ਵਿੱਚ ਖਿੱਲਰ ਗਿਆ ਅਤੇ ਮੂਧੀ ਪਈ ਅੰਗੀਠੀ ਚੋਂ ਸੁਲਗਦੇ ਕੋਲੇ ਗੁਸਲਖਾਨੇ ਦੀ ਨਾਲੀ ਦੇ ਪਾਣੀ ਵਿੱਚ ਖਿੱਲਰ ਕੇ ਸ਼ੂੰ-ਸ਼ੂੰ ਕਰਨ ਲੱਗ ਪਏ ਪ੍ਰੰਤੂ ਸਰਦਾਰ ਸਾਹਿਬ ਦਾ ਕ੍ਰੋਧ ਤਾਂ ਅਜੇ ਵੀ ਭਖੀ ਹੀ ਜਾ ਰਿਹਾ ਸੀ। ਕਹਿਣ ਲੱਗੇ, "ਮੈਂ ਮਹਿਮਾਨ ਵੀਰ ਨੂੰ ਆਪੂੰ ਜਾ ਕੇ ਲੈ ਆਉਂਦਾ ਹਾਂ ਅਤੇ ਉਨ੍ਹਾਂ ਨੂੰ ਹੋਟਲ ਤੋਂ ਹੀ ਖਾਣਾ ਖਵਾ ਦਿਆਂਗਾ ਪਰ ਤੇਰੇ ਵਰਗੀ ਹੂੜਮਤ ਚੰਡਾਲਣ ਦੇ ਮੱਥੇ ਹੀ ਨਹੀਂ ਲੱਗਣ ਦਿਆਂਗਾ" ਇਹ ਆਖ ਕੇ ਉਹ ਬਾਹਰ ਜਾਣ ਲਈ ਦਰਵਾਜ਼ੇ ਵੱਲ ਵਧੇ। ਪਰ ਉਸ ਬੀਬੀ ਨੇ ਫੁਰਤੀ ਨਾਲ ਦੌੜ ਕੇ ਦਰਵਾਜਾ ਬੰਦ ਕਰਕੇ ਕੁੰਡਾ ਅੜ੍ਹਾ ਦਿੱਤਾ ਅਤੇ ਆਪ ਦੋਨੋਂ ਹੱਥ ਜੋੜ ਕੇ ਅੱਗੇ ਹੋ ਖਲੋਤੀ। ਪਹਿਲਾਂ ਵਾਂਗ ਹੀ ਨਿਮਰਤਾ ਪਰ ਕੁਝ ਉਚੇਰੀ ਆਵਾਜ਼ ਵਿੱਚ ਕਹਿਣ ਲੱਗੀ ਕਿ ਸਰਦਾਰ ਜੀ, ਐਂਵੇ ਕਿਉਂ ਕਿਸੇ ਗੱਲ ਤੋਂ ਬਿਨਾਂ ਹੀ ਹਦੋਂ ਟੱਪੀ ਜਾਂਦੇ ਹੋ ? ਤੁਹਾਨੂੰ ਕਿਸ ਆਖਿਆ ਕਿ ਖਾਣਾ ਤਿਆਰ ਨਹੀਂ ਹੋਇਆ ? ਕਿੰਨੀ ਵੇਰ ਹੌਲੀ ਆਵਾਜ਼ ਵਿੱਚ ਅਤੇ ਹੱਥਾਂ ਦੇ ਇਸ਼ਾਰਿਆਂ ਨਾਲ ਦੱਸਣ ਦੀ ਕੋਸ਼ਿਸ਼ ਕੀਤੀ ਕਿ ਤੁਹਾਡੇ ਵੀਰ ਜੀ ਤੁਹਾਥੋਂ ਪਹਿਲੇ ਹੀ ਆਏ ਹੋਏ ਅੰਦਰ ਬੈਠੇ ਹਨ ਪਰ ਤੁਸੀਂ ਹੋ ਕਿ ਆਪਣੇ ਆਪ ਮੁਹਾਰੇ ਆਏ ਕ੍ਰੋਧ ਦੇ ਰੌਲੇ ਵਿੱਚ ਮੇਰੀ ਕਿਸੇ ਵੀ ਕਹੀ-ਸਮਝਾਈ ਗੱਲ ਉੱਤੇ ਨਾ ਕੰਨ ਧਰਿਆ ਅਤੇ ਨਾ ਹੀ ਕਿਸੇ ਇਸ਼ਾਰੇ ਵੱਲ ਧਿਆਨ ਦਿੱਤਾ। ਹੁਣ ਜੋ ਵੀ ਤਮਾਸ਼ਾ ਤੁਸਾਂ ਕਰ ਵਿਖਾਇਆ ਹੈ, ਭਲਾ ਉਨ੍ਹਾਂ ਸੁਣ, ਵੇਖ ਨਾ ਲਿਆ ਹੋਵੇਗਾ ? ਕੀ ਇਹੋ ਕੁਝ ਵਿਖਾ ਕੇ ਹੀ ਆਪਣੇ ਵੀਰ ਦਾ ਸੁਆਗਤ ਕਰਨਾ ਸੀ ? ਕੀ ਅਜੇ ਕੋਈ ਹੋਰ ਵੀ ਕਸਰ ਬਾਕੀ ਰਹਿ ਗਈ ਏ ਜਿਹੜੀ ਪੂਰੀ ਕਰਨ ਲਈ ਹੁਣ ਬਾਹਰ ਜਾਣ ਲੱਗੇ ਹੋ ? ਮੇਰੀਆਂ ਕਿਹੜੀਆਂ ਕੁਸਿਫ਼ਤਾਂ ਕਰਕੇ ਹੁਣ ਆਪਣੀ ਸਫ਼ਾਈ ਪੇਸ਼ ਕਰੋਗੇ ? ਕੀ ਅਜਿਹੇ ਹੀ ਤਮਾਸ਼ੇ ਨਾਲ ਆਪਣੇ ਵੀਰ ਦੀ ਪ੍ਰਸੰਨਤਾ ਦੇ ਪਾਤਰ ਬਣਨਾ ਚਾਹੋਗੇ ? ਕੀ ਆਪਣੇ ਘਰ-ਗ੍ਰਿਹਸਤੀ ਵਾਲੇ ਜੀਵਨ ਦਾ ਅਜਿਹਾ ਹੀ ਨਮੂਨਾ ਪੇਸ਼ ਕਰਕੇ ਆਪਣੇ ਮਾਣ-ਵਡਿਆਈ ਵਿੱਚ ਵਾਧਾ ਹੋਇਆ ਸਮਝੋਗੇ ? ਬਸ ਐਨੀ ਕੁ ਗੱਲ ਕਿ 'ਮਹਿਮਾਨ ਵੀਰ ਬੈਠਕ ਵਿੱਚ ਮੌਜੂਦ ਹਨ' ਕੰਨੀ ਪੈਣ ਤੇ ਸਰਦਾਰ ਜੀ ਦਾ ਚਿਹਰਾ ਪੀਲਾ ਪੈ ਗਿਆ, ਮੱਥੇ ਉਭਰੀਆਂ ਲਕੀਰਾਂ ਹੁਣ ਗਾਇਬ ਹੋ ਗਈਆਂ, ਭੁੜਕਦੀ ਜੀਭ ਹੁਣ ਮੂੰਹ ਦੇ ਆਲੇ ਵਿੱਚ ਅਜਿਹੀ ਬੰਦ ਹੋ ਗਈ ਜਿਵੇਂ ਕਿਸੇ ਲੱਗੇ ਹੋਏ ਤਾਲੇ ਦੀ ਚਾਬੀ ਕੋਈ ਗੁਆ ਬੈਠਾ ਹੋਵੇ,

ਲਾਲ-ਲਾਲ ਡੋਰੇ ਵਾਲੀਆਂ ਟਡੀਆਂ ਅੱਖਾਂ ਦੀਆਂ ਪਲਕਾਂ ਹੁਣ ਛੂਹੀ-ਮੂਈ ਦੇ ਪੱਤਿਆਂ ਵਾਂਗ ਸਿੰਮਟ ਕੇ ਨੀਵੀਆਂ ਹੋ ਗਈਆਂ, ਸਰੀਰ ਦਾ ਭਖਦਾ ਤਾਪਮਾਨ ਹੁਣ ਠੰਡੇ ਪਸੀਨੇ ਦੇ ਤੁਪਕੇ ਬਣ ਮੱਥੇ ਤੋਂ ਵਹਿ ਤੁਰਿਆ ਅਤੇ ਸਰਦਾਰ ਸਾਹਿਬ ਹੁਣ ਬਿਨਾਂ ਹਿਲੇ-ਜੁਲੇ ਪੱਥਰ ਦੇ ਬੁੱਤ ਵਾਂਗ, ਜਿੱਥੇ ਸਨ ਉੱਥੇ ਹੀ ਗੱਡੇ ਗਏ। ਕ੍ਰੋਧ ਦੀਆਂ ਕਰਤੂਤਾਂ ਹੁਣ ਝੱਗ ਵਾਂਗ ਬਹਿ ਗਈਆਂ। ਪ੍ਰੇਸ਼ਾਨੀ ਅਤੇ ਪਸ਼ੇਮਾਨੀ ਕਰਕੇ ਚਿਹਰੇ ਉੱਪਰ ਕਬਰ ਜਿਹੀ ਮੁਰਦਾ ਚੁੱਪ ਛਾ ਗਈ। ਕੁਝ ਪਲ ਪਹਿਲੇ ਜਿਹੜਾ ਬੰਦਾ ਕ੍ਰੋਧ ਰੂਪੀ ਰੜੇ ਮੈਦਾਨ ਅੰਦਰ ਕੋਝੀਆਂ ਕਰਤੂਤਾਂ ਦੇ ਪੈਂਤੜੇ ਵਿਖਾ ਰਿਹਾ ਸੀ, ਉਹ ਹੁਣ ਪਛਤਾਵੇ ਵਿੱਚ ਆਪਣੇ ਲਜਿਤ ਚਿਹਰੇ ਨੂੰ ਸ਼ਰਮ ਦੀ ਬੁੱਕਲ ਵਿੱਚ ਲੁਕਣ ਦਾ ਜਤਨ ਕਰਦਾ ਪ੍ਰਤੀਤ ਹੁੰਦਾ ਸੀ। ਨੀਵੀਆਂ ਕੀਤੀਆਂ ਅੱਖਾਂ ਨੂੰ ਫ਼ਰਸ਼ ਉੱਤੇ ਗੱਡੀ ਇਉਂ ਪ੍ਰਤੀਤ ਹੁੰਦਾ ਸੀ ਜਿਵੇਂ ਉਹ ਜ਼ਮੀਨ ਦੇ ਫਟ ਜਾਣ ਦੀ ਉਡੀਕ ਵਿੱਚ ਹੋਵੇ ਅਤੇ ਆਪਣੇ ਵੀਰ ਮਹਿਮਾਨ ਦੇ ਸਾਹਮਣੇ ਹੋਣ ਤੋਂ ਪਹਿਲਾਂ ਹੀ ਜ਼ਮੀਨ ਦੀ ਵਿਰਲ ਵਿੱਚ ਸਮਾ ਜਾਣਾ ਚਾਹੁੰਦਾ ਹੋਵੇ। ਸਰਦਾਰ ਸਾਹਿਬ ਵਲੋਂ ਕ੍ਰੋਧੀ ਹਥਿਆਰ ਇੱਕ ਦਮ ਸੁੱਟ ਦੇਣ ਉੱਤੇ ਉਸ ਬੀਬੀ ਨੂੰ ਹੁਣ ਆਪਣੀ ਅੰਦਰਲੀ ਅਪਮਾਨਜਨਕ ਦਸ਼ਾ ਪ੍ਰਗਟ ਕਰਨ ਦਾ ਹੀਆ ਅਤੇ ਅਵਸਰ ਮਿਲ ਗਿਆ, ਜੋ ਉਸਦੇ ਪਤੀ ਵਲੋਂ ਕੋਝੀ ਸ਼ਬਦਾਵਲੀ ਅਤੇ ਦੁਰ-ਵਿਉਹਾਰ ਵਜੋਂ ਪੈਦਾ ਹੋਈ ਸੀ। ਉਸਦੇ ਇਸਤ੍ਰੀਪਨ ਵਾਲੀ ਲਾਜ ਉੱਤੇ ਜੋ ਕਰਾਰੀ ਚੋਟ ਲੱਗ ਚੁੱਕੀ ਸੀ, ਉਹ ਇੱਕ ਲਾਵੇ ਦੇ ਰੂਪ ਵਿੱਚ ਹਟਕੋਰਿਆਂ ਰਾਹੀਂ ਗਰਮ ਹਵਾ ਅਤੇ ਨੈਣ-ਕਟੋਰੀਆਂ ਰਾਹੀਂ ਕੋਸੇ ਹੰਝੂ ਬਣਕੇ ਬਾਹਰ ਨਿਕਲਣੇ ਸ਼ੁਰੂ ਹੋ ਗਏ। ਆਪਣੇ ਸ੍ਵੈ-ਸਤਿਕਾਰ ਦੀ ਰੱਖਿਆ ਲਈ, ਆਪਣੇ ਪਤੀ ਨੂੰ ਕੁਝ ਇਸ ਪ੍ਰਕਾਰ ਕਹਿਣ ਲਈ ਮਜਬੂਰ ਹੋ ਗਈ : "ਵਿਖਾ ਲਈ ਜੇ ਨਾ ਆਪਣੇ ਘਰ ਦੀ ਇੱਜ਼ਤ ਅਤੇ ਨੱਕ ਸ਼ਾਨ ਵਾਲੇ ਢੋਲ ਦੀ ਪੋਲ।....ਆਪਣੀ ਅਸਲੀਅਤ ਵਾਲਾ ਭਾਂਡਾ ਆਪਣੇ ਹੱਥੀਂ ਭੰਨ ਕੇ ਕਰ ਲਿਆ ਜੇ ਨਾ ਆਪਣੇ ਵੀਰ ਦਾ ਸਵਾਗਤ ?" 'ਮੇਰੀਆਂ ਕਿਹੜੀਆਂ ਕੁਸਿਫ਼ਤਾਂ ਤੋਂ ਪਰਦਾ ਲਾ ਕੇ ਹੁਣ ਆਪਣੇ ਕਿਹੜੇ ਔਗੁਣਾਂ ਨੂੰ ਕੱਜਣ ਦਾ ਯਤਨ ਕਰੋਗੇ ? ...ਤੇ ਹੁਣ ਕਿਹੜਾ ਮੂੰਹ ਲੈ ਕੇ ਮਹਿਮਾਨ ਵੀਰ ਦੇ ਸਾਹਮਣੇ ਜਾਣ ਦਾ ਹੌਸਲਾ ਕਰੋਗੇ ?" ਇਹ ਕੁਝ ਕਹਿ ਕੇ ਬੀਬੀ ਨੇ ਆਪਣੇ ਅੰਦਰ ਡੱਕੀ ਹਵਾੜ ਦੇ ਬੋਝ ਨੂੰ ਕੁਝ ਹੌਲਾ ਕਰ ਲਿਆ ਅਤੇ ਆਪਣੇ ਵਗਦੇ ਹੰਝੂ ਪੂੰਝ ਲਏ। ਪਤੀ ਨੂੰ ਉਸੇ ਤਰ੍ਹਾਂ ਅਹਿਲ ਅਤੇ ਸੁੰਨ-ਮੁੰਨ ਪੱਥਰ ਦੇ ਬੁੱਤ ਵਾਂਗ ਖੜ੍ਹਾ ਵੇਖ ਕੇ ਸਗੋਂ ਉਸਨੂੰ ਚਿੰਤਾ ਜਿਹੀ ਭਾਸਣ ਲੱਗੀ। ਉਸ ਦੀਆਂ ਡੌਰ-ਭੌਰ ਅੱਖਾਂ ਤੱਕ ਕੇ ਉਸਨੂੰ ਹੁਣ ਆਪਣਾ ਰੰਜ ਗਮ ਭੁੱਲ ਗਿਆ ਅਤੇ ਪਤੀ ਦੀ ਅਜਿਹੀ ਹਾਲਤ ਉੱਤੇ ਹਮਦਰਦੀ ਜਾਗ ਪਈ। ਸ਼ਾਇਦ ਇਹ ਉਸ ਬੀਬੀ ਦੇ ਸਹਿਨਸ਼ੀਲ ਸੁਭਾਅ ਅਤੇ ਪਤੀ ਫ਼ਰਜ਼ ਦੇ ਅਹਿਸਾਸ ਵਜੋਂ ਹੀ ਸੀ। ਹੁਣ ਉਹੀ ਬੀਬੀ ਆਪਣੇ ਪਤੀ ਨੂੰ ਰਾਹ-ਰਸਤੇ ਉੱਤੇ ਲਿਆਉਣ ਲਈ ਇਸ ਪ੍ਰਕਾਰ ਪਿਆਰ ਮਨਾਉਣੀਆਂ ਕਰ ਰਹੀ ਸੀ :

"ਚਲੋ ਮਿੱਟੀ ਪਾਉ ਹੋਈਆਂ ਗੱਲਾਂ ਉੱਤੇ। ਹੁਣ ਭੁੱਲ ਜਾਉ ਕੋਝੀਆਂ ਗੱਲਾਂ ਨੂੰ। ਮੈਂ ਹੀ ਮਾਫ਼ੀ ਮੰਗ ਲੈਂਦੀ ਹਾਂ।" ਖ਼ਬਰੇ ਕੋਈ ਮਾੜੀ ਹੀ ਘੜੀ ਲਿਖੀ ਸੀ ਜੋ ਵੇਖਣੀ ਪਈ। ਸਾਡੇ ਕੋਈ ਮਾੜੇ ਕਰਮਾਂ ਦਾ ਹੀ ਫਲ ਹੈ ਕਿ ਜਿੱਥੇ ਆਪਣੇ ਵੀਰ ਦਾ ਮਾਣ ਭਰਿਆ ਸੁਆਗਤ ਕਰਨਾ ਸੀ, ਉੱਥੇ ਉਨ੍ਹਾਂ ਨੂੰ ਸਾਡੇ ਕੋਲੋਂ ਬੇਹਦ ਸਦਮਾ ਪਹੁੰਚਿਆ ਹੋਵੇਗਾ। ... ਤੁਸਾਂ ਵੀ ਆਪਣੇ ਕਾਹਲੇ ਸੁਭਾਅ ਦਾ ਕੁਝ ਤਾਂ ਖ਼ਿਆਲ ਕਰ ਲਿਆ ਕਰੋ। ਬਿਨਾਂ ਕਿਸੇ ਕਾਰਣ ਹੀ ਆਪਣੇ ਗੁੱਸੇ ਦਾ ਬਹਾਨਾ ਬਣਾ ਲੈਂਦੇ ਹੋ ਅਤੇ ਫਿਰ ਗੁੱਸੇ ਵਿੱਚ ਅਜਿਹੇ ਖ਼ਰੂਦੀ ਘੋੜੇ ਉੱਤੇ ਸਵਾਰ ਹੋ ਜਾਂਦੇ ਹੋ ਜਿਸਦੇ ਉੱਛਲਣ ਕੁੱਦਣ ਨਾਲ ਤੁਹਾਨੂੰ ਆਪਣੀ ਸੋਝੀ ਹੀ ਨਹੀਂ ਰਹਿੰਦੀ। ਹੁਣ ਵੇਖੋ ਕਿ ਪੁਲਾਅ ਵੀ ਗਿਆ ਅਤੇ ਅਨਾਜ ਦੀ ਬੇਅਦਬੀ ਵੱਖ ਹੋਈ। ਜੇ ਮੇਰੀ ਗੱਲ ਵੱਲ ਰਤਾ ਧਿਆਨ ਕਰ ਲੈਂਦੇ ਤਾਂ ਇਹ ਸਭ ਕੁਝ ਨਹੀਂ ਸੀ ਵਾਪਰਨਾ। ਖਾਣਾ ਤਾਂ ਸਭ ਤਿਆਰ ਹੋਇਆ ਪਿਆ ਹੈ। ਪੁਲਾਉ ਤਾਂ ਕੇਵਲ ਦਮ ਦੇਣ ਲਈ ਅੰਗੀਠੀ ਉੱਤੇ ਰਖੇ ਹੋਏ ਸਨ। ਮਹਿਮਾਨ ਵੀਰ ਜੀ ਕੀ ਸੋਚਦੇ ਹੋਣਗੇ ? ਬਿਨਾਂ ਵਜ੍ਹਾ ਉਨ੍ਹਾਂ ਨੂੰ ਖਾਣੇ ਲਈ ਦੇਰ ਕਰਵਾਈ। ਚਲੋ ਹੁਣ ਮਾਫ਼ੀ ਮੰਗ ਲੈਂਦੇ ਹਾਂ। ਵੱਡੇ ਤਾਂ ਵੱਡੇ ਹੀ ਹੁੰਦੇ ਹਨ। ਜਿੱਥੇ ਮਾਫ਼ੀ ਦੇਣਗੇ ਉੱਥੇ ਕੋਈ ਚੰਗੀ ਮੱਤ ਵੀ ਦੇਣਗੇ। ਪ੍ਰੰਤੂ ਮਾਫ਼ੀ ਮੰਗਣ ਤੋਂ ਪਹਿਲੇ ਸਾਨੂੰ ਵੀ ਕੁਝ ਪ੍ਰਣ-ਪ੍ਰਤਿਗਿਆ ਕਰਨੀ ਪਵੇਗੀ ਤਾਂ ਜੋ ਘਰ ਵਿੱਚ ਅਜਿਹਾ ਮਾਹੌਲ ਕਦੀ ਨਾ ਪੈਦਾ ਹੋਵੇ, ਨਹੀਂ ਤਾਂ ਜੋ ਸਦਮਾ ਅਸਾਂ ਉਨ੍ਹਾਂ ਨੂੰ ਪਹੁੰਚਾਇਆ ਹੈ ਜਾਂ ਖਾਣੇ ਤੋਂ ਭੁੱਖਿਆਂ ਰੱਖਣ ਦਾ ਗੁਨਾਹ ਕੀਤਾ ਹੈ ਉਹ ਜਨਮਾਂ ਤੱਕ ਵੀ ਨਹੀਂ ਉਤਰੇਗਾ। ... ਬੱਚਿਆਂ ਦਾ ਵੀ ਸਕੂਲ 'ਚੋਂ ਅਉਣ ਦਾ ਵੇਲਾ ਹੋ ਗਿਆ ਹੈ। ਜੇ ਸਾਨੂੰ ਉਖੜੇ ਉਖੜੇ ਹੋਏ ਵੇਖਿਆ ਤਾਂ ਉਨ੍ਹਾਂ ਦੇ ਮਾਸੂਮ ਹਿਰਦਿਆਂ ਉੱਤੇ ਸਹਿਮ ਪੈਦਾ ਹੋਵੇਗਾ, ਜਿਹੜਾ ਪਾਪ ਅਸੀਂ ਕਈ ਵੇਰ ਅੱਗੇ ਕਮਾ ਚੁੱਕੇ ਹਾਂ। ... ਮੇਰੀ ਮੰਨੋ ਤਾਂ ਵੀਰ ਜੀ ਕੋਲੋਂ ਮਾਫ਼ੀ ਮੰਗ ਕੇ ਸਦਾ ਲਈ ਪ੍ਰਣ ਲਵੋ ਤਾਂ ਜੋ ਘਰ-ਗ੍ਰਿਹਸਤੀ ਜੀਵਨ ਵਿੱਚ ਅਜਿਹੇ ਮਾਹੌਲ ਦੇ ਕਦੇ ਨਾ ਭਾਗੀ ਬਣੀਏ।"

ਅੱਗੇ ਵੀ ਘਰ ਵਿੱਚ ਸਰਦਾਰ ਸਾਹਿਬ ਦੇ ਕਾਹਲੇ ਅਤੇ ਕ੍ਰੋਧੀ ਸੁਭਾਅ ਕਾਰਣ ਆਏ ਦਿਨ ਨਾਖ਼ੁਸ਼ਗਵਾਰ ਘੜੀਆਂ ਦਾ ਸਾਹਮਣਾ ਤਾਂ ਕਰਨਾ ਹੀ ਪੈਂਦਾ ਸੀ ਪ੍ਰੰਤੂ ਉਨ੍ਹਾਂ ਨੂੰ ਟਾਲਣ ਲਈ ਆਖ਼ਰ ਬੀਬੀ ਨੂੰ ਹੀ ਚਾਹੀ-ਅਣਚਾਹੀ ਮਾਫ਼ੀ ਮੰਗਣੀ ਪੈਂਦੀ ਸੀ। ਪ੍ਰੰਤੂ ਅੱਜ ਦੀ ਘਟਨਾ ਨੇ ਜੋ ਮੇਰੀ ਮੌਜੂਦਗੀ ਵਿੱਚ ਵਾਪਰੀ ਸੀ, ਸਰਦਾਰ ਸਾਹਿਬ ਨੂੰ ਜਿਵੇਂ ਝੰਜੋੜ ਕੇ ਹੀ ਰੱਖ ਦਿੱਤਾ ਹੋਵੇ। ਅੱਜ ਵੀ ਮਾਫ਼ੀ ਤਾਂ ਭਾਵੇਂ ਬੀਬੀ ਨੇ ਹੀ ਮੰਗੀ ਸੀ ਪ੍ਰੰਤੂ ਇਸ ਮਾਫ਼ੀ ਨੇ ਸਰਦਾਰ ਸਾਹਿਬ ਦੇ ਜ਼ਮੀਰੀ ਸ਼ੀਸ਼ੇ ਉੱਤੇ ਪਏ ਅਕਸ ਨੇ ਪਛਤਾਵੇ ਦੀ ਇੱਕ ਅਮਿਟ ਛਾਪ ਲਗਾ ਦਿੱਤੀ ਸੀ। ਜਾਪਦਾ ਸੀ ਕਿ ਉਸਦੀ ਆਪਣੇ ਵੀਰ ਮਹਿਮਾਨ ਨਾਲ ਕਿਸੇ ਵੇਲੇ ਦੀ ਪਈ ਹੋਈ ਪੀਡੀ ਆਤਮਕ ਗੰਢ ਨੇ ਉਸਨੂੰ ਅਹਿਸਾਸ ਕਰਾ ਦਿੱਤਾ ਕਿ ਘਰ-ਗ੍ਰਿਹਸਤੀ ਦੇ ਜੀਵਨ ਵਿੱਚ ਕੁੜਤਣ

ਘੋਲਣ ਵਾਲੇ ਪਾਪ ਦਾ ਦਰਅਸਲ ਉਹ ਆਪ ਜ਼ਿੰਮੇਵਾਰ ਸੀ। ਇਸੇ ਅਹਿਸਾਸ ਨੇ ਉਸ ਨੂੰ ਸੱਚ ਦੀ ਪਉੜੀ ਉੱਤੇ ਲਿਆ ਖੜ੍ਹਾ ਕਰ ਦਿੱਤਾ। ਇਸ ਸੱਚ ਵਿੱਚ ਉਸ ਨੂੰ ਆਪਣੀ ਪਤਨੀ ਦੀ ਕਹੀ ਇੱਕ ਇੱਕ ਗੱਲ ਅੱਜ ਅੰਮ੍ਰਿਤ ਦਾ ਘੁੱਟ ਲੱਗ ਰਹੀ ਸੀ। ਆਪਣੇ ਚੌਦਾਂ ਵਰ੍ਹੇ ਪਹਿਲਾਂ ਵਾਲੇ ਆਤਮਕ ਜੀਵਨ ਦੀ ਤਸਵੀਰ ਉਘੜਦੀ ਜਾਪੀ। ਆਪਣੇ ਫ਼ੌਜੀ ਅਫ਼ਸਰ ਵੀਰ ਦਾ ਪਿਆਰ ਪਰਤ ਆਉਂਦਾ ਜਾਪਿਆ ਅਤੇ ਚੌਦਾਂ ਸਾਲ ਪਹਿਲਾਂ ਵਾਲੇ ਨੇਮੀ ਸਤਿਸੰਗ ਦੇ ਸੁਪਨੇ ਦੇਖਣ ਲੱਗ ਪਿਆ। ਤਾਹੀਓਂ, ਉਸਦੀ ਪਤਨੀ ਨੇ ਉਸਦੇ ਮੋਢਿਆਂ ਨੂੰ ਹਿਲਾਉਂਦਿਆਂ ਉਸਨੂੰ ਯਾਦ ਕਰਾਇਆ ਕਿ ਚਲੋ ਅੰਦਰ ਬੈਠੇ ਵੀਰ ਕੋਲੋਂ ਮਾਫ਼ੀ ਮੰਗੀਏ। ਸੁਪਨਿਆਂ ਦੀ ਦੁਨੀਆਂ ਚੋਂ ਪਰਤਦਿਆਂ ਉਸਨੂੰ ਇੰਜ ਭਾਸਿਆ ਜਿਵੇਂ ਉਸਦੀ ਪਤਨੀ ਹੀ ਹੁਣ ਉਸਦੀਆਂ ਸਭ ਮੁਸ਼ਕਲਾਂ ਦੇ ਹਲ਼ ਦਾ ਵਸੀਲਾ ਬਣ ਸਕਦੀ ਹੈ। ਕਿਸੇ ਗੈਬੀ ਸ਼ਕਤੀ ਦੀ ਪ੍ਰੇਰਨਾ ਸਦਕਾ ਹੀ ਹੋਵੇ ਕਿ ਦੁਹਾਂ ਦੀਆਂ ਨੀਵੀਆਂ ਅੱਖਾਂ ਹੁਣ ਉੱਚੀਆਂ ਹੋ ਆਪਸ ਵਿੱਚ ਟਕਰਾਈਆਂ ਅਤੇ ਦੋਹਾਂ ਦੇ ਦਿਲਾਂ ਅੰਦਰ ਕਿਸੇ ਗੈਬੀ ਸੰਦੇਸ਼ ਦਾ ਕੋਈ ਵਟਾਂਦਰਾ ਹੋਇਆ ਜਿਸ ਨਾਲ ਦੁਹਾਂ ਦੇ ਹੱਥਾਂ ਦੀਆਂ ਕੰਘੀਆਂ ਪੈ ਗਈਆਂ ਅਤੇ ਦੋਹਾਂ ਦੇ ਬੁੱਲ੍ਹਾਂ ਉੱਤੇ ਪਿਆਰ ਮਿਠਾਸ ਭਰੀਆਂ ਮੁਸਕਾਨ ਦੀਆਂ ਗੁਲਾਬ ਪੰਖੜੀਆਂ ਖਿਲ ਉੱਠੀਆਂ। ਮਨਾਂ ਦੀ ਕੁੜੱਤਣ ਅਤੇ ਨਫ਼ਰਤ ਚੰਗਿਆੜੀ ਦੀ ਅੱਗ ਹੁਣ ਮਿੱਟ ਚੁੱਕੀ ਸੀ। ਕਦੂਰਤ ਅਤੇ ਕਲੇਸ਼-ਬਿਰਤੀ ਦਾ ਡੇਰਾ ਹੁਣ ਸਦਾ ਲਈ ਚੁੱਕਿਆ ਗਿਆ ਸੀ। ਕੁਦਰਤ ਦੇ ਸੰਜੋਗ ਵੇਖੋ ਕਿ ਐਨ ਇਸੇ ਵੇਲੇ ਹੀ ਸਕੂਲ 'ਚੋਂ ਆਏ ਬੱਚਿਆਂ ਨੇ ਦਰਵਾਜ਼ੇ ਨੂੰ ਨਗਾਰੇ ਵਾਂਗ ਖੜਕਾਉਣਾ ਸ਼ੁਰੂ ਕਰ ਦਿੱਤਾ ਅਤੇ ਦੋਹਾਂ ਦੀਆਂ 'ਮੰਮੀ-ਡੈਡੀ' ਦੀਆਂ ਆਵਾਜ਼ਾਂ ਨੇ ਪਤੀ-ਪਤਨੀ ਨੂੰ ਕਿਸੇ ਸਰੂਰ ਮਈ ਅਵਸਥਾ ਤੋਂ ਸੁਚੇਤ ਕਰ ਦਿੱਤਾ। ਦਰਵਾਜ਼ਾ ਖੁੱਲ੍ਹਿਆ, ਪਿਤਾ ਨੇ ਸੱਤ ਸਾਲ ਦੇ ਲੜਕੇ ਤੇ ਅਤੇ ਮਾਂ ਨੇ ਪੰਜ ਸਾਲ ਦੀ ਬੱਚੀ ਨੂੰ ਆਪਣੀਆਂ ਬਾਹਵਾਂ ਵਿੱਚ ਸੰਭਾਲ ਲਿਆ। ਬੱਚਿਆਂ ਨੂੰ ਸਕੂਲ ਦੇ ਫੰਕਸ਼ਨ ਵਿੱਚ ਟਾਫ਼ੀਆਂ ਮਿਲੀਆਂ ਸਨ ਜੋ ਕੁਝ ਤਾਂ ਉਨ੍ਹਾਂ ਖਾ ਲਈਆਂ ਸਨ ਅਤੇ ਕੁਝ ਜੇਬਾਂ ਵਿੱਚ ਰੱਖ ਲਈਆਂ ਸਨ। ਬੱਚੇ ਆਪਣੀ ਮਾਸੂਮ ਖ਼ੁਸ਼ੀ ਵਿੱਚ ਟਾਫ਼ੀਆਂ ਉਹ ਆਪਣੇ ਮੰਮੀ ਡੈਡੀ ਦੇ ਮੂੰਹ ਵਿੱਚ ਪਾ ਕੇ ਤਾਲੀਆਂ ਵਜਾਕੇ ਕਹਿਣ ਲੱਗ ਪਏ 'ਹੈਪੀ ਬਰਥ ਡੇ ਟੂ ਯੂ'। ਭਾਵੇਂ ਮਾਸੂਮ ਬੱਚਿਆਂ ਨੂੰ ਤਾਂ ਕੁਝ ਚਿਰ ਪਹਿਲੇ ਵਰਤੇ ਭਾਣੇ ਬਾਰੇ ਕੁਝ ਵੀ ਪਤਾ ਨਹੀਂ ਸੀ ਪ੍ਰੰਤੂ ਕੁਦਰਤੀ ਸੰਜੋਗ ਕਿ ਜੋ ਬੱਚਿਆਂ ਵਲੋਂ ਦਿੱਤੀਆਂ ਵਧਾਈਆਂ ਅਤੇ ਮੂੰਹ ਵਿੱਚ ਪਾਈ ਮਠਿਆਈ ਐਨ ਉਸ ਮੌਕੇ ਦੇ ਪ੍ਰਤੀਕ ਸਨ ਜਿਸ ਦੁਆਰਾ ਪਤੀ ਪਤਨੀ ਲਈ ਇੱਕ ਨਵੇਂ ਜੀਵਨ ਦਾ ਮਹੂਰਤ ਹੋਇਆ ਜਾਪਦਾ ਸੀ। ਕੁਝ ਚਿਰ ਪਹਿਲਾਂ ਵੇਖੀਆਂ ਝਾਕੀਆਂ ਤੋਂ ਤਾਂ ਮੈਂ ਇਸ ਘਰ ਵਿੱਚ ਆਉਣਾ ਇੱਕ ਬਦ-ਸ਼ਗਨੀ ਦਾ ਹੀ ਕਾਰਨ ਮੰਨਿਆ ਸੀ ਪ੍ਰੰਤੂ ਹੁਣ ਵਾਲੇ ਪੱਖ ਨੂੰ ਜਾਣ ਸਮਝ ਕੇ ਆਪਣੇ ਆਪ ਨੂੰ ਭਾਗਸ਼ਾਲੀ ਸਮਝ ਰਿਹਾ ਸਾਂ ਕਿਉਂ ਜੋ ਅੱਜ ਸਵੇਰ ਦੀ ਕੀਤੀ ਅਰਦਾਸ ਸਾਕਾਰ

ਤੇ ਸਫ਼ਲ ਹੋਈ ਪ੍ਰਤੀਤ ਕਰ ਰਿਹਾ ਸਾਂ, ਨਾਲ ਹੀ ਕਾਰਣ-ਕਰਤੇ ਦੀਆਂ ਬਣਾਈਆਂ ਵਿਉਂਤਾਂ ਉੱਤੇ ਵੀ ਹੈਰਾਨ ਹੋ ਰਿਹਾ ਸਾਂ। ਦੰਪਤੀ ਜੋੜਾ ਬੱਚਿਆਂ ਨੂੰ ਚੁੱਕੀ ਹੁਣ ਬੈਠਕ ਵੱਲ ਹੀ ਆ ਰਿਹਾ ਸੀ। ਮੈਂ ਵੀ ਸੋਫ਼ੇ ਤੋਂ ਉੱਠਿਆ ਅਤੇ ਇੱਕ ਕਦਮ ਹੀ ਪੁੱਟਿਆ ਸੀ ਕਿ ਪਤੀ ਬੱਚੇ ਨੂੰ ਹੇਠਾਂ ਉਤਾਰ ਕੇ ਮੇਰੇ ਪੈਰਾਂ ਵੱਲ ਝੁਕਿਆ ਪ੍ਰੰਤੂ ਮੈਂ ਉਸਨੂੰ ਆਪਣੀਆਂ ਬਾਹਵਾਂ ਦੀ ਗਲਵਕੜੀ ਵਿੱਚ ਲੈ ਲਿਆ। ਕਿੰਨਾ ਚਿਰ ਹੀ ਮੇਰੀਆਂ ਬਾਹਵਾਂ ਵਿੱਚ ਸਾਂਭਿਆ ਮੂੰਹੋਂ ਕੁਝ ਨ ਬੋਲ ਸਕਿਆ। ਆਖ਼ਰ ਮੈਂ ਹੀ ਉਸਨੂੰ ਸੋਫ਼ੇ ਉੱਤੇ ਬਿਠਾਇਆ। ਮੂੰਹੋਂ ਚੁੱਪ ਅਤੇ ਅੱਖਾਂ ਨੀਵੀਆਂ ਤੋਂ ਅਜੇ ਵੀ ਉਸਦੀ ਸ਼ਰਮਿੰਦਗੀ ਨੂੰ ਪੜ੍ਹਿਆ ਜਾ ਸਕਦਾ ਸੀ। ਬੀਬੀ ਦੀ ਸੈਨਤ ਉੱਤੇ ਦੋਹਾਂ ਬੱਚਿਆਂ ਨੇ ਮਿੱਠੀ ਗੁਰ-ਫ਼ਤਹਿ ਬੁਲਾਈ ਜਿਸਦੇ ਨਾਲ-ਨਾਲ ਬੀਬੀ ਨੇ ਆਪ ਵੀ ਸਿਰ ਨੀਵਾਂ ਕਰਕੇ ਗੁਰ-ਫਤਿਹ ਦੁਹਰਾਈ। ਫਿਰ ਸਰਦਾਰ ਸਾਹਿਬ ਨੂੰ ਨਿੱਘੀ ਸੁੱਖ-ਸ਼ਾਂਤ ਪੁਛਦਿਆਂ ਮੈਂ ਉਸਨੂੰ ਦੱਸਿਆ ਕਿ ਕਲ੍ਹ ਉਨ੍ਹਾਂ ਦੇ ਚਲੇ ਆਉਣ ਤੋਂ ਪਿੱਛੋਂ ਕਿੰਨਾ ਚਿਰ ਉਨ੍ਹਾਂ ਚਾਰ ਮਹੀਨਿਆਂ ਦੇ ਸਤਿਸੰਗ ਦਾ ਨਜ਼ਾਰਾ ਮਾਣਦਾ ਰਿਹਾ ਸੀ ਪ੍ਰੰਤੂ ਤੁਹਾਡੀ ਸਿਹਤ ਅਤੇ ਕਾਹਲੀ ਬੋਲੀ ਦੇ ਫ਼ਰਕ ਨੇ ਜ਼ਰੂਰ ਮੈਨੂੰ ਹੈਰਾਨੀ ਦੇ ਚੱਕਰ ਵਿੱਚ ਪਾ ਦਿੱਤਾ ਸੀ। ਮੇਰੇ ਇਨ੍ਹਾਂ ਸ਼ਬਦਾਂ ਨਾਲ ਸਨੇ ਪਛਤਾਵੇ ਦੀ ਅਗਨੀ ਵਿੱਚ ਪਿਘਲ ਕੇ ਅਥਰੂਆਂ ਦੀ ਝੜੀ ਲਾ ਦਿਤੀ। ਮੈਂ ਪਹਿਲੇ ਵੀ ਉਸਦੀ ਵਿਹੜੇ ਵਿੱਚ ਖਲੋਤੇ ਦੀ ਹਾਲਤ ਨੂੰ ਵੇਖ ਚੁੱਕਿਆ ਸੀ ਅਤੇ ਮੈਂ ਨਹੀਂ ਸੀ ਚਾਹੁੰਦਾ ਕਿ ਉਸ ਉੱਤੇ ਸਹਿਮ ਦਾ ਵਧੇਰੇ ਬੋਝ ਪਵੇ। ਇਸ ਲਈ ਪਿਆਰ ਅਤੇ ਦਿਲਾਸਾ ਦੇ ਕੇ ਚੜ੍ਹਦੀ ਕਲਾ ਵਿੱਚ ਆਉਣ ਲਈ ਪ੍ਰੇਰਿਆ। ਮਸਾਂ ਕਿਵੇਂ ਇਹ ਆਖਰ ਉਸਦੇ ਮੂੰਹੋਂ ਨਿਕਲ ਸਕੇ 'ਵੀਰ ਜੀ ! ਕੀ ਮੈਨੂੰ ਮਾਫ਼ ਨਹੀਂ ਕਰੋਗੇ ?' ਜਿਸ ਅਹਿਸਾਸ ਵਿੱਚ ਇਹ ਅੱਖਰ ਉਸਦੇ ਮੂੰਹੋਂ ਨਿਕਲੇ ਸਨ ਉਹ ਮੈਂ ਹੀ ਚੰਗੀ ਤਰ੍ਹਾਂ ਸਮਝ ਸਕਦਾ ਸੀ। ਸੋ ਮੈਂ ਉਸਨੂੰ ਆਪਣੇ ਨਾਲ ਘੁੱਟ ਲਿਆ ਅਤੇ ਨਾਲ ਲਿਆਂਦੀ ਪੁਸਤਕ 'ਗੁਰਮੁਖ ਜੀਵਨ' ਭੇਟ ਕਰਦਿਆਂ ਕਿਹਾ ਕਿ ਇਹ ਆਪ ਲਈ ਉਚੇਚੀ ਲਿਆਂਦੀ ਪੁਸਤਕ ਜ਼ਰੂਰ ਕੰਮ ਆਵੇਗੀ। ਉਹ ਪੁਸਤਕ ਦੇ ਨਾਮ ਨੂੰ ਜਿੱਥੇ ਨੀਝ ਤੇ ਰੀਝ ਨਾਲ ਕੁਝ ਚਿਰ ਤਕਦਾ ਰਿਹਾ ਉੱਥੇ ਮੈਂ ਉਸਦੀ ਇਸ ਤਕਣੀ ਨੂੰ ਚੰਗੀ ਤਰ੍ਹਾਂ ਪੜ੍ਹ ਰਿਹਾ ਸੀ। ਉਸਦੀਆਂ ਅੱਖਾਂ ਵਿੱਚ ਜਿਹੀ ਚਮਕ ਆ ਗਈ ਸੀ ਜੋ ਉਸਦੇ ਹਿਰਦੇ ਚੋਂ ਕਿਸੇ ਡੂੰਘੇ ਉਤਸ਼ਾਹ ਭਰੇ ਵਿਸ਼ਵਾਸ ਦੀ ਪ੍ਰਤੀਕ ਸੀ। ਹੁਣ ਉਸਨੇ ਅੱਖਾਂ ਚੁੱਕ ਮੇਰੇ ਵੱਲ ਸੁਆਲੀਆ ਨਜ਼ਰਾਂ ਨਾਲ ਪਹਿਲੀ ਵਾਰ ਪੁੱਛਿਆ, 'ਵੀਰ ਜੀ, ਜਿਹੜੀ ਦੌਲਤ ਮੈਨੂੰ ਅੱਜ ਤੋਂ ਕਰੀਬ ਚੌਦਾਂ ਵਰ੍ਹੇ ਪਹਿਲਾਂ ਵੰਡੀ ਸੀ, ਕੀ ਉਸਦਾ ਸਰਮਾਇਆ ਅੱਜ ਨਹੀਂ ਬਖ਼ਸ਼ੋਗੇ ?' ਬੱਸ ਇਹ ਸੀ ਉਸਦਾ ਸਵਾਲ ਜਿਸਨੂੰ ਕੇਵਲ ਮੈਂ ਹੀ ਸਮਝ ਸਕਦਾ ਸਾਂ। ਮੇਰਾ ਛੋਟਾ ਜਿਹਾ, ਪਰ ਰਮਜ਼ੀ ਉੱਤਰ ਸੀ ਕਿ 'ਹੁਣੇ ਤੋਂ ਹੀ'। ਤੇ ਮੇਰੇ ਉੱਤਰ ਦੀ ਰਮਜ਼ ਵੀ ਓਹੀ ਸਮਝ ਸਕਦਾ ਸੀ, ਇਸ ਲਈ ਉਸ ਝੱਟ ਇਹ ਕਹਿ ਕੇ ਮੈਨੂੰ ਵਿਸ਼ਵਾਸ ਦਿਵਾ ਦਿੱਤਾ ਕਿ 'ਮੈਂ ਵੀ ਉਸ ਉੱਤੇ ਅਮਲੀ

ਸਬੂਤ ਲਈ ਹੁਣ ਤੋਂ ਹੀ ਹਾਜ਼ਰ ਹੁੰਦਾ ਹਾਂ।' ਬਸ ਇਹੋ ਹੀ ਸਨ ਸਵਾਲ ਅਤੇ ਉੱਤਰ ਜਿਨ੍ਹਾਂ ਦਾ ਸਾਡੇ ਦੋਹਾਂ ਵਿਚਕਾਰ ਵਟਾਂਦਰਾ ਹੋਇਆ ਸੀ ਅਤੇ ਜਿਸਨੇ ਉਸਨੂੰ ਮਨਮੁਖ ਤੋਂ ਗੁਰਮੁਖ ਵਿੱਚ ਬਦਲ ਦਿੱਤਾ। ਕੀਤੇ ਸੁਆਲ ਅਤੇ ਉਨ੍ਹਾਂ ਦੇ ਦਿੱਤੇ ਉੱਤਰ, ਕਿਉਂਕਿ ਰਮਜ਼ੀ ਭਾਸ਼ਾ ਵਿੱਚ ਸਨ, ਇਸ ਲਈ ਪਾਠਕਾਂ ਦੀ ਰੁਚੀ ਲਈ ਉਨ੍ਹਾਂ ਨੂੰ ਖੋਲ੍ਹ ਕੇ ਦੱਸਣ ਦਾ ਜਤਨ ਕਰਦੇ ਹਾਂ :

(i) ਜਿਹੜੀ ਚੌਦਾਂ ਵਰ੍ਹੇ ਪਹਿਲਾਂ ਵੰਡੀ ਗਈ ਦੌਲਤ ਦਾ ਜ਼ਿਕਰ ਕੀਤਾ ਗਿਆ ਹੈ, ਉਹ ਸੀ ਸਾਡੀ ਦੋਹਾਂ ਦੀ ਨੇਮੀ ਸਤਿਸੰਗਤ, ਜੋ ਚਾਰ ਮਹੀਨੇ ਵਿੱਚ ਹੋਈ ਸੀ।

(ii) ਸਰਮਾਇਆ ਸੀ ਸ਼ਬਦ 'ਗੁਰਮੁਖ' ਜਿਸ ਨਾਲ ਮੈਂ ਉਸਨੂੰ ਸੰਬੋਧਨ ਕਰਿਆ ਕਰਦਾ ਸਾਂ। ਇਹ ਸ਼ਬਦ ਉਸਨੇ ਪੁਸਤਕ 'ਗੁਰਮੁਖ ਜੀਵਨ' ਦੇ ਟਾਈਟਲ ਨੂੰ ਵੇਖ ਕੇ ਹੀ ਇਸੇ ਜੀਵਨ ਦੀ, ਉਸਨੇ ਅੰਤ੍ਰੀਵ ਹਿਰਦੇ 'ਚੋਂ ਮੁੜ ਗ੍ਰਹਿਣ ਕਰਨ ਦੇ ਵਿਸ਼ਵਾਸ ਨਾਲ ਇੱਛਾ ਪ੍ਰਗਟ ਕੀਤੀ ਸੀ।

(iii) ਮੇਰੇ ਇਹ ਕਹਿਣ 'ਹੁਣ ਤੋਂ ਹੀ' ਦਾ ਭਾਵ ਸੀ ਕਿ ਚੰਗੇ ਕੰਮ ਵਿੱਚ ਢਿੱਲ ਕਿਉਂ ?

(iv) ਉਸਦੇ ਉੱਤਰ 'ਕਿ ਮੈਂ ਵੀ ਉਸ ਉੱਤੇ ਅਮਲੀ ਸਬੂਤ ਲਈ ਹੁਣ ਤੋਂ ਹੀ ਹਾਜ਼ਰ ਹਾਂ' ਦਾ ਭਾਵ ਸੀ ਕਿ ਉਹ ਉਸ ਲਈ ਤੱਤਪਰ ਹੈ।

ਸਾਡੇ ਆਪਸੀ ਸਵਾਲ-ਜਵਾਬ ਨੂੰ ਕੋਲ ਖਲੋਤੀ ਬੀਬੀ ਨੇ ਆਪਣੀ ਸੁੱਘੜ-ਸਿਆਣਪ ਦੁਆਰਾ ਭਲੀ-ਭਾਂਤ ਸਮਝ ਲਿਆ ਸੀ। ਆਖਣ ਲਗੀ ਕਿ ਅੱਜ ਦਾ ਦਿਨ ਸਾਡੇ ਲਈ ਤਾਂ ਨਵੇਂ ਜਨਮ ਦਿਨ ਵਾਂਗ ਹੈ ਅਤੇ ਆਪਣੇ ਪਤੀ ਨੂੰ ਬਜ਼ਾਰੋਂ ਮਠਿਆਈ ਮੰਗਵਾ ਕੇ ਵੰਡਣ ਲਈ ਬੇਨਤੀ ਕੀਤੀ। ਵਿਚਾਲਿਉਂ ਹੀ ਮੈਂ ਕਹਿ ਦਿੱਤਾ ਕਿ ਜਦ ਬੱਚਿਆਂ ਨੇ ਆਪ ਦੋਹਾਂ ਨੂੰ ਮਿੱਠੀਆਂ ਟਾਫੀਆਂ ਅਤੇ ਮੁਬਾਰਕਾਂ ਐਨ੍ਹ ਮੌਕੇ ਉੱਪਰ ਦੇ ਹੀ ਦਿੱਤੀਆਂ ਹਨ ਤਾਂ ਆਪਨੂੰ ਹੁਣ ਹੋਰ ਕਿਸੇ ਮਠਿਆਈ ਮੰਗਾਉਣ ਦੀ ਕੀ ਲੋੜ ਹੈ ? ਸਗੋਂ ਹੁਣ ਤਾਂ ਕਾਰਣ-ਕਰਤੇ ਵਾਹਿਗੁਰੂ ਜੀ ਦਾ ਧੰਨਵਾਦ ਹੀ ਕਰਨਾ ਬਣਦਾ ਹੈ। ਇਹ ਗੱਲ ਸਭ ਨੂੰ ਭਾ ਗਈ ਅਤੇ ਹੁਣ ਮਾਹੌਲ ਹੀ ਬੜਾ ਖ਼ੁਸ਼ਗਵਾਰ ਬਣ ਗਿਆ ਸੀ। ਹਰ ਕੋਈ ਆਪਣੀ-ਆਪਣੀ ਥਾਂ ਉਚੇਚੀ ਖ਼ੁਸ਼ੀ ਅਨੁਭਵ ਕਰ ਰਿਹਾ ਸੀ। ਜਿਵੇਂ ਹੜ੍ਹੰਭ ਤਪਦੀ ਧੁੱਪ ਵੇਲੇ ਜੇ ਬਦਲਾਂ ਦੀ ਛਾਂ ਬਣ ਖਲੋਵੇ ਤਾਂ ਪਹਿਲਾਂ ਨਾਲੋਂ ਰਾਹਤ ਜ਼ਰੂਰ ਮਹਿਸੂਸ ਹੁੰਦੀ ਹੈ ਅਤੇ ਜੇ ਬਾਰਿਸ਼ ਹੋ ਜਾਵੇ ਤਾਂ ਸਭ ਜੀਵ ਜੰਤ ਅਤੇ ਧਰਤੀ ਵੀ ਅਨੰਦ ਵਿੱਚ ਮੌਲਦੇ ਹਨ। ਇਸੇ ਤਰ੍ਹਾਂ ਹੀ ਅੱਜ ਇਸ ਘਰ ਵਿੱਚ ਵੀ ਹੋਇਆ ਸੀ। ਪਹਿਲੇ ਕ੍ਰੋਧ ਰੂਪੀ ਅਗਨੀ ਦਾ ਹੜ੍ਹੰਭ ਤਪਿਆ ਸੀ, ਫਿਰ ਸੱਚ ਦੇ ਅਹਿਸਾਸ ਨੇ ਰਾਹਤ ਬਖਸ਼ੀ ਪ੍ਰੰਤੂ ਸੱਚ ਨੂੰ ਅਮਲੀ ਜ਼ਿੰਦਗੀ ਬਣਾਉਣ ਦੇ ਪ੍ਰਣ ਨੇ ਤਾਂ ਬੇਅੰਤ ਖ਼ੁਸ਼ੀਆਂ ਲਿਆ ਵਿਖਾਈਆਂ। ਇਸੇ ਵੇਲੇ ਬੀਬੀ ਨੇ ਤਿਆਰ ਪਿਆ ਖਾਣਾ ਮੇਜ਼ ਉੱਤੇ

ਸਜਾ ਦਿੱਤਾ ਅਤੇ ਹੁਣ ਸਾਰੇ ਹੀ ਆਪਣੀਆਂ-ਆਪਣੀਆਂ ਕੁਰਸੀਆਂ ਸੰਭਾਲ ਕੇ ਖਾਣ ਵਿੱਚ ਜੁੱਟ ਗਏ। ਪਰ ਅੱਜ ਦੀ ਖ਼ੁਸ਼ੀ ਨੇ ਕਿਸੇ ਨੂੰ ਚੁੱਪ-ਚਾਪ ਨਹੀਂ ਬਹਿਣ ਦਿੱਤਾ। ਕੁਝ ਇਸ ਪ੍ਰਕਾਰ ਦੀਆਂ ਹਾਸ-ਬਿਲਾਸ ਦੀਆਂ ਗੱਲਾਂ ਦਾ ਸਿਲਸਿਲਾ ਚੱਲ ਪਿਆ :

ਮੈਂ : ਗੁਰਮੁਖ ਜੀਓ, ਜੇ ਅੱਜ ਪੁਲਾਹੀ ਚਾਵਲ ਵੀ ਛਕਦੇ ਤਾਂ ਖਾਣੇ ਦਾ ਹੋਰ ਵੀ ਸੁਆਦ ਆ ਜਾਂਦਾ। (ਇਕ ਰਮਜ਼ੀ ਕਟਾਖ਼)

ਬੀਬੀ : ਮੈਂ ਤਾਂ ਦੱਮ[1] ਦੇਣ ਲਈ ਅੰਗੀਠੀ ਉੱਤੇ ਰੱਖੇ ਸਨ ਤਾਂ ਜੋ ਚੰਗੀ ਤਰ੍ਹਾਂ ਪੱਕ ਜਾਣ ਤੇ ਸੁਆਦੀ ਲਗਣਗੇ ਪਰ ਜੇ ਕਿਸੇ ਵਿੱਚ ਦੱਮ[2] ਵਾਲੀ ਗੱਲ ਹੁੰਦੀ ਤਾਂ ਹੀ ਤਾਂ ਅਨੰਦ ਮਾਣ ਸਕਦੇ ਸਾਂ। (ਇੱਕ ਰਮਜ਼ੀ ਇਸ਼ਾਰਾ)

ਸਰਦਾਰ ਸਾਹਿਬ : (ਨਿੰਮ੍ਹੀ ਜਿਹੀ ਆਵਾਜ਼ ਵਿੱਚ) ਡੁੱਲ੍ਹੇ ਹੋਏ ਬੇਰਾਂ ਦਾ ਨੁਕਸਾਨ ਨਹੀਂ ਹੁੰਦਾ ਹੈ ਜੇਕਰ ਖ਼ੈਰ ਦੀ ਝੋਲੀ ਫੈਲਾ ਕੇ ਸਾਂਭ ਲਏ ਜਾਣ। ਹੁਣ ਜਦ ਦੱਮ[3] ਰਲ ਹੀ ਗਿਆ ਹੈ ਤਾਂ ਹੁਣ ਹੋਰ ਕਿਹੜੇ ਦਮ ਦੀ ਲੋੜ ਜਾਂ ਕਸਰ ਬਾਕੀ ਰਹਿ ਜਾਂਦੀ ਹੈ ? (ਰਮਜ਼ੀ ਉੱਤਰ)

ਪਾਠਕ ਜੀ ! ਕਿਸੇ ਵੀ ਇੱਕ ਰਾਹ ਨੂੰ ਛੱਡ ਕੇ ਦੂਜਾ ਰਾਹ ਅਪਣਾਉਣ ਵਿੱਚ ਕੇਵਲ ਇੱਕ ਮੋੜ ਨੂੰ ਹੀ ਤਾਂ ਕੱਟਣਾ ਪੈਂਦਾ ਹੈ। ਇਸੇ ਤਰ੍ਹਾਂ ਕਿਸੇ ਇੱਕ ਸੰਕੱਲਪ ਨੂੰ ਦੂਜੇ ਸੰਕੱਲਪ ਵਿੱਚ ਬਦਲਣ ਲਈ ਕੇਵਲ ਧੁਰ ਅੰਦਰੋਂ ਦ੍ਰਿੜ ਵਿਸ਼ਵਾਸ ਦਾ ਹੀ ਤਾਂ ਜਾਗਣਾ ਹੁੰਦਾ ਹੈ। ਮੈਨੂੰ ਆਪਣਾ ਇੱਕ ਜ਼ਾਤੀ ਤਜਰਬਾ ਵੀ ਯਾਦ ਹੈ ਕਿ ਮੈਂ ਫ਼ੌਜੀ ਸੇਵਾ ਵੇਲੇ ੧੯੪੩ ਵਿੱਚ ਸ਼ਰਾਬ ਪੀਣੀ ਸ਼ੁਰੂ ਕਰ ਲਈ ਸੀ ਪ੍ਰੰਤੂ ਕੇਵਲ ਛੇ ਮਹੀਨਿਆਂ ਦੇ ਅੰਦਰ ਕਿਸੇ ਧੁਰ ਅੰਦਰੋਂ ਜਾਗੇ ਦ੍ਰਿੜ ਵਿਸ਼ਵਾਸ ਨਾਲ ਸ਼ਰਾਬ ਦਾ ਸੇਵਨ ਤਿਆਗ ਦਿੱਤਾ ਸੀ ਅਤੇ ਅਜਿਹੇ ਪਰਪੱਕ ਤਿਆਗ ਦਾ ਆਧਾਰ ਕੇਵਲ ਦੋ ਚਾਰ ਅੰਦਰੋਂ ਉੱਭਰੇ ਖ਼ਿਆਲ ਹੀ ਸਨ। ਇਹ ਸਭ ਅਸੀਂ ਜਾਣਦੇ ਹਾਂ ਕਿ ਖ਼ਿਆਲਾਂ ਦੀ ਰਫ਼ਤਾਰ ਕਿੰਨੀ ਤੇਜ਼ ਹੁੰਦੀ ਹੈ। ਜੇ ਬੈਠੇ ਬੈਠੇ ਦਰਬਾਰ ਸਾਹਿਬ ਦਾ ਖ਼ਿਆਲ ਆ ਜਾਵੇ ਤਾਂ ਅਸਾਂ ਖ਼ਿਆਲੀ ਰਫ਼ਤਾਰ ਨਾਲ ਉੱਥੇ ਪੁੱਜੇ ਹੋਏ ਪ੍ਰਤੱਖ ਦਰਸ਼ਨ ਵੀ ਮਾਣ ਰਹੇ ਹੁੰਦੇ ਹਾਂ। ਇਸ ਲਈ ਸਮੇਂ ਦੀ ਗਿਣਤੀ 'ਇੱਕ ਮਿੰਟ' ਵੀ ਤਾਂ ਖ਼ਿਆਲ ਦੀ ਰਫ਼ਤਾਰ ਨਾਲੋਂ ਕਿਤੇ ਵੱਧ ਹੋ ਸਕਦੀ ਹੈ। ਇਹ ਸੀ ਦ੍ਰਿੜ ਖ਼ਿਆਲਾਂ ਦੇ ਮੋੜ ਦਾ ਕ੍ਰਿਸ਼ਮਾ ਜਿਸ ਦੁਆਰਾ ਇੱਕ ਮਨੁੱਖ ਮਨਮੁਖ ਤੋਂ ਗੁਰਮੁਖ ਬਣ ਗਿਆ। ਦੂਜੀ ਗੱਲ ਜੋ ਦੱਸਣਾ ਚਾਹਵਾਂਗਾ ਉਹ ਇਹ ਹੈ ਕਿ ਜਿਸ ਗੁਰਮੁਖ ਦਾ ਜ਼ਿਕਰ ਇਸ ਮਜ਼ਮੂਨ ਵਿੱਚ ਕੀਤਾ ਗਿਆ ਹੈ ਉਹ ਅੱਜ ਵੀ ਪਰਿਵਾਰ ਸਹਿਤ ਮੌਜੂਦ ਹੈ। ਚਾਹੇ ਉਸ ਪਰਿਵਾਰ 'ਚੋਂ ਬੱਚਾ ਅਤੇ ਬੱਚੀ ਵੀ ਆਪਣੇ ਪਰਿਵਾਰਾਂ ਵਾਲੇ ਬਣ ਗਏ ਹਨ ਪ੍ਰੰਤੂ ਸਾਰੇ ਹੀ ਨਾਮ ਦੀ ਰੰਗਣ ਵਿੱਚ ਚੜ੍ਹਦੀ ਕਲਾ ਮਾਣ ਰਹੇ ਹਨ। ਸਰਦਾਰ ਸਾਹਿਬ ਅਤੇ ਉਨ੍ਹਾਂ ਦੀ ਧਰਮ ਪਤਨੀ ਤਾਂ ਗੁਰਸਿੱਖੀ ਜੀਵਨ ਦੀ ਜੀਉਂਦੀ ਜਾਗਦੀ ਇੱਕ ਮਿਸਾਲ ਹਨ। ਉਨ੍ਹਾਂ ਦੇ ਅਮਲੀ

(੧) ਭਾਫ਼ ਦਾ ਤਾਪ (੨) ਹੌਸਲਾ (੩) ਟੁੱਟੀ ਹੋਈ ਫਿਰ ਗੰਢੀ ਜਾਣੀ।

ਜੀਵਨ ਉੱਤੇ ਗੁਰਬਾਣੀ ਦੀਆਂ ਹੇਠ ਲਿਖੀਆਂ ਪੰਗਤੀਆਂ ਸਹੀ ਲਾਗੂ ਹੁੰਦੀਆਂ ਜਾਪਦੀਆਂ ਹਨ :—

(i) ਲਾਲੁ ਰਤਨੁ ਤਿਸੁ ਪਾਲੈ ਪਰਿਆ॥
ਸਗਲ ਕੁਟੰਬ ਓਹੁ ਜਨੁ ਲੈ ਤਰਿਆ॥ (ਰਾਮਕਲੀ, ਮ: ੫, ਪੰਨਾ ੮੮੭)

(ii) ਮੰਨੈ ਪਾਵਹਿ ਮੋਖੁ ਦੁਆਰੁ॥
ਮੰਨੈ ਪਰਵਾਰੈ ਸਾਧਾਰੁ॥ (ਜਪੁ ਜੀ ਸਾਹਿਬ)

(iii) ਗੁਰ ਸਤਿਗੁਰ ਕਾ ਜੋ ਸਿਖੁ ਅਖਾਏ,
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ,
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ,
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ,
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ,
ਸੋ ਗੁਰਸਿਖੁ ਗੁਰੂ ਮਨਿ ਭਾਵੈ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ,
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ,
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥

(ਗਉੜੀ ਕੀ ਵਾਰ, ਮ: ੪, ਪੰਨਾ ੩੦੫)

ਉਸ ਦੰਪਤੀ ਜੋੜੇ ਨਾਲ ਅੱਜ ਵੀ ਮੇਰੀ ਨੇੜਤਾ ਉਸੇ ਤਰ੍ਹਾਂ ਕਾਇਮ ਹੈ। ਜੀਵਨ-ਘਟਨਾ ਦੀ ਪਾਠਕਾਂ ਨਾਲ ਸਾਂਝ ਕਰਾਉਣ ਲਈ ਲੇਖਕ ਨੇ ਇਹ ਕਹਿ ਕੇ ਪ੍ਰਵਾਨਗੀ ਲਈ ਸੀ ਕਿ ਹੋ ਸਕਦਾ ਹੈ ਕੋਈ ਮਾਇਆ ਦੀਆਂ ਭੁੱਲ ਭੁੱਲਈਆਂ ਦੀ ਭਟਕਣ ਵਿੱਚ ਪਿਆ ਜੇ ਇਸ ਲੇਖ ਨੂੰ ਪੜ੍ਹ ਸੁਣ ਕੇ ਸਹੀ ਰਸਤੇ ਉੱਤੇ ਚਲਣ ਦੀ ਪ੍ਰੇਰਨਾ ਲੈ ਸਕੇ ਤਾਂ ਸਫ਼ਲ ਜੀਵਨ ਦਾ ਪਾਤਰ ਹੋ ਸਕਦਾ ਹੈ। ਸਰਦਾਰ ਸਾਹਿਬ ਨੇ ਇਸ ਲੇਖ ਨੂੰ ਅਨੇਕ ਪਾਠਕਾਂ ਤੱਕ ਪਹੁੰਚਾਉਣ ਦੀ ਜਿੱਥੇ ਆਗਿਆ ਦੇ ਦਿੱਤੀ ਹੈ, ਉੱਥੇ ਉਨ੍ਹਾਂ ਮੈਥੋਂ ਇਹ ਵਚਨ ਵੀ ਲੈ ਲਿਆ ਸੀ ਕਿ ਉਨ੍ਹਾਂ ਦਾ ਨਾਮ ਅਤੇ ਪਤਾ ਗੁਪਤ ਰੱਖਿਆ ਜਾਵੇ। ਉਨ੍ਹਾਂ ਦੀ ਇਸ ਉਦਾਰ ਬਿਰਤੀ ਲਈ ਧੰਨਵਾਦੀ ਹਾਂ।

□□□

"ਭੈ-ਸਾਗਰ' ਆਖਿਆ ਗਿਆ ਹੈ, ਜਿਸ ਅੰਦਰ ਜੀਵ ਦੁਖਾਂਤ ਤੇ ਸੁਖਾਂਤ ਦੇ ਰਲਵੇਂ ਤਾਣੇ-ਪੇਟੇ ਨਾਲ ਬੁਣਿਆ ਸਰੀਰ ਰੂਪੀ ਕੱਪੜਾ ਹੰਢਾਉਂਦੇ ਹਨ। ਇਹ ਗੱਲ ਗੁਰਬਾਣੀ ਵਿੱਚ ਵੀ ਦਰਸਾਈ ਗਈ ਹੈ :

**ਨਾਨਕ ਬੋਲਣੁ ਝਖਣਾ, ਦੁਖ ਛਡਿ ਮੰਗੀਅਹਿ ਸੁਖ॥**

**ਸੁਖੁ ਦੁਖੁ ਦੁਇ ਦਰਿ ਕਪੜੇ, ਪਹਿਰਹਿ ਜਾਇ ਮਨੁਖ॥**

(ਮਾਝ ਕੀ ਵਾਰ, ਮ: ੧, ਪੰਨਾ ੧੪੯)

ਇਸ ਪਦਾਰਥੀ ਸੰਸਾਰ ਦੇ ਮਨੁੱਖ ਦੀ ਅਜਿਹੀ ਤ੍ਰਾਸਦੀ ਨੂੰ ਵੇਖਦੇ ਹੋਏ ਆਤਮ-ਗਿਆਨੀਆਂ ਨੂੰ ਇਹ ਨਿਰਣਾ ਲੈਣਾ ਪਿਆ :

(i) **ਨਾਨਕ ਦੁਖੀਆ ਸਭੁ ਸੰਸਾਰੁ॥**

(ਸਲੋਕ, ਮ: ੧, ਰਾਮਕਲੀ ਕੀ ਵਾਰ. ਪੰਨਾ ੯੫੪)

(ii) **ਭਉਜਲੁ ਬਿਖਮੁ ਅਸਗਾਹੁ, ਗੁਰ ਸਬਦੀ ਪਾਰਿ ਪਾਹਿ॥**

(ਰਾਮਕਲੀ ਕੀ ਵਾਰ, ਮ:੫, ਪੰਨਾ ੯੬੨)

ਸਿਰਲੇਖ ਵਿਸ਼ੇ ਉੱਤੇ ਵਿਚਾਰਨ ਯੋਗ ਗੱਲ ਤਾਂ ਇਹ ਹੈ ਕਿ ਜਗਤ ਵਿੱਚ ਵਰਤ ਰਹੇ ਅਜਿਹੇ ਦੁਖਾਂਤ ਉੱਤੇ ਕਾਬੂ ਪਾਉਣ ਦੇ ਕੋਈ ਉਪਾਅ ਜਾਂ ਵਸੀਲੇ ਵੀ ਹਨ ਜਿਨ੍ਹਾਂ ਦੁਆਰਾ ਮਨੁੱਖੀ ਜੀਵਨ ਨੂੰ ਸਭ ਪ੍ਰਕਾਰ ਦੇ ਰੋਗ-ਸੋਗ ਅਤੇ ਦੁਖਾਂਤ ਤੋਂ ਰਹਿਤ ਕਰਕੇ ਖ਼ੁਸ਼ਗਵਾਰ ਤੇ ਸਦਾ-ਬਹਾਰ ਬਣਾਇਆ ਜਾ ਸਕੇ ? ਹਾਂ ! ਇਸ ਸਬੰਧ ਵਿੱਚ ਦੋ ਪ੍ਰਕਾਰ ਦੀਆਂ ਹਸਤੀਆਂ ਨੇ ਆਪਣੀਆਂ-ਆਪਣੀਆਂ ਖੋਜਾਂ ਦੇ ਆਧਾਰ ਉੱਤੇ ਕੀਤੇ ਤਜਰਬਿਆਂ ਰਾਹੀਂ ਵਸੀਲੇ ਲੱਭੇ ਅਤੇ ਦਰਸਾਏ ਹਨ। ਵਿਗਿਆਨੀਆਂ ਨੇ ਭੌਤਿਕ ਪ੍ਰਯੋਗਸ਼ਾਲਾ ਦੁਆਰਾ ਤਜ਼ਰਬੇ ਕੀਤੇ ਅਤੇ ਆਤਮ ਗਿਆਨੀਆਂ ਨੇ ਪ੍ਰਭੌਤਿਕ (ਰੂਹਾਨੀ) ਪ੍ਰਯੋਗਸ਼ਾਲਾ ਵਿੱਚ ਤਜ਼ਰਬੇ ਕੀਤੇ। ਵਿਗਿਆਨੀਆਂ ਨੇ ਆਪਣੇ ਕੀਤੇ ਤਜ਼ਰਬਿਆਂ ਦੇ ਨਤੀਜਿਆਂ ਵਜੋਂ ਜਿੱਥੇ ਅਨੇਕਾਂ ਪਦਾਰਥੀ ਸੁੱਖਾਂ-ਸਹੂਲਤਾਂ ਨੂੰ ਮਨੁੱਖ ਦੀ ਝੋਲੀ ਪਾਇਆ, ਉੱਥੇ ਚਕਿਤਸਾ ਵਿਗਿਆਨ ਰਾਹੀਂ ਰੋਗਾਂ ਉੱਤੇ ਕਾਬੂ ਪਾਉਣ ਦਾ ਯਤਨ ਵੀ ਕੀਤਾ ਗਿਆ। ਪ੍ਰੰਤੂ ਤੱਤ ਵਾਲੀ ਗੱਲ ਇਹ ਹੈ ਕਿ ਜੋ ਕੁਝ ਕੁ ਪਦਾਰਥੀ ਸੁੱਖ-ਸਹੂਲਤਾਂ ਮਿਲੀਆਂ ਵੀ ਹਨ ਤਾਂ ਆਰਜ਼ੀ (short lived) ਹੀ ਕਹੀਆਂ ਜਾ ਸਕਦੀਆਂ ਹਨ। ਇਸੇ ਤਰ੍ਹਾਂ ਰੋਗ ਨਿਵਿਰਤੀ ਦੇ ਦਾਅਵੇ ਬਾਰੇ ਵੀ ਕਿਹਾ ਜਾ ਸਕਦਾ ਹੈ ਕਿ ਅਵਲ ਤਾਂ ਪੂਰਨ ਰੋਗ ਨਿਵਿਰਤੀ ਦਾ ਦਾਅਵਾ ਕੀਤਾ ਜਾਣਾ ਹੀ ਅਸੰਭਵ ਹੈ, ਪ੍ਰੰਤੂ ਜੇ ਕੁਝ ਰੋਗਾਂ ਉੱਤੇ ਕਾਬੂ ਪਾ ਵੀ ਲਿਆ ਗਿਆ ਹੈ ਤਾਂ ਉਸ ਤੋਂ ਕਈ ਗੁਣਾਂ ਵੱਧ ਨਵੇਂ ਲਾਇਲਾਜ਼ ਰੋਗ ਸਾਹਮਣੇ ਵੀ ਆ ਖਲੋਏ ਹਨ। ਇਸ ਸਬੰਧ ਵਿੱਚ ਜਰਮਨ ਡਾਕਟਰ ਸੈਮੂਅਲ ਕ੍ਰਿਸੀਚਅਨ ਫ਼ਰੈਡਰਿਕ ਹੈਨੇਮਨ ਨੇ ਬੜੇ ਢੁਕਵੇਂ ਵੀਚਾਰ ਪ੍ਰਗਟ ਕੀਤੇ ਹਨ। ਉਸਦਾ ਕਹਿਣਾ ਹੈ ਕਿ ਰੋਗਾਂ ਦਾ ਮੁੱਢਲਾ ਰੂਪ ਅਭੌਤਿਕ (ਸੂਕਸ਼ਮ) ਹੈ। ਇਹ ਕਿਸੇ

ਇੱਕ ਅੰਗ ਜਾਂ ਸਰੀਰ ਦੇ ਕਿਸੇ ਇੱਕ ਹਿੱਸੇ ਜਾਂ ਲਹੂ ਵਿੱਚ ਨਹੀਂ ਹੁੰਦਾ। ਰੋਗ ਕੋਈ ਪਦਾਰਥ ਨਹੀਂ ਜੋ ਕਿਸੇ ਢੰਗ-ਤਰੀਕੇ ਜਾਂ ਯੰਤਰ ਦੁਆਰਾ ਲੱਭਿਆ ਜਾ ਸਕੇ। ਇਹ ਤਾਂ ਦ੍ਰਿਸ਼ਟੀਗੋਚਰ ਹੈ ਹੀ ਨਹੀਂ। ਰੋਗ ਐਨ ਰੂਹ ਵਾਂਗ ਗਤੀਸ਼ੀਲ ਹੁੰਦਾ ਹੈ, ਅਤੇ ਰੂਹ ਵਰਗੀ ਸ਼ਕਤੀ, ਪ੍ਰਾਣ ਸ਼ਕਤੀ ਜੋ ਸਰੀਰ ਨੂੰ ਜਿੰਦਾ ਰੱਖਦੀ ਹੈ, ਵਿੱਚ ਵਿਗਾੜ ਦਾ ਨਤੀਜਾ ਹੁੰਦਾ ਹੈ। ਇਹ ਪ੍ਰਾਣ-ਸ਼ਕਤੀ ਨੂੰ ਜੱਕੜ ਕੇ ਰੱਖਦਾ ਹੈ। ਇਸਦਾ ਬਚਾਅ ਪ੍ਰਾਣ-ਸ਼ਕਤੀ ਤੋਂ ਮਨ ਅਤੇ ਫਿਰ ਦ੍ਰਿਸ਼ਟੀਗੋਚਰ ਪਰਿਵਹਨ ਦੇ ਰੂਪ ਵਿੱਚ ਸਰੀਰ ਵੱਲ ਹੁੰਦਾ ਹੈ। ਪ੍ਰਾਣ ਸ਼ਕਤੀ ਉੱਤੇ ਪਏ ਸੂਖਸ਼ਮ ਪ੍ਰਭਾਵ ਸਦਕਾ ਹੀ ਸਰੀਰ-ਦੁਸ਼ਮਣ (ਬੈਕਟੇਰੀਆ, ਪੈਰਾਸਾਈਟਸ ਜਾਂ ਵਾਇਰਸ ਆਦਿ) ਨੂੰ ਵਧਣ-ਫੁੱਲਣ ਅਤੇ ਅੰਗਾਂ ਵਿੱਚ ਉੱਭਰਨ ਦਾ ਮੌਕਾ ਮਿਲਦਾ ਹੈ। ਇਨ੍ਹਾਂ ਰੋਗਾਣੂਆਂ ਦੀ ਉੱਤਪਤੀ ਉਦੋਂ ਹੀ ਸੰਭਵ ਹੁੰਦੀ ਹੈ ਜਦੋਂ ਪ੍ਰਾਣ-ਸ਼ਕਤੀ ਉੱਤੇ ਕੋਈ ਮਾਰੂ ਸੂਖਸ਼ਮ ਪ੍ਰਭਾਵ ਸਦਕਾ ਅਨੁਕੂਲ ਵਾਤਾਵਰਣ ਬਣਦਾ ਹੈ। ਇਸ ਤਰ੍ਹਾਂ ਕਥਿਤ ਰੋਗਾਣੂ, ਰੋਗ ਦੇ ਮੂਲ ਕਾਰਣ ਨਹੀਂ, ਸਗੋਂ ਮੌਕਾ-ਪ੍ਰਸਤ ਹੁੰਦੇ ਹਨ। ਇਸ ਲਈ ਇਨ੍ਹਾਂ ਰੋਗਾਣੂਆਂ ਦੀ ਕਤਲੋ-ਗਾਰਤ ਨਾਲ ਪ੍ਰਭਾਵਿਤ ਅੰਗਾਂ ਵਿੱਚ ਅਸਥਾਈ ਸ਼ਾਂਤੀ ਤਾਂ ਹੋ ਸਕਦੀ ਹੈ ਪ੍ਰੰਤੂ ਰੋਗ ਪ੍ਰਭਾਵ, ਜੋ ਅਤਿਅੰਤ ਸੂਖਮ ਹੁੰਦਾ ਹੈ, ਸਗੋਂ ਹੋਰ ਵਧੇਰੇ ਸ਼ਕਤੀ ਨਾਲ ਕਿਸੇ ਦੂਜੇ ਰੋਗ ਨੂੰ ਜਨਮ ਦਿੰਦਾ ਹੈ ਤੇ ਇਸ ਤਰ੍ਹਾਂ ਰੋਗ ਦੀ ਪੂਰਨ ਨਿਵਿਰਤੀ ਨਹੀਂ ਹੁੰਦੀ। ਇਸੇ ਲਈ 'ਮਨ ਰੋਗੀ ਤਾਂ ਤਨ ਰੋਗੀ' ਦਾ ਕਥਨ ਧਰਮ ਗ੍ਰੰਥਾਂ ਦੇ ਅਨੁਕੂਲ ਦੀ ਸਚਾਈ ਹੈ। ਡਾ: ਹੈਨੇਮਨ ਦੇ ਉਪਰਲੇ ਕਥਨ ਅਨੁਸਾਰ ਤਾਂ ਮਨ ਉੱਤੇ ਪਏ ਮਾੜੇ ਅਤੇ ਮਾਰੂ ਪ੍ਰਭਾਵ ਦੇ ਨਤੀਜੇ ਵਜੋਂ ਹੀ ਰੋਗਾਣੂਆਂ ਦੇ ਪੈਦਾ ਹੋਣ ਲਈ ਅਨੁਕੂਲ ਵਾਤਾਵਰਣ ਬਣਦਾ ਹੈ, ਜੋ ਬਾਅਦ ਵਿੱਚ ਸਰੀਰ ਦੇ ਕਿਸੇ ਹਿੱਸੇ ਜਾਂ ਅੰਗ ਉੱਤੇ ਹਮਲਾ ਕਰਦੇ ਹਨ, ਪ੍ਰੰਤੂ ਮਨ ਕਿਉਂਕਿ ਅਦਿੱਖ ਹੈ ਇਸ ਲਈ ਕੇਵਲ ਦ੍ਰਿਸ਼ਟਮਾਨ ਸਰੀਰ ਉੱਤੇ ਪਏ ਅਸਰ ਨੂੰ ਵੇਖ ਕੇ ਹੀ ਸਰੀਰਕ ਰੋਗ ਮੰਨੇ ਜਾਂਦੇ ਹਨ ਜਿਸ ਲਈ ਤਨ ਨੂੰ ਠੀਕ ਕਰਨ ਲਈ ਹੀ ਦਵਾਈਆਂ, ਟੀਕਿਆਂ ਅਤੇ ਮਲ੍ਹਮਾਂ ਆਦਿ ਦਾ ਪ੍ਰਯੋਗ ਕੀਤਾ ਜਾਂਦਾ ਹੈ ਜੋ ਅਸਥਾਈ ਸ਼ਾਂਤੀ ਤਾਂ ਭਾਵੇਂ ਪੈਦਾ ਕਰ ਸਕਣ ਪ੍ਰੰਤੂ ਸਥਾਈ ਸ਼ਾਂਤੀ ਤਾਂ ਮਨ ਉੱਤੇ ਪਏ ਮਾੜੇ ਪ੍ਰਭਾਵ ਨੂੰ ਨਿਵਿਰਤ ਕਰਨ ਉੱਤੇ ਹੀ ਰੋਗ ਅਤੇ ਉਸ ਦੇ ਕਾਰਣ ਦੀ ਨਿਵਿਰਤੀ ਸੰਭਵ ਹੋ ਸਕਦੀ ਹੈ। ਇਹੀ ਹਕੀਕਤ ਗੁਰਮਤਿ ਸਿਧਾਂਤ ਦੇ ਵੀ ਅਨੁਕੂਲ ਹੈ :

(i) ਮਨਿ ਮੈਲੇ ਸਭੁ ਕਿਛੁ ਮੈਲਾ, ਤਨਿ ਧੋਤੈ ਮਨੁ ਹਛਾ ਨ ਹੋਇ।।
ਇਹ ਜਗਤੁ ਭਰਮਿ ਭੁਲਾਇਆ, ਵਿਰਲਾ ਬੂਝੈ ਕੋਇ।।

(ਵਡਹੰਸੁ, ਮ: ੩, ਪੰਨਾ ੫੫੮)

ਇਸੇ ਲਈ ਤਾਂ ਮਨ ਉੱਤੇ ਪਏ ਮਾਰੂ ਪ੍ਰਭਾਵ ਨੂੰ ਨਿਵਿਰਤ ਕਰਨ ਲਈ, ਆਤਮ-ਗਿਆਨੀਆਂ ਨੇ 'ਨਾਮ-ਦਾਰੂ' ਤਜਵੀਜ਼ ਕੀਤਾ ਹੈ :—

(i) ਅਵਰਿ ਉਪਾਵ ਸਭਿ ਤਿਆਗਿਆ, ਦਾਰੂ ਨਾਮੁ ਲਇਆ।।
ਤਾਪ ਪਾਪ ਸਭਿ ਮਿਟੇ ਰੋਗ, ਸੀਤਲ ਮਨੁ ਭਇਆ।।

(ਬਿਲਾਵਲੁ, ਮ: ੫, ਪੰਨਾ ੮੧੭)

ਪੰਜ ਭੌਤਿਕ ਸਰੀਰ ਤਾਂ ਕੇਵਲ ਮਨ ਦੇ ਅਦਿੱਖ ਰੋਗ ਨੂੰ ਦ੍ਰਿਸ਼ਟੀਗੋਚਰ ਪਰਿਵਰਤਨ ਦੁਆਰਾ ਚਿਨ੍ਹਾਂ (symptoms) ਦੇ ਰੂਪ ਵਿੱਚ ਹੀ ਪ੍ਰਗਟ ਕਰਦਾ ਹੈ।

ਚਕਿੱਤਸਾ ਵਿਗਿਆਨ ਦੇ ਰੋਗ ਨਿਵਿਰਤੀ ਸਬੰਧੀ ਕੀਤੀ ਗਈ ਉੱਪਰਲੀ ਵਿਆਖਿਆ ਤੋਂ ਤਾਂ ਇਹੀ ਸਿੱਧ ਹੁੰਦਾ ਹੈ ਕਿ ਰੋਗਾਣੂਆਂ ਨੂੰ ਐਂਟੀ ਬਾਇਓਟਿਕਸ ਨਾਲ ਨਸ਼ਟ ਕਰਨ ਦੇ ਕੀਤੇ ਤਜ਼ਰਬੇ ਬੇਸ਼ਕ ਆਰਜ਼ੀ ਠੱਲ ਤਾਂ ਪਾ ਸਕਦੇ ਹਨ ਪ੍ਰੰਤੂ ਪੂਰਨ ਰੋਗ-ਨਿਵਿਰਤੀ ਦੇ ਦਾਅਵੇ ਨਹੀਂ ਕੀਤੇ ਜਾ ਸਕਦੇ ਤੇ ਇਹ ਵੀ ਕਿ ਰੋਗ-ਪ੍ਰੀਖਿਆ ਦੁਆਰਾ ਰੋਗ ਦੇ ਅਦਿੱਖ ਕੇਂਦਰ ਜੋ ਸੂਖਮ ਮਨ ਵਿੱਚ ਕਿੱਥੇ ਜਾਂ ਕਿਵੇਂ ਹੈ, ਬਾਰੇ ਵੀ ਪਹੁੰਚ ਨਹੀਂ ਕੀਤੀ ਜਾ ਸਕਦੀ। ਆਉ ਹੁਣ ਆਤਮ-ਗਿਆਨੀਆਂ ਦੇ ਸੂਖਸ਼ਮ, ਅਨੁਭਵੀ-ਰੂਪ ਤਜ਼ਰਬਿਆਂ ਦੀ ਵੀ ਵੀਚਾਰ ਕਰ ਲਈਏ ਜਿਨ੍ਹਾਂ ਦਾ ਕੇਵਲ ਟੂਕ ਮਾਤ੍ਰ ਹੀ ਉੱਪਰ ਵੀ ਵਰਨਣ ਕੀਤਾ ਗਿਆ ਹੈ। ਇਸ ਸਬੰਧ ਵਿੱਚ ਸਭ ਤੋਂ ਪਹਿਲਾਂ ਹੇਠ ਲਿਖੀਆਂ ਕੁਝ ਗੱਲਾਂ ਨੂੰ ਸਮਝਣਾ ਅਤੇ ਮੰਨਣਾ ਪਵੇਗਾ :

(i) ਮਾਨਵੀ ਜੀਵ ਦਾ ਰਿਸ਼ਤਾ ਕੇਵਲ ਪਦਾਰਥੀ ਸੰਸਾਰ ਨਾਲ ਨਹੀਂ, ਜਿੱਥੇ ਇਸਦਾ ਜੀਵਨ-ਸਫ਼ਰ ਤਾਂ ਕੁਝ ਹੀ ਮਿਥੀ ਮਿਆਦ ਲਈ ਹੀ ਬਣਿਆ ਹੈ। ਇਸਦਾ ਅਟੁੱਟ ਰਿਸ਼ਤਾ ਤਾਂ ਆਤਮ ਦੇਸ਼ (ਪ੍ਰਲੋਕ) ਨਾਲ ਹੈ ਜਿੱਥੋਂ ਦਾ ਇਹ ਨਿੱਜ ਸਰੂਪ ਵਿੱਚ ਵਾਸੀ ਹੈ।

(ii) ਕਰਤਾ ਪੁਰਖ ਦੇ ਹੁਕਮ ਦੁਆਰਾ ਜਦੋਂ ਸ੍ਰਿਸ਼ਟੀ ਦੀ ਰਚਨਾ ਹੋਂਦ ਵਿੱਚ ਆਈ ਤਾਂ ਜੀਵਾਂ ਦੀ ਲੋੜ ਪੂਰਤੀ ਲਈ ਅਵੱਸ਼ਕ ਚੀਜ਼ਾਂ, ਜਿਹਾ ਕਿ ਪੌਣ, ਪਾਣੀ, ਧਰਤੀ, ਆਕਾਸ਼, ਅਗਨੀ ਤੋਂ ਇਲਾਵਾ ਕਈ ਪਦਾਰਥ ਅੰਨ, ਮੇਵੇ, ਬਨਸਪਤੀ ਆਦਿ ਅਤੇ ਹੋਰ ਬਹੁਤ ਕੁਝ ਜੀਵਾਂ ਦੇ ਸੁੱਖ-ਆਰਾਮ ਦੇ ਵਸੀਲੇ ਵੀ ਬਣਾ ਦਿੱਤੇ, ਪ੍ਰੰਤੂ ਕਿਸੇ ਧਰਮ ਗ੍ਰੰਥ ਅੰਦਰ ਇਹ ਜ਼ਿਕਰ ਨਹੀਂ ਆਇਆ ਕਿ ਜੁਗਤ-ਪਿਤਾ ਪ੍ਰਭੂ ਨੇ ਦੁੱਖ, ਸੰਤਾਪ, ਕਲੇਸ਼, ਮੁਸੀਬਤਾਂ ਜਾਂ ਰੋਗ ਆਦਿ ਜੋ ਜੀਵਾਂ ਉੱਤੇ ਮਾਰੂ ਅਸਰ ਕਰ ਸਕਣ, ਜਿਹੀਆਂ ਵਸਤੂਆਂ ਵੀ ਆਪਣੇ ਨਿਜ਼ਾਮ ਅੰਦਰ ਰਚ ਦਿੱਤੀਆਂ ਹੋਣ।

(iii) ਇੱਕ ਅਟੱਲ ਸਚਾਈ ਇਹ ਵੀ ਹੈ ਕਿ ਜਗਤ-ਪਿਤਾ ਆਪਣੀ ਰਚਨਾ ਨਾਲ ਬੇਹੱਦ ਪਿਆਰ ਕਰਦਾ ਹੈ। 'ਕਰਿ ਕਰਿ ਵੇਖੈ ਕੀਤਾ ਆਪਣਾ', 'ਪ੍ਰਤਿਪਾਲੇ ਨਿਤ ਸਾਰਿ ਸਮਾਲੇ' ਅਤੇ 'ਪਤਿਤ ਪਾਵਨ' ਜਿਹੇ ਬਿਰਦ ਹੀ ਤਾਂ ਉਸਦੇ ਪਿਆਰ ਦੇ ਲਖਾਇਕ ਹਨ।

(iv) ਇੱਕ ਹੋਰ ਅਟੱਲ ਸੱਚਾਈ ਇਹ ਵੀ ਹੈ ਕਿ ਜਗਤ ਪਿਤਾ ਨੇ ਚੌਰਾਸੀ ਲੱਖ ਜੀਵ-ਜੂਨਾਂ 'ਚੋਂ ਮਨੁੱਖ ਨੂੰ ਸ੍ਰੋਮਣੀ ਪਦ ਦੇ ਕੇ ਸਾਜਿਆ ਤੇ ਨਿਵਾਜਿਆ ਹੈ :

ਲਖ ਚਉਰਾਸੀਹ ਜੋਨਿ ਸਬਾਈ।। ਮਾਣਸ ਕਉ ਪ੍ਰਭਿ ਦੀਈ ਵਡਿਆਈ।।

(ਮਾਰੂ, ਮ:੫, ਪੰਨਾ ੧੦੭੫)

ਪ੍ਰਭੂ ਮਨੁੱਖ ਨੂੰ ਨਿਰਾ ਪਿਆਰ ਹੀ ਨਹੀਂ ਕਰਦਾ ਸਗੋਂ ਲਾਡ ਵੀ ਲਡਾਉਂਦਾ ਹੈ :

ਖੇਲਿ ਖਿਲਾਇ ਲਾਡ ਲਾਡਾਵੈ, ਸਦਾ ਸਦਾ ਅਨਦਾਈ।।
ਪ੍ਰਤਿਪਾਲੇ ਬਾਰਿਕ ਕੀ ਨਿਆਈ, ਜੈਸੇ ਮਾਤ ਪਿਤਾਈ।।

(ਸਾਰਗ, ਮ: ੫, ਪੰਨਾ ੧੨੧੩)

ਸਗੋਂ ਇਸਨੂੰ ਤਾਂ ਪ੍ਰਭੂ ਨੇ ਆਪਣਾ ਪ੍ਰਤੀਨਿਧ ਬਣਾ ਕੇ ਜਗਤ ਅੰਦਰ ਮਹਿਮਾਨ ਰੂਪ ਇਸ ਲਈ ਘਲਿਆ ਹੈ ਤਾਂ ਕਿ ਸਰਵੋਤਮ ਪਦਾਰਥ ਦਾ ਵਾਪਾਰ ਕਰੇ। ਅਜਿਹੇ ਖਰੇ ਸੌਦੇ ਦੀ ਪਰਖ ਲਈ ਹੀ ਤਾਂ ਇਸਨੂੰ ਸੁਣਨ, ਬੋਲਣ, ਸਮਝਣ ਅਤੇ ਨਿਰਣਾ ਕਰ ਸੱਕਣ ਜਿਹੀਆਂ ਵਿਸ਼ੇਸ਼ ਕਲਾਵਾਂ ਨਾਲ ਸ਼ਿੰਗਾਰਿਆ ਹੋਇਆ ਹੈ :—

ਚਉਰਾਸੀਹ ਲਖ ਜੋਨਿ ਵਿਚਿ, ਉਤਮੁ ਜਨਮੁ ਸੁ ਮਾਣਸਿ ਦੇਹੀ।
ਅਖੀ ਵੇਖਣੁ ਕਰਨਿ ਸੁਣਿ, ਮੁਖਿ ਸੁਭ ਬੋਲਣਿ ਬਚਨ ਸਨੇਹੀ।
ਹਥੀ ਕਾਰ ਕਮਾਵਣੀ, ਪੈਰੀ ਚਲਿ ਸਤਿਸੰਗਿ ਮਿਲੇਹੀ।।
ਕਿਰਤਿ ਵਿਰਤਿ ਕਰਿ ਧਰਮ ਦੀ, ਖਟਿ ਖਵਾਲਣੁ ਭਾਇ ਕਰੇਹੀ।।

(ਭਾ: ਗੁਰਦਾਸ ਜੀ, ਵਾਰ ੧)

ਉਪਰਲੀਆਂ ਗੱਲਾਂ ਜਾਣ-ਸਮਝ ਕੇ ਤਾਂ ਭਲੀ-ਭਾਂਤ ਸਪੱਸ਼ਟ ਹੋ ਜਾਂਦਾ ਹੈ ਕਿ ਜਿਸ ਮਨੁੱਖ ਨੂੰ ਜਿੱਥੇ ਇਤਨਾ ਰਜਵਾਂ ਲਾਡ-ਪਿਆਰ ਅਤੇ ਮਾਣ ਪ੍ਰਾਪਤ ਹੋਇਆ ਹੋਵੇ, ਭਲਾ ਅਜਿਹੇ ਮਨੁੱਖ ਨੂੰ ਕਿਸੇ ਪ੍ਰਕਾਰ ਦੇ ਦੁਖਾਂਤ ਵਿੱਚ ਗ੍ਰਸਿਆ ਵੇਖ ਕੇ ਪ੍ਰਭੂ ਪਿਤਾ ਨੂੰ ਕਿਵੇਂ ਚੰਗਾ ਲੱਗ ਸਕਦਾ ਹੈ ? ਕਦਾਚਿਤ ਅਜਿਹੀ ਗੱਲ ਦੀ ਨਾ ਤੇ ਗੁੰਜਾਇਸ਼ ਹੋ ਸਕਦੀ ਹੈ ਅਤੇ ਨਾ ਹੀ ਮੰਨੀ ਜਾ ਸਕਦੀ ਹੈ। ਅਲਬੱਤਾ ਇਹ ਗੱਲ ਵੱਖਰੀ ਹੈ ਕਿ ਜੇਕਰ ਮਨੁੱਖ ਕਿਸੇ ਆਪਣੀ ਗਲਤੀ ਜਾਂ ਭੁਲੇਖੇ ਕਾਰਣ ਪ੍ਰਭੂ-ਪਿਤਾ ਦੀ ਆਗਿਆ ਦੇ ਉਲਟ ਕੋਈ ਅਵਗਿਆ ਕਰ ਲਵੇ ਤਾਂ ਅਜਿਹੀ ਅਵਗਿਆ ਦੇ ਫਲ ਰੂਪ ਦੁੱਖਾਂ-ਮੁਸੀਬਤਾਂ ਲਈ ਉਹ ਆਪ ਹੀ ਜ਼ਿੰਮੇਵਾਰ ਤੇ ਕਸੂਰਵਾਰ ਹੋ ਸਕਦਾ ਹੈ। ਇਸ ਗੱਲ ਨੂੰ ਇੱਕ ਮਿਸਾਲ ਦੁਆਰਾ ਸਮਝਿਆ ਜਾ ਸਕਦਾ ਹੈ। ਜਿਵੇਂ ਸੂਰਜ ਬਿਨਾਂ ਵਿਤਕਰੇ ਦੇ ਸਭ ਨੂੰ ਰੌਸ਼ਨੀ ਅਤੇ ਨਿੱਘ, ਆਪਣੇ ਅੱਟਲ ਨਿਯਮ ਅਨੁਸਾਰ, ਇੱਕੋ ਜਿਹੀ ਦਿੰਦਾ ਹੈ। ਪ੍ਰੰਤੂ ਜੇ ਕੋਈ ਸਰਦੀਆਂ ਵਿੱਚ ਆਪਣੀ ਮਨ-ਮਰਜ਼ੀ ਨਾਲ ਕਿਸੇ ਕਮਰੇ ਅੰਦਰ ਬੂਹੇ-ਬਾਰੀਆਂ ਬੰਦ ਕਰਕੇ ਬੈਠਾ ਰਹੇ ਤਾਂ ਉਹ ਰੌਸ਼ਨੀ ਅਤੇ ਨਿੱਘ ਤੋਂ ਤਾਂ ਵਾਂਝਾ ਰਹੇਗਾ ਹੀ, ਸਗੋਂ ਸਰਦੀ ਦਾ ਪੁਆੜਾ ਖ਼ਾਹ-ਮਖ਼ਾਹ ਹੀ ਸਹੇੜ ਲਵੇਗਾ।

ਐਨ੍ਹ ਇਸੇ ਤਰ੍ਹਾਂ ਪ੍ਰਭੂ ਪਿਤਾ ਆਪਣੇ ਅੱਟਲ ਨਿਯਮ ਅਨੁਸਾਰ ਸਭ ਨੂੰ ਖੇੜੇ ਅਤੇ ਖ਼ੁਸ਼ੀਆਂ ਭਰੀਆਂ ਰਹਿਮਤਾਂ ਬਿਨਾਂ ਵਿਤਕਰੇ ਵੰਡ ਰਿਹਾ ਹੈ ਪ੍ਰੰਤੂ ਜੇ ਕੋਈ ਆਪਣੀ ਮਨ-ਮਰਜ਼ੀ ਕਾਰਨ ਕਰਤਾ ਪੁਰਖ ਦੇ ਸਦਾ ਇਕਸਾਰ ਅਤੇ ਅੱਟਲ ਨਿਯਮਾਂ ਦੀ ਅਵੱਗਿਆ ਕਰ ਲਵੇ ਤਾਂ ਅਜਿਹੀ ਅਵੱਗਿਆ ਦੇ ਨਤੀਜਿਆਂ ਲਈ ਉਹ ਆਪ ਹੀ ਦੋਸ਼ੀ ਬਣਦਾ ਹੈ। ਕਰਤਾ ਪੁਰਖ ਤਾਂ ਆਪ ਪ੍ਰੇਮ-ਸਾਗਰ ਸਰੂਪ ਹੈ ਤੇ ਸਭ ਨੂੰ ਹੀ ਪ੍ਰੇਮ ਕਰਦਾ ਹੈ। ਪ੍ਰਭੂ ਪਿਆਰ ਦੀ ਸੀਮਾ ਤਾਂ ਇਤਨੀ ਬੇਅੰਤ ਹੈ ਕਿ ਅਜਿਹੇ ਭੁੱਲਕੜਾਂ ਅਤੇ ਆਪ-ਹੁਦਰਿਆਂ ਨੂੰ ਵੀ ਮੁੜ ਗਲੇ ਲਗਾ ਲੈਂਦਾ ਹੈ। ਉਸ ਮਾਹਨ ਸ਼ਕਤੀ ਦੇ ਨਿਆਂਕਾਰੀ ਪ੍ਰਸ਼ਾਸਨ ਅੰਦਰ ਅਜਿਹੇ ਨਿਯਮ ਅਤੇ ਵਸੀਲੇ ਦਰਸਾਏ ਗਏ ਹਨ, ਜਿਨ੍ਹਾਂ ਦੀ ਨੇਮ-ਬੱਧ ਪਾਲਣਾ ਕਰਨ ਉੱਤੇ ਅਵੱਗਿਆ-ਦੋਸ਼ੀ ਵੀ ਦੋਸ਼-ਮੁਕਤ ਹੋ ਕੇ ਪ੍ਰਭੂ ਪਿਤਾ ਦੀ ਬਖ਼ਸ਼ਿਸ਼ ਰੂਪੀ ਪਿਆਰ ਦਾ ਮੁੜ ਪਾਤਰ ਬਣ ਸਕਦਾ ਹੈ। ਆਤਮ-ਗਿਆਨੀਆਂ ਨੇ ਇਸ ਗੱਲ ਦਾ ਪੂਰਨ ਭਰੋਸਾ ਤੇ ਗਰੰਟੀ ਦਿੱਤੀ ਹੈ :

(i) ਹਰਿ ਜੀਉ ਲੇਖੇ ਵਾਰ ਨ ਆਵਈ, ਤੂੰ ਬਖਸਿ ਮਿਲਾਵਣਹਾਰੁ॥
ਗੁਰ ਤੁਠੈ ਹਰਿ ਪ੍ਰਭੁ ਮੇਲਿਆ, ਸਭ ਕਿਲਵਿਖ ਕਟਿ ਵਿਕਾਰ॥

(ਸਲੋਕ, ਵਾਰਾਂ ਤੇ ਵਧੀਕ, ਮ: ੩, ਪੰਨਾ ੧੪੧੬)

(ii) ਕੰਠਿ ਲਾਇ ਅਵਗੁਣ ਸਭਿ ਮੇਟੇ, ਦਇਆਲ ਪੁਰਖ ਬਖਸੰਦ॥

(ਧਨਾਸਰੀ, ਮ: ੫ ਪੰਨਾ ੬੮੧)

ਪ੍ਰਭੂ-ਪਿਤਾ ਦੇ, ਸਦ-ਬਖ਼ਸ਼ੰਦ, ਸਦ-ਮਿਹਰਵਾਨ, ਸਰਬ-ਪ੍ਰਤਿਪਾਲਕ, ਸਦਾ ਦਇਆਲੂ ਵਾਲੇ ਬਿਰਦ ਹੀ ਤਾਂ ਉਸਦੇ ਅਟੱਲ ਨਿਯਮ ਹਨ ਜੋ ਇਹ ਗੱਲ ਸਿੱਧ ਕਰਦੇ ਹਨ ਕਿ ਮਨੁੱਖ ਪ੍ਰਤੀ ਉਸਦਾ ਰਿਸ਼ਤਾ ਨਿਰਾ ਹੀ ਪ੍ਰੇਮ ਆਧਾਰਿਤ ਹੈ। ਜੇ ਅਜਿਹਾ ਕੁਝ ਪ੍ਰਭੂ-ਪਿਤਾ ਵਲੋਂ ਕੀਤਾ ਜਾਂਦਾ ਹੋਵੇ ਤਾਂ ਫਿਰ ਮਨੁੱਖ ਵਲੋਂ ਵੀ ਧੰਨਵਾਦ ਵਜੋਂ ਕੁਝ ਫ਼ਰਜ਼ ਪੂਰੇ ਕਰਨੇ ਬਣਦੇ ਹਨ। ਅਜਿਹੇ ਫ਼ਰਜ਼ ਅਦਾਇਦੀ ਦੇ ਅਮਲ ਲਈ ਹੇਠ ਲਿਖੀਆਂ ਗੱਲਾਂ ਦੀ, ਜਿੱਥੇ ਜਾਣਕਾਰੀ ਹੋਣਾ ਜ਼ਰੂਰੀ ਹੈ, ਉੱਥੇ ਉਨ੍ਹਾਂ ਪ੍ਰਤੀ ਸੁਚੇਤ ਰਹਿਣ ਦੀ ਉਸ ਤੋਂ ਵੀ ਵੱਧ ਲੋੜ ਹੈ :—

(੧) ਮਨੁੱਖ ਲਈ ਪ੍ਰਭੂ-ਪਿਤਾ ਦੀ ਆਗਿਆ ਕੀ ਹੈ।

(੨) ਮਨੁੱਖ ਭੁਲੇਖੇ ਦਾ ਸ਼ਿਕਾਰ ਕਿਵੇਂ ਬਣਦਾ ਹੈ।

(੩) ਮਨੁੱਖ ਭੁਲੇਖੇ ਲੱਗਣ ਉੱਤੇ ਕਿਹੜੀ ਅਵੱਗਿਆ ਕਰਦਾ ਹੈ ਜੋ ਪ੍ਰਭੂ-ਪਿਤਾ ਦੀ ਹੁਕਮੀ ਆਗਿਆ ਦੇ ਉਲਟ ਹੁੰਦੀ ਹੈ।

ਉੱਪਰਲੀਆਂ ਤਿੰਨ ਗੱਲਾਂ ਦੀ ਜਾਣਕਾਰੀ ਦੋ ਪੱਖੋਂ ਲਾਭਦਾਇਕ ਹੈ। ਪਹਿਲਾਂ ਇਸ ਲਈ ਕਿ ਅਵੱਗਿਆ ਕਰਨ ਤੋਂ ਹੀ ਸੰਕੋਚ ਕੀਤਾ ਜਾ ਸਕੇ ਅਤੇ ਦੂਜਾ ਇਸ ਲਈ ਕਿ ਜੇ ਕਿਸੇ ਸਬੱਬ ਭੁਲੇਖੇ ਕਾਰਣ ਮਨੁੱਖ ਕੁਰਾਹੇ ਪੈ ਹੀ ਜਾਵੇ ਤਾਂ ਅਵੱਗਿਆ

ਦੇ ਮਾੜੇ ਨਤੀਜੇ ਤੋਂ ਬਚਣ ਲਈ, ਆਗਿਆ ਵਿੱਚ ਪਰਤ ਆਉਣ ਲਈ ਉੱਦਮਸ਼ੀਲ ਹੋਣ ਦੀ ਪ੍ਰੇਰਨਾ ਲਈ ਜਾ ਸਕੇ।

ਉੱਪਰਲੀਆਂ ਤਿੰਨ ਸਵਾਲੀਆਂ ਗੱਲਾਂ ਦਾ ਵਿਗਿਆਨਕ ਵਿਵਰਣ ਕੁਝ ਇਸ ਪ੍ਰਕਾਰ ਸਮਝਿਆ ਜਾ ਸਕਦਾ ਹੈ :

(ੳ) ਜਿਵੇਂ ਚਾਨਣੇ ਦੀ ਅਣਹੋਂਦ ਜਾਂ ਗੈਰਹਾਜ਼ਰੀ ਦਾ ਦੂਜਾ ਨਾਮ ਹਨੇਰਾ ਹੁੰਦਾ ਹੈ, ਤਿਵੇਂ ਆਤਮ ਗਿਆਨ ਦੀ ਅਣਹੋਂਦ ਜਾਂ ਗੈਰ-ਹਾਜ਼ਰੀ ਦਾ ਦੂਜਾ ਨਾਮ ਮਾਇਆ (ਭਰਮ-ਭੁਲੇਖਾ) ਹੁੰਦਾ ਹੈ।

(ਅ) ਜਿਵੇਂ ਹਨ੍ਹੇਰੇ ਵਿੱਚ ਰੱਸੀ ਦੇ ਸੱਪ ਹੋਣ ਦਾ ਭੁਲੇਖਾ ਖਾ ਕੇ ਮਨੁੱਖ ਇਤਨਾ ਡਰ ਜਾਂਦਾ ਹੈ ਕਿ ਉਹ ਆਪਣੇ ਹੋਸ਼-ਹਵਾਸ ਤੱਕ ਵੀ ਗਵਾ ਬੈਠਦਾ ਹੈ। ਇਥੋਂ ਤੱਕ ਕਿ ਡਰ ਦੇ ਮਾਰੇ ਭਿਆਨਕ ਚੀਕ ਵੀ ਮੂੰਹ 'ਚੋਂ ਨਿਕਲ ਜਾਂਦੀ ਹੈ। ਕਈ ਤਾਂ ਬੇਹੋਸ਼ ਵੀ ਹੋ ਜਾਂਦੇ ਹਨ। ਇਸ ਪ੍ਰਕਾਰ ਮਾਇਆ, ਜੋ ਆਤਮ ਗਿਆਨ ਰੂਪੀ ਰੋਸ਼ਨੀ ਦਾ ਹਨੇਰਾ ਹੈ, ਇਸਨੂੰ ਅਗਿਆਨਤਾ ਕਿਹਾ ਜਾਂਦਾ ਹੈ। ਬੱਸ, ਮਨੁੱਖੀ ਜੀਵਨ ਵਿੱਚ ਜੋ ਵੀ ਰੋਗ, ਸੋਗ, ਚਿੰਤਾ, ਡਰ ਅਤੇ ਮੁਸੀਬਤਾਂ ਆਦਿ ਵੇਖਣ ਤੇ ਹੰਢਾਉਣ ਨੂੰ ਮਿਲਦੀਆਂ ਹਨ, ਉਨ੍ਹਾਂ ਸਭ ਦੀ ਜੜ੍ਹ ਮਾਇਆ ਹੀ ਹੁੰਦੀ ਹੈ। ਇਸ ਹਕੀਕਤ ਨੂੰ ਆਤਮ ਗਿਆਨੀਆਂ ਨੇ ਇਸ ਪ੍ਰਕਾਰ ਦਰਸਾਇਆ ਹੈ :—

ਬਿਆਪਤ ਹਰਖ ਸੋਗ ਬਿਸਥਾਰ।। ਬਿਆਪਤ ਸੁਰਗ ਨਰਕ ਅਵਤਾਰ।।
ਬਿਆਪਤ ਧਨ ਨਿਰਧਨ ਪੇਖਿ ਸੋਭਾ।। ਮੂਲੁ[1] ਬਿਆਧੀ ਬਿਆਪਸਿ ਲੋਭਾ।।੧।।
ਮਾਇਆ ਬਿਆਪਤ ਬਹੁ ਪਰਕਾਰੀ।। ਸੰਤ ਜੀਵਹਿ ਪ੍ਰਭ ਓਟ ਤੁਮਾਰੀ।।੧।।ਰਹਾਉ।।
ਬਿਆਪਤ ਅਹੰਬੁਧਿ ਕਾ ਮਾਤਾ।। ਬਿਆਪਤ ਪੁਤ੍ਰ ਕਲਤ੍ਰ ਸੰਗਿ ਰਾਤਾ।।
ਬਿਆਪਤ ਹਸਤਿ ਘੋੜੇ ਅਰੁ ਬਸਤਾ।। ਬਿਆਪਤ ਰੂਪ ਜੋਬਨ ਮਦ ਮਸਤਾ।।੨।।
ਬਿਆਪਤ ਭੂਮਿ ਰੰਕ ਅਰੁ ਰੰਗਾ।। ਬਿਆਪਤ ਗੀਤ ਨਾਦ ਸੁਣਿ ਸੰਗਾ।।
ਬਿਆਪਤ ਸੇਜ ਮਹਲ ਸੀਗਾਰ।। ਪੰਚ ਦੂਤ ਬਿਆਪਤ ਅੰਧਿਆਰ।।੩।।
ਬਿਆਪਤ ਕਰਮ ਕਰੈ ਹਉ ਫਾਸਾ।। ਬਿਆਪਤਿ ਗਿਰਸਤ ਬਿਆਪਤ ਉਦਾਸਾ।।
ਆਚਾਰ ਬਿਉਹਾਰ ਬਿਆਪਤ ਇਹ ਜਾਤਿ।।
ਸਭ ਕਿਛੁ ਬਿਆਪਤ ਬਿਨੁ ਹਰਿ ਰੰਗ ਰਾਤ।।੪।।
ਸੰਤਨ ਕੇ ਬੰਧਨ ਕਾਟੇ ਹਰਿ ਰਾਇ।। ਤਾ ਕਉ ਕਹਾ ਬਿਆਪੈ ਮਾਇ[2]।।
ਕਹੁ ਨਾਨਕ ਜਿਨਿ ਧੂਰਿ ਸੰਤ ਪਾਈ।। ਤਾ ਕੈ ਨਿਕਟਿ ਨ ਆਵੈ ਮਾਈ।।

(ਗਉੜੀ, ਗੁਆਰੇਰੀ, ਮ: ੫, ਪੰਨਾ ੧੮੧-੮੨)

---

(੧. ਦੁੱਖਾਂ ਦਾ ਮੂਲ। ੨. ਮਾਇਆ।)

ਹਉਮੈ ਰੋਗੁ ਮਾਨੁਖ ਕਉ ਦੀਨਾ।। ਕਾਮ ਰੋਗਿ ਮੈਗਲੁ ਬਸਿ ਲੀਨਾ।।
ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ।। ਨਾਦ ਰੋਗਿ ਖਪਿ ਗਏ ਕੁਰੰਗਾ।।੧।।
ਜੋ ਜੋ ਦੀਸੈ ਸੋ ਸੋ ਰੋਗੀ।। ਰੋਗ ਰਹਿਤ ਮੇਰਾ ਸਤਿਗੁਰੁ ਜੋਗੀ।।੧।।ਰਹਾਉ।।

(ਭੈਰਉ, ਮ: ੫ ਪੰਨਾ ੧੧੪੦)

ਉੱਪਰਲੀ ਵਿਚਾਰ ਦੁਆਰਾ ਤਿੰਨਾਂ ਸਵਾਲੀਆ ਗੱਲਾਂ ਦੇ ਉੱਤਰ ਸਪੱਸ਼ਟ ਹੋ ਜਾਂਦੇ ਹਨ :—

(੧) ਆਤਮ ਗਿਆਨ ਦੁਆਰਾ ਆਪਣੀ ਬੁਨਿਆਦੀ ਅਸਲੀਅਤ ਨੂੰ ਪਛਾਣਨਾ ਹੀ ਮਨੁੱਖ ਨੂੰ ਪ੍ਰਭੂ ਦੀ ਆਗਿਆ ਹੈ :

ਜਨ ਨਾਨਕ ਬਿਨੁ ਆਪਾ ਚੀਨੈ, ਮਿਟੈ ਨ ਭ੍ਰਮ ਕੀ ਕਾਈ।।

(ਧਨਾਸਰੀ, ਮ: ੯, ਪੰਨਾ ੬੮੪)

(੨) ਮਾਇਆ ਦੇ ਭੁਲੇਖਾ ਪਾਊ ਪ੍ਰਭਾਵ ਨੂੰ ਗ੍ਰਹਿਣ ਕਰਦਾ ਹੋਇਆ ਮਨ ਆਪਣੀ ਬੁਨਿਆਦੀ ਆਤਮਵਾਦੀ ਅਸਲੀਅਤ ਤੋਂ ਗੁੰਮਰਾਹ ਹੋ ਕੇ ਰੋਗਾਂ, ਸੋਗਾਂ, ਦੁੱਖਾਂ ਅਤੇ ਮੁਸੀਬਤਾਂ ਆਦਿ ਦੇ ਮਾਰੂ ਖ਼ਿਆਲ-ਫੁਰਨਿਆਂ ਰੂਪੀ ਰੋਗਾਣੂਆਂ ਨੂੰ ਜਨਮ ਦਿੰਦਾ ਹੈ ਤੇ ਫਿਰ ਵਕਤ ਪਾ ਕੇ ਮਨੁੱਖ ਨੂੰ ਇਨ੍ਹਾਂ ਦਾ ਸ਼ਿਕਾਰ ਬਣਾਉਂਦਾ ਹੈ।

(੩) ਮਾਇਆ ਦੇ ਮਾਰੂ ਹਮਲਿਆਂ ਤੋਂ ਸੁਚੇਤ ਰਹਿਣ ਲਈ ਗੁਰਮਤਿ ਦੀ ਅਗਵਾਈ ਨਾ ਲੈਣਾ ਹੀ ਹੁਕਮੀ-ਫ਼ਰਜ਼ ਦੀ ਅਵੱਗਿਆ ਹੁੰਦੀ ਹੈ।

(੪) ਮਨ ਪਦਾਰਥੀ ਚਸਕਿਆਂ ਦਾ ਗੁਲਾਮ ਬਣਿਆ ਵੀ ਕਈ ਪ੍ਰਕਾਰ ਦੇ ਰੋਗਾਂ ਨੂੰ ਸੱਦਾ ਦਿੰਦਾ ਹੈ। ਇਸ ਲਈ ਗੁਰੂ ਨਾਨਕ ਸਾਹਿਬ ਜੀ ਦੇ ਇਸ ਫ਼ਾਰਮੂਲੇ ਨੂੰ ਸਦਾ ਯਾਦ ਰੱਖਣਾ ਅਤੀ ਜ਼ਰੂਰੀ ਹੈ :—

"ਬਾਬਾ ਹੋਰੁ ਖਾਣਾ ਖੁਸੀ ਖੁਆਰੁ।।
ਜਿਤੁ ਖਾਧੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ।।

(ਸਿਰੀਰਾਗੁ, ਮ: ੧, ਪੰਨਾ ੧੬)

ਸਿਰਲੇਖ ਵਿਸ਼ੇ ਉੱਪਰ ਹੁਣ ਤੱਕ ਦੀ ਕੀਤੀ ਵਿਚਾਰ ਦਾ ਸਾਰੰਸ਼ ਇਸ ਗੱਲ ਉੱਤੇ ਕੇਂਦਰਤ ਹੁੰਦਾ ਹੈ ਕਿ ਇਸ ਜਗਤ ਵਿੱਚ ਮਨੁੱਖ ਜਿਸ ਪ੍ਰਕਾਰ ਦਾ ਵੀ ਦੁਖਾਂਤ ਹੰਢਾਉਂਦਾ ਦਿਸਦਾ ਹੈ, ਉਸ ਦੁਖਾਂਤ ਦੇ ਮੁੱਢਲੇ ਮਾਇਆ ਪ੍ਰਭਾਵੀ ਰੋਗਾਣੂ ਮਨੁੱਖੀ ਮਨ ਅੰਦਰ ਹੀ ਪਲਦੇ ਹਨ, ਜੋ ਫਿਰ ਭੌਤਿਕ ਪਰਿਵਰਤਨ ਰੂਪ ਵਿੱਚ ਸਰੀਰ ਨੂੰ ਰੋਗੀ ਬਣਾਉਂਦੇ ਹਨ। ਇਨ੍ਹਾਂ ਮਾਇਆਵੀ ਸੰਸਕਾਰਾਂ ਨੂੰ ਮਨੁੱਖੀ ਮਨ, ਸਮੇਂ-ਸਮੇਂ ਦੇ ਵਾਤਾਵਰਣ ਵਿੱਚ ਆਲੇ-ਦੁਆਲੇ ਦੇ ਵਰਤਾਰੇ ਚੋਂ ਹੀ ਗ੍ਰਹਿਣ ਕਰਦਾ ਰਹਿੰਦਾ ਹੈ। ਮਨੋਵਿਗਿਆਨ ਅਨੁਸਾਰ, ਮਾਨਸਿਕਤਾ ਹੀ ਰੋਗ ਪ੍ਰਕਿਰਿਆ ਵਿੱਚ ਵਿਸ਼ੇਸ਼ ਭੂਮਿਕਾ ਨਿਭਾਉਂਦੀ ਹੈ। ਢੱਠੀ ਮਾਨਸਿਕਤਾ ਹਰ ਪ੍ਰਕਾਰ ਦੇ ਰੋਗਾਂ ਨੂੰ ਜਿੱਥੇ ਜੀ-ਆਇਆਂ

ਕਹਿਣ ਲਈ ਤੱਤਪਰ ਰਹਿੰਦੀ ਹੈ, ਉੱਥੇ ਉੱਚ ਮਾਨਸਿਕਤਾ ਰੋਗਾਂ ਦੇ ਦਰਵਾਜ਼ੇ ਬੰਦ ਕਰਨ ਦਾ ਰੋਲ ਨਿਭਾਉਂਦੀ ਹੈ। ਇਹ ਕੁਝ ਸਮਝਣ ਮਗਰੋਂ ਇਹ ਨਤੀਜਾ ਕੱਢਿਆ ਜਾ ਸਕਦਾ ਹੈ ਕਿ ਜੇ ਮਨ ਨੂੰ ਮਾਇਆਵਾਦ ਤੋਂ ਹਟਾ ਕੇ ਆਤਮਵਾਦ ਵੱਲ ਮੋੜ ਲਿਆ ਜਾਵੇ ਤਾਂ ਇਹੋ ਮਨ ਫਿਰ ਮਨੁੱਖ ਨੂੰ ਖੇੜਿਆਂ ਭਰਪੂਰ ਆਤਮਕ ਵਤਨ (ਅਵੱਸਥਾ) ਦਾ ਸਦੀਵੀ ਵਾਸੀ ਬਣਾ ਦਿੰਦਾ ਹੈ। ਇਸੇ ਨੂੰ ਹੀ "ਮਨਿ ਜੀਤੈ ਜਗੁ ਜੀਤੁ" ਕਿਹਾ ਗਿਆ ਹੈ। ਅਜਿਹੇ ਖੇੜਿਆਂ ਭਰਪੂਰ ਆਤਮਕ ਅਵੱਸਥਾ ਰੂਪੀ ਵਤਨ, ਜਿਸ ਨੂੰ 'ਬੇਗਮ ਪੁਰਾ' ਕਿਹਾ ਗਿਆ ਹੈ, ਦੇ ਵਾਸੀ ਦੀ ਗਵਾਹੀ ਨੂੰ ਉਨ੍ਹਾਂ ਦੇ ਆਪਣੇ ਸ਼ਬਦਾਂ ਵਿੱਚ ਵੀ ਸੁਣ ਲਉ :—

ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥
ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥੧॥
ਅਬ ਮੋਹਿ ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ ਮੇਰੇ ਭਾਈ॥੧॥ਰਹਾਉ॥
ਕਾਇਮੁ ਦਾਇਮੁ ਸਦਾ ਪਾਤਿਸਾਹੀ॥ ਦੋਮ ਨ ਸੇਮ ਏਕ ਸੋ ਆਹੀ॥
ਆਬਾਦਾਨੁ ਸਦਾ ਮਸਹੂਰ॥ ਊਹਾਂ ਗਨੀ ਬਸਹਿ ਮਾਮੂਰ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ ਮਹਰਮ ਮਹਲ ਨ ਕੋ ਅਟਕਾਵੈ॥
ਕਹਿ ਰਵਿਦਾਸ ਖਲਾਸ ਚਮਾਰਾ॥ ਜੋ ਹਮ ਸਹਰੀ ਸੁ ਮੀਤੁ ਹਮਾਰਾ॥੩॥

(ਗਉੜੀ, ਰਵਿਦਾਸ ਜੀਉ, ਪੰਨਾ ੩੪੫)

ਹੁਣ ਪਾਠਕਾਂ ਦੇ ਚਰਨਾਂ ਵਿੱਚ ਬੇਨਤੀ ਹੈ ਕਿ ਡੀਂਗਣ-ਡੋਲਣ ਛੱਡ ਕੇ ਗੁਰਮਤਿ ਗਾਡੀ ਰਾਹ ਦੀਆਂ ਹੇਠਾਂ ਲਿਖੀਆਂ ਦਸ ਸਿੱਕੇ ਬੰਦ ਪੌੜਾਂ ਉੱਤੇ ਅਨੁਸ਼ਾਸਨ ਬੱਧ ਚੱਲ ਕੇ ਆਪਣੇ ਮਾਣਸ ਜਨਮ ਨੂੰ ਸਫ਼ਲ ਬਣਾਉ, ਅਨੰਦਮਈ ਤੇ ਸਦਾ-ਬਹਾਰ ਬਣਾਉ :—

(੧) ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣਨਾ।
(੨) ਰਹਿਤ ਮਰਯਾਦਾ ਦਾ ਧਾਰਨੀ ਹੋਣਾ।
(੩) ਪ੍ਰਭੂ ਦਾ ਨਾਮ ਸਿਮਰਨ (ਸਿਫ਼ਤ-ਸਲਾਹ) ਕਰਨਾ।
(੪) ਆਪਣੇ ਆਪ ਨੂੰ ਸੇਵਾ ਵਾਲੇ ਕਾਰਜਾਂ ਵਿੱਚ ਲਾਉਣਾ।
(੫) ਸਾਧ-ਸੰਗਤ ਵਿੱਚ ਬਿਨਾਂ ਨਾਗਾ ਜਾਣਾ (ਗੁਰਮੁਖਾਂ ਦਾ ਸੰਗ)।
(੬) ਸਾਧ ਸੰਗਤ ਵਿੱਚ ਜਾ ਕੇ ਕੀਰਤਨ ਵਿੱਚ ਜੁੜਨਾ।
(੭) ਗੁਰਬਾਣੀ ਦੀ ਅਰਥ-ਭਾਵਾਂ ਸਹਿਤ ਵਿਚਾਰ।
(੮) ਮਨ ਨੂੰ ਗੁਰਬਾਣੀ ਦੇ ਕੁੰਡੇ ਦੁਆਰਾ ਵੱਸ ਵਿੱਚ ਰੱਖਣਾ।
(੯) ਮਾਇਆ ਤੋਂ ਨਿਰਲੇਪਤਾ ਤੇ ਵਿਕਾਰਾਂ ਦਾ ਤਿਆਗ।
(੧੦) ਜੀਵਨ ਨੂੰ ਗੁਰ-ਉਪਦੇਸ਼ਾਂ ਅਨੁਸਾਰ ਢਾਲਣਾ।

□□□

# ਅੰਮ੍ਰਿਤ

ਪ੍ਰਾਚੀਨ ਧਾਰਮਿਕ-ਸਾਹਿਤ ਵਿੱਚ ਅੰਮ੍ਰਿਤ ਇੱਕ ਅਜਿਹੀ ਵਸਤੂ ਨੂੰ ਮੰਨਿਆ ਗਿਆ ਹੈ, ਜਿਸ ਦੇ ਸੇਵਨ ਕਰਨ ਨਾਲ ਮਨੁੱਖ ਮੌਤ ਤੋਂ ਰਹਿਤ ਹੋ ਸਕਦਾ ਹੈ। ਮਨੁੱਖ ਇਸ ਸੰਸਾਰ ਵਿੱਚ ਰਹਿੰਦਾ ਹੋਇਆ ਸਭ ਤੋਂ ਵੱਧ ਮੌਤ ਤੋਂ ਹੀ ਡਰਦਾ ਹੈ ਅਤੇ ਹਰ ਹੀਲੇ ਬਹਾਨੇ ਇਸ ਤੋਂ ਛੁਟਕਾਰਾ ਪਾਉਣਾ, ਉਸ ਦੀ ਹਰ ਵੇਲੇ ਦੀ ਮੁੱਖ ਸੋਚ ਬਣੀ ਰਹਿੰਦੀ ਹੈ। ਸ਼ਾਇਦ ਇਸੇ ਕਾਰਣ ਹੀ ਅੰਮ੍ਰਿਤ ਦਾ ਸੰਕਲਪ ਵੀ ਮਾਨਵੀ ਜੀਵ ਨਾਲ ਆਦਿ ਕਾਲ ਤੋਂ ਜੁੜਿਆ ਜਾਪਦਾ ਹੈ। ਇਹ ਕਿਉਂ ਅਤੇ ਕਿਵੇਂ ਹੈ ? ਇਸ ਗੱਲ ਨੂੰ ਸਮਝਣ ਲਈ ਪਹਿਲਾਂ ਮਨੁੱਖ ਦੀ ਮੁੱਢਲੀ ਹੋਂਦ ਅਤੇ ਬਣਤਰ ਨੂੰ ਸਮਝਣਾ ਪਵੇਗਾ।

ਕਰਤਾ ਪੁਰਖ ਨੇ ਆਪਣੀ ਖੇਡ ਜਾਂ ਲੀਲ੍ਹਾ ਨੂੰ ਮਾਣਨ ਲਈ, ਜੀਵ-ਰਚਨਾ, ਆਪਣੀ ਇੱਕ ਵਿਸ਼ੇਸ਼ ਮਾਇਆਵੀ ਕਲਾ ਦੁਆਰਾ ਕੀਤੀ। ਇਸ ਮਾਇਆਵੀ ਕਲਾ ਦੇ ਦੋ-ਅਰਥੇ ਪ੍ਰਭਾਵ ਇਸ ਪ੍ਰਕਾਰ ਹਨ :

(i) ਸੱਤ ਅਤੇ (ii) ਅਸੱਤ

(i) ਅਬਿਨਾਸ਼ੀ ਪ੍ਰਭੂ ਦੀ ਮੂਲ-ਅੰਸ਼ ਜੋਤਿ ਹੋਣ ਕਾਰਣ ਜੀਵ ਜਨਮ-ਮਰਨ ਤੋਂ ਰਹਿਤ ਅਮਰ ਤੇ ਅਬਿਨਾਸੀ 'ਸਤ' ਹੈ ਜਿਸ ਨੂੰ ਆਤਮ ਗਿਆਨੀਆਂ ਨੇ ਇਸ ਪ੍ਰਕਾਰ ਦਰਸਾਇਆ ਹੈ :

ਨਾ ਓਹੁ ਮਰਤਾ ਨਾ ਹਮ ਡਰਿਆ।। ਨਾ ਓਹੁ ਬਿਨਸੈ ਨਾ ਹਮ ਕੜਿਆ।।
ਨਾ ਓਹੁ ਨਿਰਧਨੁ ਨਾ ਹਮ ਭੂਖੇ।। ਨ ਓਸੁ ਦੂਖੁ ਨ ਹਮ ਕਉ ਦੂਖੇ।।੧।।
ਅਵਰੁ ਨ ਕੋਊ ਮਾਰਨਵਾਰਾ।। ਜੀਅਉ ਹਮਾਰਾ ਜੀਉ ਦੇਨਹਾਰਾ।।੧।।ਰਹਾਉ।।

(ਆਸਾ, ਮ: ੫, ਪੰਨਾ ੩੯੧)

(ii) ਮਾਇਆਵੀ ਕਲਾ ਦੁਆਰਾ ਜੀਵ ਨੂੰ ਸੱਤ ਤੋਂ ਅਲੱਗ ਕਰਕੇ ਵਿਨਾਸ਼ ਦਾ ਭਰਮ ਪੈਦਾ ਕਰ ਦਿੱਤਾ। ਜਿਹਾ ਕਿ :

ਮੂਲੁ ਮੋਹੁ ਕਰਿ ਕਰਤੈ ਜਗਤੁ ਉਪਾਇਆ।।
ਮਮਤਾ ਲਾਇ ਭਰਮਿ ਭੋੁਲਾਇਆ।। (ਭੈਰਉ, ਮ: ੩, ਪੰਨਾ ੧੧੨੮)

ਕਾਦਿਰ ਪ੍ਰਭੂ ਦੇ ਉੱਪਰ ਵਰਣਨ ਕੀਤੇ ਦੋਹਰੇ ਪ੍ਰਭਾਵ ਵਾਲੇ ਕਾਨੂੰਨ ਅਨੁਸਾਰ ਮਨੁੱਖ ਅੰਦਰ ਜਿੱਥੇ ਅਬਿਨਾਸ਼ੀ ਹੋਣ ਵਾਲਾ ਗੁਣ ਮੌਜੂਦ ਹੁੰਦਾ ਹੈ, ਉੱਥੇ ਮਾਇਆ ਦੀ ਗਲੇਫ਼ ਕਾਰਣ ਮਨੁੱਖ ਨੂੰ ਭੁਲੇਖੇ ਵਿੱਚ ਪਾਈ ਰੱਖਣ ਵਾਲਾ ਪ੍ਰਭਾਵ ਇਸ ਨੂੰ ਮੌਤ (ਵਿਨਾਸ਼) ਦਾ ਸਹਿਮ ਅਤੇ ਤੌਖ਼ਲਾ ਵੀ ਨਾਲ ਚੰਬੜਿਆ ਪ੍ਰਤੀਤ ਹੁੰਦਾ ਹੈ। ਇਸੇ ਲਈ ਹੀ ਇਸ ਨਾਸ਼ਵਾਨ ਸੰਸਾਰ ਅੰਦਰ ਇਹ ਇੱਕ ਅਨੋਖੀ ਜਿਹੀ ਗੱਲ ਦਿੱਸਦੀ ਹੈ ਕਿ 'ਜੋ ਉਪਜਿਓ ਸੋ ਬਿਨਸਿ ਹੈ, ਪਰੋ ਆਜੁ ਕੈ ਕਾਲਿ' (ਪੰਨਾ ੧੪੨੯) ਅਤੇ

'ਜੋ ਆਇਆ ਸੋ ਚਲਸੀ, ਸਭੁ ਕੋਈ ਆਈ ਵਾਰੀਐ' (ਪੰਨਾ ੪੭੪) ਵਾਲਾ ਨਿੱਤ ਦਾ ਤਜ਼ਰਬਾ ਸਾਹਮਣੇ ਵੇਖਦਿਆਂ ਹੋਇਆਂ ਵੀ ਮਨੁੱਖ ਆਪਣੀ ਮੌਤ ਤੋਂ ਹਰ ਕਦਮ, ਹਰ ਸਾਹ ਡਰਦਾ-ਮਰਦਾ ਹੀ ਦਿਖਾਈ ਦਿੰਦਾ ਹੈ। ਇਸੇ ਮੌਤ ਦੇ ਡਰ ਕਰਕੇ ਹੀ ਮਨੁੱਖ ਦੀ ਜ਼ਿੰਦਗੀ ਨਾਲ ਕਿਸੇ ਅੰਮ੍ਰਿਤ ਦਾ ਸੰਕਲਪ ਵੀ ਜੁੜ ਗਿਆ। 'ਅੰਮ੍ਰਿਤ' ਸ਼ਬਦ 'ਮ੍ਰਿਤ' ਦੇ ਆਦਿ ਵਿੱਚ ਅਖਰ 'ਅ' ਲਗਾ ਦੇਣ ਨਾਲ ਹੀ ਬਣਿਆ ਹੈ ਜਿਸਦਾ ਅਰਥ 'ਮ੍ਰਿਤ-ਰਹਿਤ' ਹੋ ਜਾਂਦਾ ਹੈ। ਵਿਆਕਰਣ ਦੇ ਨਿਯਮ ਅਨੁਸਾਰ ਅਜਿਹੇ ਬੇਅੰਤ ਸ਼ਬਦ ਹਨ ਜਿਨ੍ਹਾਂ ਦੇ ਆਦਿ ਵਿੱਚ 'ਅ' ਲਗਾ ਦੇਣ ਨਾਲ ਉਸਦੇ ਅਰਥ ਉਲਟ ਜਾਂਦੇ ਹਨ। ਉਦਾਹਰਣ ਵਜੋਂ :

(i) ਰੋਗ ਅਤੇ ਅਰੋਗ (ii) ਕਾਲ ਤੋਂ ਅਕਾਲ (iii) ਭੈਅ ਤੋਂ ਅਭੈਅ (iv) ਮਰ ਤੋਂ ਅਮਰ ਅਤੇ ਸਮਰੱਥ ਤੋਂ ਅਸਮਰੱਥ।

ਮਨੁੱਖ ਦੀ ਜ਼ਿੰਦਗੀ ਨਾਲ ਜੁੜੇ ਹੋਏ ਸੰਕਲਪ ਵਾਲੇ ਅੰਮ੍ਰਿਤ ਦਾ ਵਰਣਨ ਕਈ ਧਰਮ ਗ੍ਰੰਥਾਂ ਅੰਦਰ ਆਇਆ ਹੈ ਜਿਹਾ ਕਿ ਵੇਦ, ਕੁਰਾਨ ਸ਼ਰੀਫ਼, ਅੰਜੀਲ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ। ਇਨ੍ਹਾਂ ਦਾ ਸੰਖੇਪ ਵਰਣਨ ਇਸ ਪ੍ਰਕਾਰ ਹੈ :

(੧) **ਵੇਦ**—ਮਿਥਿਹਾਸਕ ਖੀਰ ਸਮੁੰਦਰ ਦੇ ਰਿੜਕਣ ਨਾਲ ਚੌਦ੍ਹਾਂ ਰਤਨਾਂ ਦੀ ਪ੍ਰਾਪਤੀ ਦੱਸੀ ਗਈ ਹੈ। ਇਨ੍ਹਾਂ ਚੋਂ ਇੱਕ ਕੁੰਭ (ਘੜਾ) ਅੰਮ੍ਰਿਤ ਦਾ ਵੀ ਸੀ ਜਿਸ ਦੇ ਵੰਡ ਵੰਡਾਰੇ ਲਈ ਦੇਵਤਿਆਂ ਅਤੇ ਦੈਂਤਾਂ ਵਿਚਕਾਰ ਹੋਈ ਖਿੱਚ-ਧੂਹ ਕਾਰਣ ਅੰਮ੍ਰਿਤ ਉਸ ਕੁੰਭ 'ਚੋਂ ਡਲਕ ਕੇ ਚਾਰ ਸਥਾਨਾਂ ਉੱਤੇ ਡਿਗਿਆ ਦੱਸਿਆ ਹੈ। ਇਹ ਚਾਰ ਸਥਾਨ ਹਨ— (i) ਹਰਿਦੁਆਰ, (ii) ਪ੍ਰਯਾਗ (ਅਲਾਹਾਬਾਦ), (iii) ਉਜੈਨ ਅਤੇ (iv) ਨਾਸਿਕ। ਇਨ੍ਹਾਂ ਚਹੁੰਆਂ ਸਥਾਨਾਂ ਉੱਤੇ ਸ਼ੁੱਭ ਲਗਨ ਨਿਕਲਣ ਅਨੁਸਾਰ, ਅੰਮ੍ਰਿਤ ਉਪਾਸ਼ਨਾ ਹਿੱਤ ਕੁੰਭ ਮੇਲੇ ਹੁਣ ਵੀ ਲੱਗਦੇ ਹਨ। ਅਜਿਹੇ ਅੰਮ੍ਰਿਤ ਦੇ ਘੁੱਟ ਪੀਣ ਨਾਲ ਮੌਤ ਤੋਂ ਮੁਕਤਿ ਹੋ ਜਾਣਾ ਮੰਨਿਆ ਗਿਆ ਹੈ। ਰਿਗ ਵੇਦ ਵਿੱਚ ਸੋਮ ਰਸ ਦਾ ਵੀ ਜ਼ਿਕਰ ਆਉਂਦਾ ਹੈ। ਇਹ ਪਹਾੜਾਂ ਵਿੱਚ ਉੱਗਦੀ ਕਿਸੇ ਵੇਲ ਜਾਂ ਬੂਟੀ ਦਾ ਰਸ ਹੁੰਦਾ ਹੈ ਜੋ ਚਿਰੰ-ਜੀਵਤਾ ਲਈ ਮੰਨਿਆ ਗਿਆ ਹੈ। ਰਿਸ਼ੀਆਂ ਮੁਨੀਆਂ ਨੇ ਮਾਨ ਸਰੋਵਰ ਨੂੰ ਹੀ ਅੰਮ੍ਰਿਤ-ਕੁੰਟ ਮੰਨਿਆ ਸੀ।

(੨) **ਇਸਲਾਮ ਮੱਤ** ਅੰਦਰ ਆਬੇਹਯਾਤ ਦਾ ਸੰਕਲਪ ਮੌਜੂਦ ਹੈ ਅਤੇ ਇਸ ਆਬੇ ਹਯਾਤ (ਜ਼ਿੰਦਗੀ ਦਾ ਪਾਣੀ) ਦੇ ਚਸ਼ਮੇ ਦਾ ਨਾਮ ਚਸ਼ਮ-ਏ-ਕੌਸਰ ਹੈ ਜਿਸਦਾ ਜ਼ਿਕਰ ਕੁਰਾਨ ਸ਼ਰੀਫ਼ ਅੰਦਰ ਕੀਤਾ ਗਿਆ ਹੈ। ਇਸ ਆਬੇ ਹਯਾਤ ਦੇ ਸਬੰਧ ਵਿੱਚ ਇੱਕ ਮਿਥਿਹਾਸਕ ਕਥਾ ਮਹਾਨ ਸਿਕੰਦਰ ਨਾਲ ਜੁੜੀ ਹੋਈ ਹੈ। ਮਹਾਨ ਸਿਕੰਦਰ ਇੱਕ ਹਠੀਲਾ ਨੌਜਵਾਨ ਸਮਰਾਟ ਸੀ ਜਿਸ ਨੇ ਦੁਨੀਆਂ ਵਿੱਚ ਜਿੱਤਾਂ ਹੀ ਜਿੱਤਾਂ ਪ੍ਰਾਪਤ ਕਰ ਲਈਆਂ ਸਨ। ਜਿੱਤਾਂ ਦੇ ਨਸ਼ੇ ਨੇ ਇਸ ਦੇ ਅੰਦਰ ਮੌਤ ਉੱਤੇ ਫ਼ਤਹਿ ਪ੍ਰਾਪਤ ਕਰਨ ਦਾ ਸੰਕਲਪ ਪੈਦਾ ਕਰ ਦਿੱਤਾ। ਇਸਨੇ ਆਬੇਹਯਾਤ ਦੀ ਤਲਾਸ਼ ਲਈ ਕਾਫ਼-ਪਰਬਤ

ਦੀ ਭਟਕਣ ਸਹੇੜ ਲਈ ਪ੍ਰੰਤੂ ਆਬੇਹਯਾਤ ਜਾਂ ਉਸਦੇ ਚਸ਼ਮੇ ਨੂੰ ਉਹ ਲੱਭ ਨਾ ਸਕਿਆ।

(ਤ) ਈਸਾਈ ਮੱਤ ਦੇ ਧਰਮ ਗ੍ਰੰਥ ਅੰਦਰ ਜੀਵਨ-ਜਲ (Nectar) ਦਾ ਜ਼ਿਕਰ ਮਿਲਦਾ ਹੈ ਜਿਸ ਨਾਲ ਯੀਸੂ ਮਸੀਹ ਮੁਰਦਿਆਂ ਨੂੰ ਜੀਵਾਲ ਲੈਂਦੇ ਸਨ। ਇਸੇ ਜੀਵਨ-ਜਲ ਦੀ ਰਿਵਾਇਤ ਤੋਂ ਹੀ, ਈਸਾਈ ਮੱਤ ਵਿੱਚ ਪ੍ਰਵੇਸ਼ ਵੇਲੇ ਅਤੇ ਨਾਮ-ਸੰਸਕਾਰ ਵੇਲੇ ਜਲ ਨਾਲ ਹੀ ਇਹ ਰਸਮਾਂ ਅਦਾ ਕੀਤੀਆਂ ਜਾਂਦੀਆਂ ਹਨ। ਇਸ ਜਲ ਨੂੰ ਹਜ਼ਰਤ ਯੀਸੂ ਮਸੀਹ ਦੇ ਨੈਕਟਰ ਦਾ ਪ੍ਰਤੀਕ ਸਮਝ ਕੇ ਇਨ੍ਹਾਂ ਰਸਮਾਂ ਨੂੰ ਪਵਿੱਤਰ ਮੰਨਿਆ ਜਾਂਦਾ ਹੈ। ਇਨ੍ਹਾਂ ਨੂੰ ਬਪਤਿਸਮਾ (Baptism) ਕਿਹਾ ਜਾਂਦਾ ਹੈ ਜਿਸਦਾ ਅਰਥ ਹੈ ਸ਼ੁੱਧ ਕਰਨਾ।

ਉੱਪਰ ਲਿਖੇ ਧਰਮ ਗ੍ਰੰਥਾਂ ਦੇ ਹਵਾਲੇ ਨਾਲ ਦਸੇ ਗਏ ਅੰਮ੍ਰਿਤ, ਆਬੇਹਯਾਤ ਜਾਂ ਨੈਕਟਰ ਆਦਿ ਅਜਿਹੀਆਂ ਬਾਹਰ ਦੀਆਂ ਹੀ ਵਸਤੂਆਂ ਹਨ ਜਿਨ੍ਹਾਂ ਦੇ ਪੀਣ ਨਾਲ ਮੌਤ ਜਿਹੀ ਅਟੱਲ ਘਟਨਾ ਤੋਂ ਮੁਕਤਿ ਹੋ ਜਾਣ ਦੇ ਦਾਅਵੇ ਕੀਤੇ ਗਏ ਹਨ। ਪ੍ਰੰਤੂ ਵੀਚਾਰ ਦੀ ਕਸੌਟੀ ਉੱਤੇ ਸਵਾਲ ਜਾਂ ਭਰਮ ਇਹ ਪੈਦਾ ਹੁੰਦਾ ਹੈ ਕਿ ਅਜਿਹੀਆਂ ਵਸਤੂਆਂ ਜੇ ਕਿਸੇ ਵੇਲੇ ਸਨ ਤਾਂ ਉਨ੍ਹਾਂ ਦਾ ਵਜੂਦ ਅੱਜ ਕਿਉਂ ਨਹੀਂ ਮਿਲਦਾ ? ਮੌਤ ਤੋਂ ਮੁਕਤ ਹੋਣ ਦੀ ਲਾਲਸਾ ਤਾਂ ਅੱਜ ਵੀ ਮਨੁੱਖ ਦੇ ਅੰਦਰ ਜਿਉਂ ਦੀ ਤਿਉਂ ਕਾਇਮ ਹੈ। ਮਿੱਥਿਹਾਸਿਕ ਅੰਮ੍ਰਿਤ ਜੋ ਚਾਰ ਸਥਾਨਾਂ ਉੱਤੇ ਛਲਕ ਕੇ ਡਿਗਿਆ ਸੀ, ਉਹ ਸਥਾਨ ਅੱਜ ਵੀ ਹਨ ਜਿੱਥੇ ਕੁੰਭ ਮੇਲੇ ਵੀ ਲੱਗਦੇ ਹਨ ਪ੍ਰੰਤੂ ਉਨ੍ਹਾਂ ਧਰਤੀਆਂ ਤੋਂ ਅਮਰ ਕਰ ਦੇਣ ਵਾਲਾ ਅੰਮ੍ਰਿਤ ਤਾਂ ਕਿਸੇ ਸ਼ਰਧਾਲੂ ਨੂੰ ਪ੍ਰਾਪਤ ਨਹੀਂ ਹੋਇਆ। ਕਾਫ਼-ਪਰਬਤ ਅੱਜ ਵੀ ਹੈ ਪਰ ਚਸ਼ਮਾ ਆਬੇਹਯਾਤ ਬਾਰੇ ਕਿਸੇ ਨੂੰ ਜਾਣਕਾਰੀ ਨਹੀਂ। ਮਾਨ ਸਰੋਵਰ ਅੱਜ ਵੀ ਹੈ ਪ੍ਰੰਤੂ ਉੱਥੋਂ ਦਾ ਪਾਣੀ ਪੀ ਕੇ ਮੌਤ ਤੋਂ ਮੁਕਤਿ ਹੋਣ ਦਾ ਦਾਅਵਾ ਕਿਸੇ ਨੇ ਵੀ ਨਹੀਂ ਕੀਤਾ। ਇਸੇ ਤਰ੍ਹਾਂ ਈਸਾਈ ਮੱਤ ਦਾ ਨੈਕਟਰ ਜਿਸ ਨਾਲ ਮੁਰਦਿਆਂ ਨੂੰ ਵੀ ਜੀਵਤ ਕੀਤਾ ਜਾ ਸਕਦਾ ਸੀ, ਸੰਸਾਰ ਵਿੱਚ ਕਿਸੇ ਜਗ੍ਹਾ ਵੀ ਪ੍ਰਾਪਤ ਨਹੀਂ ਹੈ। ਦਰਅਸਲ ਅਜਿਹੀਆਂ ਵਸਤੂਆਂ ਦਾ ਕੇਵਲ ਮਿਥਿਹਾਸਕ ਵਰਣਨ ਹੀ ਹੈ, ਇਤਿਹਾਸਕ ਨਹੀਂ। ਮਿਸਾਲ ਵਜੋਂ ਖੀਰ ਸਮੁੰਦਰ ਨੂੰ ਰਿੜਕ ਕੇ ਚੌਦ੍ਹਾਂ ਰਤਨ ਕੱਢੇ ਗਏ। ਇਹ ਵੀ ਕਿਹਾ ਗਿਆ ਕਿ ਖੀਰ ਸਮੁੰਦਰ ਵਿੱਚ ਸੁਮੇਰ ਪਰਬਤ ਨੂੰ ਮਧਾਣੀ ਰੂਪ ਵਿੱਚ ਵਰਤਿਆ ਗਿਆ ਅਤੇ ਸ਼ੇਸ਼ ਨਾਗ ਨੂੰ ਮਧਾਣੀ ਦਾ ਨੇਤ੍ਰਾ ਬਣਾਇਆ ਗਿਆ। ਇਸੇ ਤਰ੍ਹਾਂ ਮਿੱਥਿਹਾਸ ਵਿੱਚ ਕਾਮਧੇਨ ਗਊ ਅਤੇ ਪਾਰਜਾਤ ਨਾਮੀ ਦਰੱਖ਼ਤ ਦਾ ਜ਼ਿਕਰ ਕੀਤਾ ਗਿਆ ਹੈ, ਜਿਨ੍ਹਾਂ ਨੂੰ ਸਭ ਕਾਮਨਾਵਾਂ ਦੀ ਪੂਰਤੀ ਦਾ ਪ੍ਰਤੀਕ ਮੰਨਿਆ ਹੈ। ਪ੍ਰੰਤੂ ਅੱਜ ਨਾ ਤਾਂ ਕੋਈ ਖੀਰ ਸਮੁੰਦਰ ਦਾ ਥਹੁ ਪਤਾ ਹੈ ਨਾ ਹੀ ਸ਼ੇਸ਼ ਨਾਗ ਦਾ ਨੇਤ੍ਰਾ ਅਤੇ ਸੁਮੇਰ ਪਰਬਤ ਦੀ ਮਧਾਣੀ ਨੂੰ ਕੋਈ ਮੰਨਣ ਨੂੰ ਤਿਆਰ ਹੈ।

(੪) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅੰਮ੍ਰਿਤ ਦਾ ਸੰਕਲਪ—ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੁਰਮਤਿ ਜੋ ਆਤਮ ਗਿਆਨ ਦਾ ਦੂਜਾ ਨਾਮ ਹੈ ਅਤੇ ਜੋ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਬੜੇ ਸਹਿਲ ਅਤੇ ਸਪੱਸ਼ਟ ਰੂਪ ਵਿੱਚ ਮੌਜੂਦ ਹੈ, ਅਨੁਸਾਰ ਅੰਮ੍ਰਿਤ ਦਾ ਸੰਕਲਪ ਹਰ ਪ੍ਰਾਣੀ ਮਾਤਰ ਨਾਲ ਜੁੜਿਆ ਹੋਇਆ ਹੈ ਅਤੇ ਰਹਿੰਦੀ ਦੁਨੀਆਂ ਤੱਕ ਵੀ ਜੁੜਿਆ ਰਹੇਗਾ ਕਿਉਂਕਿ ਇਸ ਅੰਮ੍ਰਿਤ ਦਾ ਹਰ ਪ੍ਰਾਣੀ ਅੰਦਰ ਰੱਖਿਆ ਜਾਣਾ ਅਕਾਲ ਪੁਰਖ ਦਾ ਜੀਵ-ਰਚਨਾ ਪ੍ਰਤੀ ਕਾਨੂੰਨ-ਬੱਧ ਹੁਕਮ ਹੈ। ਇਸ ਅੰਮ੍ਰਿਤ ਨੂੰ ਵਿਆਪਕ ਨਾਮ, ਜੋਤਿ ਜਾਂ ਅਕਾਲ-ਕਲਾ ਵੀ ਆਖਿਆ ਹੈ। ਇਸ ਗੱਲ ਨੂੰ ਗੁਰਮਤਿ ਇਸ ਪ੍ਰਕਾਰ ਸਪੱਸ਼ਟ ਕਰਦੀ ਹੈ :—

(i) ਜਾਤਿ ਮਹਿ ਜੋਤਿ, ਜੋਤਿ ਮਹਿ ਜਾਤਾ, ਅਕਲ ਕਲਾ ਭਰਪੂਰਿ ਰਹਿਆ।।

(ਆਸਾ ਕੀ ਵਾਰ, ਸਲੋਕ ਮ: ੧, ਪੰਨਾ ੪੬੯)

(ii) ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ।। ਦੇਹੀ ਮਹਿ ਇਸ ਕਾ ਬਿਸ੍ਰਾਮੁ।।

(ਗਉੜੀ, ਸੁਖਮਨੀ, ਮ: ੫, ਪੰਨਾ ੨੯੩)

(iii) ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ, ਭਾਵੈ ਤਿਸਹਿ ਪੀਆਈ।।

(ਕੇਦਾਰਾ, ਕਬੀਰ ਜੀ, ਪੰਨਾ ੧੧੨੩)

(iv) ਸਭ ਮਹਿ ਜੋਤਿ ਜੋਤਿ ਹੈ ਸੋਇ।। ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ।।
ਗੁਰ ਸਾਖੀ ਜੋਤਿ ਪਰਗਟੁ ਹੋਇ।। (ਧਨਾਸਰੀ, ਮ: ੧, ਪੰਨਾ, ੬੬੩)

(v) ਅੰਤਰਿ ਖੂਹਟਾ ਅੰਮ੍ਰਿਤਿ ਭਰਿਆ, ਸਬਦੇ ਕਾਢਿ ਪੀਐ ਪਨਿਹਾਰੀ।।

(ਵਡਹੰਸ, ਮ: ੩, ਪੰਨਾ ੫੭੦)

ਗੁਰਮਤਿ ਦੀ ਉਪਰਲੀ ਵਿਆਖਿਆ ਅਨੁਸਾਰ, ਜਿੱਥੇ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਅੰਮ੍ਰਿਤ ਕੋਈ ਬਾਹਰਲੀ ਵਸਤੂ ਨਹੀਂ, ਉੱਥੇ ਇਹ ਗੱਲ ਵੀ ਸਪੱਸ਼ਟ ਕੀਤੀ ਗਈ ਹੈ ਕਿ ਮਨੁੱਖ ਨੂੰ ਗੁਰੂ ਦੀ ਸਿੱਖਿਆ ਅਨੁਸਾਰ 'ਸ਼ਬਦ' ਦੀ ਕਮਾਈ ਨਾਲ ਵਿਆਪਕ ਨਾਮ, ਅਕਲ-ਕਲਾ ਜਾਂ ਜੋਤਿ ਰੂਪੀ ਅੰਮ੍ਰਿਤ ਦੀ ਪ੍ਰਾਪਤ ਕਰਨੀ ਚਾਹੀਦੀ ਹੈ। ਇੱਥੇ ਜਗਿਆਸੂ (ਸਚ ਦਾ ਖੋਜੀ) ਅੰਦਰ ਸਵਾਲ ਪੈਦਾ ਹੋ ਸਕਦਾ ਹੈ ਕਿ ਜਦੋਂ ਮਾਨਵੀ ਜੀਵ ਦੇ ਅੰਦਰ ਜੋਤਿ-ਸਰੂਪ ਪਹਿਲਾਂ ਤੋਂ ਹੀ ਮੌਜੂਦ ਹੋਵੇ, ਉਸਨੂੰ ਕਿਸੇ ਪ੍ਰਕਾਰ ਦੇ ਜਤਨ ਜਾਂ ਮਿਹਨਤ ਨਾਲ ਕਰਨ ਦੀ ਭਲਾ ਕੀ ਲੋੜ ਹੈ ? ਇਸ ਗੱਲ ਦੇ ਉੱਤਰ ਲਈ ਸਾਨੂੰ ਮਨੁੱਖ ਦੀ ਦੱਸੀ ਗਈ ਮੁੱਢਲੀ ਬਣਤਰ ਬਾਰੇ ਗਹੁ ਨਾਲ ਵੀਚਾਰ ਕਰਨੀ ਪਵੇਗੀ, ਜਿਸ ਦੇ ਮੁੱਖ ਤਿੰਨ ਅੰਗ—(i) ਸਰੀਰ, (ii) ਮਨ ਅਤੇ (iii) ਆਤਮਾ ਹਨ।

ਸਰੀਰ—ਇਹ ਪੰਜ ਤੱਤਾਂ ਤੋਂ ਬਣਿਆ ਅੰਧ ਮਿੱਟੀ ਹੈ। ਇਸ ਵਿੱਚ ਜੋ ਆਤਮ-ਤੱਤ

ਜਾਂ ਜੋਤਿ ਨਾ ਹੋਵੇ ਤਾਂ ਇਹ ਪੰਜਾਂ ਤੱਤਾਂ ਵਿੱਚ ਵੰਡੀਜ ਕੇ ਭਸਮ (ਵਿਨਾਸ਼) ਹੋ ਜਾਂਦਾ ਹੈ।

**ਆਤਮਾ—ਪ੍ਰਭੂ-ਅੰਸ਼** ਆਤਮਾ (ਜੋਤਿ) ਇੱਕ ਅਲੇਪ ਅਤੇ ਅਮਰ ਤੱਤ ਹੈ ਜੋ ਹਰ ਪ੍ਰਕਾਰ ਨਾਲ ਪੂਰਨ, ਅਕਾਲ ਅਤੇ ਅਸੀਮ ਹੈ।

**ਮਨ—**ਇਹ ਇੱਕ ਵਿਚਿੱਤਰ ਵਸਤੂ ਹੈ ਜੋ ਮਾਇਆ ਪਰਵਾਰ ਦੀ ਹਉਮੈ ਦਾ ਇੱਕ ਪ੍ਰਕਾਰ ਜਾਦੂਗਰ ਹੈ ਜੋ ਭਾਂਤ-ਭਾਂਤ ਦੇ ਤਮਾਸ਼ੇ ਕਰ ਕਰ ਕੇ ਭਰਮ ਅਤੇ ਭੁਲੇਖਿਆਂ ਵਾਲਾ ਸੰਸਾਰ ਰਚਦਾ ਹੈ। ਆਤਮ ਗਿਆਨੀਆਂ ਨੇ ਇਸਨੂੰ ਦੁਵੱਲੀ ਸ਼ਕਤੀ ਵਾਲਾ ਮਨੁੱਖੀ ਘਾੜਤ ਦਾ ਜੰਤ੍ਰ ਦੱਸਿਆ ਹੈ :—

(i) ਇਹੁ ਮਨੁ ਸਕਤੀ ਇਹੁ ਮਨੁ ਸੀਉ॥ ਇਹੁ ਮਨੁ ਪੰਚ ਤਤ ਕੋ ਜੀਉ॥
ਇਹੁ ਮਨੁ ਲੇ ਜਉ ਉਨਮਨਿ ਰਹੈ॥ ਤਉ ਤੀਨਿ ਲੋਕ ਕੀ ਬਾਤੈ ਕਹੈ॥

(ਬਾਵਨ ਅਖਰੀ, ਕਬੀਰ ਜੀਓ, ਪੰਨਾ ੩੪੨)

(ii) ਕਬਹੂ ਜੀਅੜਾ ਊਭਿ ਚੜਤੁ ਹੈ, ਕਬਹੂ ਜਾਇ ਪਇਆਲੇ॥
ਲੋਭੀ ਜੀਅੜਾ ਥਿਰੁ ਨ ਰਹਤੁ ਹੈ, ਚਾਰੇ ਕੁੰਡਾ ਭਾਲੇ॥

(ਰਾਮਕਲੀ, ਮ: ੧, ਪੰਨਾ ੮੭੬)

**ਭਾਵ :** (i) ਮਨ ਦੀ ਦੁਵੱਲੀ ਸ਼ਕਤੀ-ਮਾਦਾ ਸਮਰਥਾ ਅਤੇ ਚੇਤੰਨ ਸ਼ਕਤੀ ਹੈ। ਮਾਦਾ ਸਮਰਥਾ ਨਾਲ ਇਹ ਮਾਇਆਵਾਦੀ ਹੈ ਅਤੇ ਚੇਤੰਨ ਸ਼ਕਤੀ ਦੁਆਰਾ ਇਹ ਆਤਮਵਾਦੀ ਹੈ।

(ii) ਇਹ ਮਨ ਅਜਿਹਾ ਵਿਚਿੱਤ੍ਰ ਹੈ ਕਿ ਕਦੀ ਇਹ ਉੱਚੀਆਂ (ਆਤਮਿਕ) ਉਡਾਰੀਆਂ ਲਾਉਂਦਾ ਹੈ ਤੇ ਕਦੀ ਇਹ ਵਿਕਾਰ ਰੂਪੀ ਰਸਾਤਲ ਦੀਆਂ ਡੂੰਘਿਆਈਆਂ ਤੱਕ ਜਾ ਡਿੱਗਦਾ ਹੈ।

ਅਕਾਲ ਪੁਰਖ ਨੇ ਜੀਵ ਰਚਨਾ ਵਿੱਚ ਮਾਇਆ (ਮਨ) ਰਾਹੀਂ ਇਸ ਦੁਵੱਲੀ ਸ਼ਕਤੀ ਦਾ ਅਸੂਲ ਜਾਂ ਨਿਯਮ ਇਸ ਲਈ ਬੰਨ੍ਹ ਦਿੱਤਾ ਹੈ, ਤਾਂ ਕਿ ਮਾਇਆ ਦੀ ਸ਼ਕਤੀ ਨਾਲ ਸੰਸਾਰ ਦੀ ਖੇਡ ਚਲਦੀ ਰਹੇ ਅਤੇ ਅਮਰ ਤੱਤ ਸ਼ਕਤੀ ਨਾਲ ਜੀਵ ਨੂੰ ਆਪਣੀ ਅਸਲੀਅਤ ਦੀ ਪਹਿਚਾਨ ਹੋ ਸਕੇ :—

ਬਿਖੁ ਅੰਮ੍ਰਿਤੁ ਕਰਤਾਰਿ ਉਪਾਏ॥ ਸੰਸਾਰ ਬਿਰਖ ਕਉ ਦੁਇ ਫਲ ਲਾਗੇ॥

(ਬਸੰਤ, ਮ: ੩, ਪੰਨਾ ੧੧੭੨)

**ਭਾਵ :** ਅਕਾਲ ਪੁਰਖ ਨੇ ਸੰਸਾਰ ਰਚਨਾ ਦੇ ਦੋ ਮੁੱਢਲੇ ਤੱਤ ਬਿਖ (ਮਾਇਆ) ਅਤੇ ਅੰਮ੍ਰਿਤ (ਅਮਰ ਤੱਤ) ਆਤਮਾ, ਆਪਣੇ ਹੁਕਮ ਦੁਆਰਾ ਹੀ ਸਿਰਜ ਦਿੱਤੇ। ਦੂਜੇ ਅਰਥਾਂ ਵਿੱਚ ਇੱਕ ਵਿਨਾਸ਼ (ਤਬਦੀਲੀ) ਦਾ ਅਤੇ ਦੂਜਾ ਅਮਰਤਾ (ਸਦੀਵੀ ਹੋਂਦ)

ਦਾ। ਜੀਵ ਨੂੰ ਕਦੀ ਕਿਸੇ ਤੱਤ ਨਾਲ ਜੋੜਨਾ ਅਤੇ ਕਦੀ ਕਿਸੇ ਤੱਤ ਤੋਂ ਵਿਛੋੜਨਾ, ਇਹੀ ਕਰਤੇ ਪੁਰਖ ਦੀ ਖੇਡ ਜਾਂ ਲੀਲ੍ਹਾ ਹੈ ਜਿਸਨੂੰ ਉਹ ਮਾਣਦਾ ਤੇ ਸਦਾ ਵਿਗਸਦਾ ਹੈ। ਪਰ ਇਹ ਗੱਲ ਮਨੁੱਖ ਦੇ ਕਥਨ ਤੋਂ ਪਰ੍ਹੇ ਦੀ ਹੈ :—

"ਜਿਵ ਜਿਵ ਹੁਕਮੁ ਤਿਵੈ ਤਿਵ ਕਾਰ।।
ਵੇਖੈ ਵਿਗਸੈ ਕਰਿ ਵੀਚਾਰੁ।।
ਨਾਨਕ ਕਥਨਾ ਕਰੜਾ ਸਾਰੁ।। (ਜਪੁ ਜੀ ਸਾਹਿਬ)

ਪ੍ਰੰਤੂ ਕਰਤਾ ਪੁਰਖ ਦੀ ਇਹ ਅਗੰਮੀ ਖੇਡ ਉਸ ਦੇ ਇੱਕ ਆਲ੍ਹਾ ਹੁਨਰ ਦਾ ਸਬੂਤ ਜ਼ਰੂਰ ਹੈ।

ਆਤਮ-ਗਿਆਨੀਆਂ ਅਨੁਸਾਰ ਮਨ ਦੀ ਦੁਵੱਲੀ ਬਿਰਤੀ ਨੂੰ ਜੇਕਰ ਕੇਵਲ ਇੱਕ ਬਿਰਤੀ ਭਾਵ ਆਤਮ-ਬਿਰਤੀ ਹੀ ਬਣਾਇਆ ਜਾਵੇ ਤਾਂ ਇਹ ਅਮਰ ਤੱਤ ਨੂੰ ਪ੍ਰਾਪਤ ਕਰ ਸਕਦਾ ਹੈ। ਇਸ ਲਈ ਮਨੁੱਖ ਨੂੰ ਆਤਮ ਬਿਰਤੀ ਬਣਾਉਣ ਵਾਲੀ ਕਠਿਨ ਮਿਹਨਤ ਨੂੰ ਪ੍ਰਭੂ ਨੇ ਮਨੁੱਖ ਲਈ ਇੱਕ ਪ੍ਰੀਖਿਆ ਬਣਾ ਦਿੱਤਾ ਹੈ। ਇਹ ਪ੍ਰੀਖਿਆ ਚਾਹੇ ਇੱਕ ਜਨਮ ਵਿੱਚ ਪਾਸ ਕਰ ਲੀਤੀ ਜਾਵੇ ਚਾਹੇ ਕਈ ਮਨੁੱਖੀ ਜਨਮਾਂ ਵਿੱਚ, ਇਹ ਹਰ ਮਨੁੱਖ ਦੀ ਕੀਤੀ ਸਤਿਵਾਦੀ ਮਿਹਨਤ ਉੱਤੇ ਹੀ ਨਿਰਭਰ ਕਰੇਗਾ।

(i) ਏ ਮਨੁ ਮੇਰਿਆ, ਬਿਨੁ ਪਉੜੀਆ ਮੰਦਰਿ ਕਿਉ ਚੜੈ ਰਾਮ।।
ਏ ਮਨ ਮੇਰਿਆ, ਬਿਨੁ ਬੇੜੀ ਪਾਰਿ ਨ ਅੰਬੜੈ ਰਾਮ।।
ਪਾਰਿ ਸਾਜਨੁ ਅਪਾਰੁ ਪ੍ਰੀਤਮੁ, ਗੁਰ ਸਬਦ ਸੁਰਤਿ ਲੰਘਾਵਏ।।

(ਤੁਖਾਰੀ, ਮ: ੧, ਪੰਨਾ ੧੧੧੩)

(ii) ਧਨੁ ਸੰਚਿ ਹਰਿ ਹਰਿ ਨਾਮ ਵਖਰੁ, ਗੁਰ ਸਬਦਿ ਭਾਉ ਪਛਾਣਹੇ।।
ਮੈਲੁ ਪਰਹਰਿ ਸਬਦਿ ਨਿਰਮਲੁ, ਮਹਲੁ ਘਰੁ ਸਚੁ ਜਾਣਹੇ।।
ਪਤਿ ਨਾਮੁ ਪਾਵਹਿ, ਘਰਿ ਸਿਧਾਵਹਿ, ਝੋਲਿ ਅੰਮ੍ਰਿਤ ਪੀ ਰਸੋ।।
ਹਰਿ ਨਾਮੁ ਧਿਆਈਐ, ਸਬਦਿ ਰਸੁ ਪਾਈਐ, ਵਡਭਾਗਿ ਜਪੀਐ ਹਰਿ ਜਸੋ।।

(ਤੁਖਾਰੀ, ਮ: ੧, ਪੰਨਾ ੧੧੧੩)

ਇਹ ਮਿਹਨਤ ਕੇਵਲ ਮਨੁੱਖਾ ਜਨਮ ਵਿੱਚ ਹੀ ਕੀਤੀ ਜਾ ਸਕਦੀ ਹੈ, "ਭਈ ਪਰਾਪਤਿ ਮਾਨੁਖ ਦੇਹੁਰੀਆ।। ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ।।"

ਜਿਵੇਂ ਹਰਿ ਪ੍ਰੀਖਿਆ ਦਾ ਸਿਲੇਬਸ ਉਲੀਕਿਆ ਹੁੰਦਾ ਹੈ, ਇਸੇ ਤਰ੍ਹਾਂ ਅਮਰ-ਤੱਤ ਡਿਗਰੀ ਦਾ ਵੀ ਆਤਮ-ਗਿਆਨੀਆਂ ਨੇ ਸਿਲੇਬਸ ਦੱਸਿਆ ਹੋਇਆ ਹੈ। ਇਹ ਉਹ ਬਾਹਰ ਦੀਆਂ ਜੁਗਤੀਆਂ ਹਨ ਜਿਨ੍ਹਾਂ ਦੁਆਰਾ ਮਨ ਦੀ ਮਾਇਆ-ਵਾਦੀ ਬਿਰਤੀ ਨੂੰ

ਸੁਰਤਿ ਚੋਂ ਸੰਕੋਚ ਕੇ ਆਤਮ-ਵਾਦੀ ਬਿਰਤੀ ਵਿੱਚ ਪ੍ਰਵਿਰਤ ਕੀਤਾ ਜਾ ਸਕਦਾ ਹੈ :—

ਹਰਿ ਮੇਰੀ ਪ੍ਰੀਤਿ ਰੀਤਿ ਹੈ ਹਰਿ ਮੇਰੀ, ਹਰਿ ਮੇਰੀ ਕਥਾ ਕਹਾਨੀ ਜੀ।।
ਗੁਰ ਪ੍ਰਸਾਦਿ ਮੇਰਾ ਮਨੁ ਭੀਜੈ, ਏਹਾ ਸੇਵ ਬਨੀ ਜੀਉ।।

(ਗੂਜਰੀ, ਮ: ੩, ਪੰਨਾ ੪੯੦)

ਇਹ ਸਭ ਜੁਗਤੀਆਂ ਅਮਰ-ਤੱਤ ਦਾ ਵਸੀਲਾ ਹੋਣ ਕਾਰਣ ਆਪ ਵੀ ਅੰਮ੍ਰਿਤ ਹੀ ਹੁੰਦੀਆਂ ਹਨ :

**ਅੰਮ੍ਰਿਤ-ਵਸੀਲੇ :**

(੧) ਹਰਿਨਾਮ ਸਿਮਰਨ—ਇਹ ਸੁਰਤ-ਸ਼ਬਦ ਦਾ ਅੰਤਰ-ਮੁਖੀ ਪੈਂਡਾ ਹੈ। ਗੁਰਮਤਿ ਅਨੁਸਾਰ ਸਿਮਰਨ ਅਭਿਆਸ, ਸਰੀਰ ਦੇ ਅੰਦਰ ਦੀ ਝਾਤ ਹੈ। ਮਿਥਿਹਾਸ ਦੇ ਖੀਰ ਸਮੁੰਦਰ ਨੂੰ ਰਿੜਕਣ ਨਾਲ ਅੰਮ੍ਰਿਤ ਸਮੇਤ ਜੋ ਚੌਦਾਂ ਰਤਨ ਨਿਕਲੇ ਦੱਸੇ ਗਏ ਹਨ ਉਨ੍ਹਾਂ ਦਾ ਅਮਲ ਜਾਂ ਅਸਰ ਅੱਜ ਨਹੀਂ ਦਿਸਦਾ ਪ੍ਰੰਤੂ ਸਿਮਰਨ-ਅਭਿਆਸ ਦੁਆਰਾ ਸਰੀਰ ਮੰਥਨ, ਭਾਵ ਇਸ ਦੀ ਖੋਜ ਪੜਤਾਲ ਦੁਆਰਾ ਅੰਮ੍ਰਿਤ ਸਹਿਤ ਬੇਅੰਤ ਰਤਨਾਂ (ਗੁਣਾਂ) ਦੀ ਪ੍ਰਾਪਤੀ ਦਾ ਸਬੂਤ ਅੱਜ ਹਰ ਉਹ ਮਨੁੱਖ ਲੈ ਸਕਦਾ ਹੈ ਜੋ ਸਤਿਵਾਦੀ ਮਿਹਨਤ ਦਾ ਸਬੂਤ ਦੇ ਸਕੇ।

ਸੁਰਤਿ ਸ਼ਬਦ ਦਾ ਪੈਂਡਾ ਕਿਉਂਕਿ ਅੰਤਰਮੁੱਖੀ ਹੈ ਅਤੇ ਅੰਮ੍ਰਿਤ ਦਾ ਸੋਮਾ ਵੀ ਸਰੀਰ ਰੂਪੀ ਘਰ ਦੇ ਅੰਦਰ ਹੀ ਹੈ :

ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ।। ਦੇਹੀ ਮਹਿ ਇਸ ਕਾ ਬਿਸ੍ਰਾਮੁ।।੧।।੨੩।।

(ਗਉੜੀ, ਸੁਖਮਨੀ, ਮ: ੫, ਪੰਨਾ ੨੯੩)

ਇਸੁ ਕਾਇਆ ਅੰਦਰਿ ਬਹੁਤੁ ਪਸਾਰਾ।। ਨਾਮੁ ਨਿਰੰਜਨੁ ਅਤਿ ਅਗਮ ਅਪਾਰਾ।।
ਗੁਰਮੁਖਿ ਹੋਵੈ ਸੋਈ ਪਾਏ, ਆਪੇ ਬਖਸਿ ਮਿਲਾਵਣਿਆ।।

(ਮਾਝ, ਮ: ੩, ਅਸਟ, ਪੰਨਾ ੧੧੨)

ਇਸ ਅੰਮ੍ਰਿਤ ਦਾ ਸੁਆਦ ਮਾਣ ਕੇ ਵੀ ਗੁੰਗੇ ਦੀ ਮਠਿਆਈ ਵਾਂਗ ਉਸ ਸੁਆਦ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ :

(i) ਹਰਿ ਰਸ ਕਾ ਤੂੰ ਚਾਖਹਿ ਸਾਦੁ।। ਚਾਖਤ ਹੋਇ ਰਹਹਿ ਬਿਸਮਾਦੁ।।

(ਗਉੜੀ ਗੁਆਰੇਰੀ, ਮ: ੫, ਪੰਨਾ ੧੮੦)

(ii) ਸੁੰਨ ਸਮਾਧਿ ਅਨਹਤ ਤਹ ਨਾਦ।। ਕਹਨੁ ਨ ਜਾਈ ਅਚਰਜ ਬਿਸਮਾਦ।।

(ਗਉੜੀ, ਸੁਖਮਨੀ, ਮ: ੫, ਪੰਨਾ ੨੯੩)

(੨) ਗੁਰਬਾਣੀ ਦੀ ਵੀਚਾਰ—ਗੁਰਬਾਣੀ ਆਤਮ-ਗਿਆਨ ਦਾ ਖ਼ਜ਼ਾਨਾ ਹੈ। ਇਸ ਦੀ ਰਹਿਬਰੀ ਉੱਤੇ ਜੇ ਅਮਲ ਕੀਤਾ ਜਾਵੇ ਤਾਂ ਇਹ ਨਿੱਜ-ਆਪੇ ਦੀ ਪਛਾਣ ਤੱਕ ਦਾ ਰਾਹ ਦਰਸਾ ਦਿੰਦੀ ਹੈ। ਲੋਕ ਅਤੇ ਪ੍ਰਲੋਕ ਦੇ ਫ਼ਿਲਸਫ਼ਿਆਂ ਦੀ ਕੁੰਜੀ ਹੈ। ਇਹ ਜਗਿਆਸੂ (ਆਤਮ-ਖੋਜੀ) ਦੀ ਮਾਂ ਹੈ ਜੋ ਆਪਣੇ ਬੱਚੇ ਦੀ ਉਂਗਲੀ ਫੜ ਕੇ ਹਰ ਆਤਮ-ਮੰਜ਼ਿਲ ਲਈ ਰਾਹ ਦਰਸਾਉਂਦੀ ਹੈ। ਇਸ ਮਾਂ ਦੀ ਇੱਕ ਸਿੱਖਿਆ ਉੱਤੇ ਚਲਣ ਨਾਲ ਅਮੋਲ ਮਾਣਕ ਮੋਤੀ ਰੂਪੀ ਗੁਣਾਂ ਦੀ ਰਾਸ ਪੂੰਜੀ ਪ੍ਰਾਪਤ ਹੋ ਸਕਦੀ ਹੈ :

(i) ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥

(ਜਪੁ ਜੀ ਸਾਹਿਬ)

(ii) ਰਤਨਾ ਰਤਨ ਪਦਾਰਥ, ਬਹੁ ਸਾਗਰੁ ਭਰਿਆ ਰਾਮ॥
ਬਾਣੀ ਗੁਰਬਾਣੀ ਲਾਗੇ, ਤਿਨ੍ ਹਥਿ ਚੜਿਆ ਰਾਮ॥

(ਆਸਾ, ਛੰਤ, ਮ: ੪, ਘਰ ੧, ਪੰਨਾ ੪੪੨)

(iii) ਅੰਮ੍ਰਿਤ ਬਾਣੀ ਅਮਿਉ ਰਸੁ, ਅੰਮ੍ਰਿਤੁ ਹਰਿ ਕਾ ਨਾਉ॥

(ਰਾਮਕਲੀ ਦੀ ਵਾਰ, ਮ: ੫, ਪੰਨਾ ੯੬੩)

(iv) ਅੰਮ੍ਰਿਤ ਬਾਣੀ ਤਤੁ ਹੈ, ਗੁਰਮੁਖਿ ਵਸੈ ਮਨਿ ਆਇ॥
ਹਿਰਦੈ ਕਮਲੁ ਪਰਗਾਸਿਆ, ਜੋਤੀ ਜੋਤਿ ਮਿਲਾਇ॥

(ਸਲੋਕ, ਵਾਰਾਂ ਦੇ ਵਧੀਕ, ਮ: ੪, ਪੰਨਾ ੧੪੨੩)

(੩) ਗੁਰਬਾਣੀ ਦਾ ਕੀਰਤਨ—ਗੁਰਬਾਣੀ ਕੀਰਤਨ, ਮਨ ਨੂੰ ਆਤਮਕ-ਮੰਡਲ ਵਿੱਚ ਟਿਕਾਉਣ ਦਾ ਇੱਕ ਸਹਿਲ ਤੇ ਸਹਿਜ ਢੰਗ ਹੈ। ਰਾਗ ਵਿੱਚ ਅਜਿਹੀ ਸ਼ਕਤੀ ਹੁੰਦੀ ਹੈ ਜੋ ਮਨ ਦੀ ਖਿੰਡੀ ਹੋਈ ਬਿਰਤੀ ਨੂੰ ਕੇਂਦਰਤ ਕਰ ਲੈਂਦੀ ਹੈ ਅਤੇ ਸੁਰਤ ਨੂੰ ਆਪਣੀ ਰਸਮਈ ਲੈਅ ਵਿੱਚ ਸਮੋ ਲੈਂਦੀ ਹੈ। ਫਿਰ ਗੁਰਬਾਣੀ ਦੇ ਸ਼ਬਦ ਭਾਵ ਵਿੱਚ ਮੁਗਧ ਹੋਈ ਸੁਰਤ ਨੂੰ ਆਪਣੇ ਨਾਲ ਤੋਰ ਕੇ ਆਤਮਕ ਮੰਡਲ ਵਿੱਚ ਟਿਕਾ ਦਿੰਦੀ ਹੈ।

(i) ਰਾਗ ਨਾਦ ਸਬਦਿ ਸੋਹਣੇ, ਜਾ ਲਾਗੈ ਸਹਜਿ ਧਿਆਨੁ॥

(ਬਿਲਾਵਲ, ਮ: ੩, ਪੰਨਾ ੮੪੯)

(ii) ਹਰਿ ਕੀਰਤਿ ਕਲਜੁਗਿ ਪਦੁ ਊਤਮੁ, ਹਰਿ ਪਾਈਐ ਸਤਿਗੁਰ ਮਾਝਾ॥

(ਜੈਤਸਰੀ, ਮ: ੪, ਪੰਨਾ ੬੯੭)

(iii) ਅੰਮ੍ਰਿਤ ਰਸੁ ਹਰਿ ਕੀਰਤਨੋ, ਕੋ ਵਿਰਲਾ ਪੀਵੈ॥

(ਆਸਾ, ਮ: ੫, ਪੰਨਾ ੪੦੦)

(iv) ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ॥

(ਮਾਰੂ, ਮ: ੫, ਪੰਨਾ ੧੦੭੫)

(v) ਜਗਿ ਸੁਕ੍ਰਿਤੁ ਕੀਰਤਿ ਨਾਮੁ ਹੈ, ਮੇਰੀ ਜਿੰਦੁੜੀਏ,

ਹਰਿ ਕੀਰਤਿ ਹਰਿ ਮਨਿ ਧਾਰੇ ਰਾਮ॥ (ਬਿਹਾਗੜਾ, ਮ: ੪, ਪੰਨਾ ੫੩੯)

(੪) ਸਾਧ ਸੰਗਤ—ਸਾਧ ਸੰਗਤ ਅਜਿਹੀ ਸਹਿਲ ਅਤੇ ਉੱਤਮ ਜੁਗਤੀ ਹੈ ਜਿਸ ਵਿੱਚ ਕੇਵਲ ਹਰੀ ਪ੍ਰਭੂ ਦੀ ਸਿਫ਼ਤੋ ਸਲਾਹ ਅਤੇ ਹਰੀ ਦੇ ਅੰਮ੍ਰਿਤ ਨਾਮ ਦੇ ਕਥਨ, ਸੁਣਨ ਅਤੇ ਗਾਉਣ ਦੀ ਹੀ ਵਿਵੱਸਥਾ ਹੁੰਦੀ ਹੈ। ਸਤਿ ਸੰਗਤ ਵਿੱਚ ਹਰੀ ਪ੍ਰਭੂ ਦੇ ਨਿੱਤ ਗੁਣ ਗਾਉਣ ਦਾ ਸਦਕਾ ਮਨੁੱਖ ਵਿੱਚ ਵੀ ਉੱਤਮ ਗੁਣ ਪੈਦਾ ਹੋਣ ਲੱਗ ਜਾਂਦੇ ਹਨ। ਸੰਗਤ ਬਾਰੇ ਤਾਂ ਇਹ ਕਹਾਵਤ ਹੈ ਕਿ "ਜੈਸੀ ਸੰਗਤ ਵੈਸੀ ਰੰਗਤ" ਸੋ ਸਤਿਸੰਗ ਵਿੱਚ ਨਿੱਤ ਦੀ ਹਾਜ਼ਰੀ, ਮਨੁੱਖ ਉੱਤੇ ਵੀ ਨਿਰਮਲ ਰੰਗਤ ਲੈ ਆਉਂਦੀ ਹੈ। ਇਸ ਨਿਰਮਲ ਰੰਗਤ ਵਿੱਚ, ਜਿੱਥੇ ਸਤਿਵਾਦੀ ਗੁਣਾਂ ਦੀ ਲਾਗ ਲਗਣੀ ਹੁੰਦੀ ਹੈ, ਉੱਥੇ ਨਾਮ ਦੀ ਲਾਗ ਲੱਗਣੀ ਵੀ ਕੁਦਰਤੀ ਗੱਲ ਹੈ :—

(i) ਇਹੁ ਸਾਗਰੁ ਸੋਈ ਤਰੈ, ਜੋ ਹਰਿ ਗੁਣ ਗਾਏ॥

ਸਾਧ ਸੰਗਤਿ ਕੈ ਸੰਗਿ ਵਸੈ, ਵਡਭਾਗੀ ਪਾਏ॥

(ਬਿਲਾਵਲੁ, ਮ: ੫, ਪੰਨਾ ੮੧੩)

(ii) ਸਤਿਸੰਗਤਿ ਸਤਿਗੁਰ ਚਟਸਾਲ ਹੈ, ਜਿਤੁ ਹਰਿ ਗੁਣ ਸਿਖਾ॥

(ਕਾਨੜੇ ਕੀ ਵਾਰ ਮ: ੪, ਪੰਨਾ ੧੩੧੬)

(iii) ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥

ਏਕੋ ਨਾਮੁ ਹੁਕਮੁ ਹੈ, ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥

(ਸਿਰੀਰਾਗੁ, ਮ: ੧, ਪੰਨਾ ੭੨)

(iv) ਜੇ ਲੋੜਹਿ ਸਦਾ ਸੁਖੁ ਭਾਈ॥ ਸਾਧੂ ਸੰਗਤਿ ਗੁਰਹਿ ਬਤਾਈ॥

ਊਹਾ ਜਪੀਐ ਕੇਵਲ ਨਾਮ॥ ਸਾਧੂ ਸੰਗਤਿ ਪਾਰਗਰਾਮ॥

(ਬਸੰਤੁ, ਮ: ੫, ਪੰਨਾ ੧੧੮੨)

(v) ਸਤਿਗੁਰ ਬਾਝਹੁ ਸੰਗਤਿ ਨ ਹੋਈ॥ ਬਿਨੁ ਸਬਦੇ ਪਾਰੁ ਨ ਪਾਏ ਕੋਈ॥

ਸਹਜੇ ਗੁਣ ਰਵਹਿ ਦਿਨੁ ਰਾਤੀ, ਜੋਤੀ ਜੋਤਿ ਮਿਲਾਇਆ॥

(ਮਾਰੂ, ਮ: ੩, ਪੰਨਾ ੧੦੬੮)

(vi) ਜੈਸੇ ਬਿਨ ਦੀਪਕ ਭਵਨ ਅੰਧਕਾਰ ਹੋਤ,

ਲੋਣ ਘ੍ਰਿਤਿ ਬਿਨੁ ਜੈਸੇ ਭੋਜਨ ਸਮਾਨ ਹੈ॥

ਤੈਸੇ ਬਿਨ ਸਾਧ ਸੰਗਿ ਜਨਮ ਮਰਨ ਦੁਖ,

ਮਿਟਤ ਨ ਭ੍ਰਮ, ਬਿਨੁ ਗੁਰ ਗਿਆਨ ਹੈ।। (ਕਬਿਤ ਭਾ: ਗੁਰਦਾਸ ਜੀ)

(੫) ਖੰਡੇ ਬਾਟੇ ਦਾ ਅੰਮ੍ਰਿਤ—ਇਸ ਅੰਮ੍ਰਿਤ ਦੀ ਸੱਚੇ ਅਰਥਾਂ ਵਿੱਚ ਪ੍ਰਾਪਤੀ ਦਾ ਸੁਭਾਗ ਉਸਨੂੰ ਹੀ ਹੋ ਸਕਦਾ ਹੈ ਜੋ ਹਉਮੈ ਅਤੇ ਸਰੀਰਕ ਮੋਹ ਦਾ ਤਿਆਗ ਕਰ ਸਕਦਾ ਹੋਵੇ ਅਤੇ ਆਪਣੇ ਗੁਰੂ ਦੇ ਹੁਕਮ ਨੂੰ ਕਬੂਲਣ ਅਤੇ ਕਮਾਉਣ ਲਈ ਤੱਤਪਰ ਹੋਵੇ। ਗੁਰੂ ਦਾ ਹੁਕਮ ਇਸ ਪ੍ਰਕਾਰ ਹੈ :—

(i) ਪਹਿਲਾ ਮਰਣੁ ਕਬੂਲਿ, ਜੀਵਣ ਕੀ ਛਡਿ ਆਸ।।

ਹੋਹੁ ਸਭਨਾ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ।।

(ਮਾਰੂ ਵਾਰ, ਮ: ੫, ਪੰਨਾ ੧੧੦੨)

(ii) ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ, ਹੁਕਮਿ ਮੰਨਿਐ ਪਾਈਐ।।

(ਰਾਮਕਲੀ, ਮ: ੩, ਅਨੰਦ, ਪੰਨਾ ੯੧੮)

ਸੰਨ ੧੬੯੯ ਦੀ ਵਿਸਾਖੀ ਵਾਲੇ ਦਿਨ ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕਰਵਾਇਆ ਸੀ। ਸਭ ਤੋਂ ਪਹਿਲੇ ਗੁਰੂ ਸਾਹਿਬ ਨੇ ਹਜ਼ਾਰਾਂ ਵਿੱਚ ਜੁੜੀ ਗੁਰਸਿੱਖ ਸੰਗਤ ਤੋਂ, ਲਲਕਾਰ ਭਰੀ ਵੰਗਾਰ ਨਾਲ ਪੰਜ ਸਿਰਾਂ ਦੀ ਮੰਗ ਕੀਤੀ ਜਿਸਨੂੰ ਵਾਰੀ-ਵਾਰੀ ਪੰਜਾਂ ਗੁਰਸਿੱਖਾਂ ਨੇ 'ਮਰਣ ਕਬੂਲਦਿਆਂ' ਆਪਣੇ ਗੁਰੂ ਦੇ ਹੁਕਮ ਨੂੰ ਸਤਿਕਾਰਿਆ। ਇਹ ਸੀ ਹਉਮੈ ਅਤੇ ਸਰੀਰਕ ਮੋਹ ਨੂੰ ਤਿਆਗ ਦੇਣ ਦਾ ਅਮਲੀ ਸਬੂਤ। ਇਹ ਸੀ ਮੌਤ ਨੂੰ ਜਿੱਤ ਲੈਣ ਦਾ ਉਹ ਆਦਰਸ਼ ਜੋ ਰਹਿੰਦੀ ਦੁਨੀਆਂ ਤੱਕ ਕਾਇਮ ਰਹੇਗਾ। ਮੌਤ ਦੇ ਭੈਅ ਤੋਂ ਮੁਕਤਿ ਹੋਣਾ ਹੀ ਅਮਰ-ਪਦ ਦੀ ਪ੍ਰਾਪਤੀ ਹੈ। ਸਰਬ-ਲੋਹ ਦੇ ਬਾਟੇ ਵਿੱਚ ਨਿਰਮਲ ਅਤੇ ਸ਼ੀਤਲ ਜਲ ਦਾ ਪਾਇਆ ਜਾਣਾ ਨਿਰਮਲ ਆਚਰਣ ਅਤੇ ਸ਼ੀਲ ਸੁਭਾ ਦਾ ਪ੍ਰਤੀਕ ਹੈ। ਉਸ ਜਲ ਵਿੱਚ ਪਤਾਸਿਆਂ ਦੀ ਮਿਠਾਸ, 'ਹੋਹੁ ਸਭਨਾ ਕੀ ਰੇਣੁਕਾ' ਅਤੇ 'ਮਨ ਨੀਵਾਂ ਮਤ ਉੱਚੀ' ਦੀ ਪ੍ਰਤੀਕ ਹੈ। ਜਲ ਵਿੱਚ ਖੰਡੇ ਨਾਲ ਗੁਰਬਾਣੀ ਦਾ ਸੰਚਾਰ, ਭਗਤੀ ਅਤੇ ਸ਼ਕਤੀ ਦੇ ਸੁਮੇਲ ਦਾ ਪ੍ਰਤੀਕ ਹੈ। ਇਹ ਬਾਟੇ ਦੇ ਅੰਮ੍ਰਿਤ ਦੇ ਨਾਲ ਜੋ ਰਹਿਤ ਮਰਯਾਦਾ ਦਾ ਅਨੁਸ਼ਾਸਨ ਹੈ, ਉਹ ਅੰਮ੍ਰਿਤ ਦੀ ਅਮਲੀ ਜੁਗਤੀ ਹੈ ਜੋ ਗੁਰੂ ਨਾਨਕ ਸਾਹਿਬ ਜੀ ਨੇ ਜਪੁ ਜੀ ਸਾਹਿਬ ਦੀ ੩੮ਵੀਂ ਪਉੜੀ ਵਿੱਚ ਵਰਣਨ ਕੀਤੀ ਹੈ, ਜੋ ਇਸ ਪ੍ਰਕਾਰ ਹੈ :—

ਜਤੁ ਪਾਹਾਰਾ ਧੀਰਜੁ ਸੁਨਿਆਰੁ।। ਅਹਰਣਿ ਮਤਿ ਵੇਦੁ ਹਥਿਆਰੁ।।

ਭਉ ਖਲਾ ਅਗਨਿ ਤਪ ਤਾਉ।। ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ।।

ਘੜੀਐ ਸਬਦੁ ਸਚੀ ਟਕਸਾਲ।। ਜਿਨ ਕਉ ਨਦਰਿ ਕਰਮੁ ਤਿਨ ਕਾਰ।।

ਨਾਨਕ ਨਦਰੀ ਨਦਰਿ ਨਿਹਾਲ।।੩੮।।

**ਮਿਥਿਹਾਸ ਅਤੇ ਗੁਰਮਤਿ :**

(i) ਮਿਥਿਹਾਸ, ਜਿੱਥੇ ਖੀਰ ਸਮੁੰਦਰ ਨੂੰ ਵਿਰੋਲਣ ਦੀ ਗੱਲ ਕਰਦਾ ਹੈ, ਉੱਥੇ ਗੁਰਮਤਿ ਸਰੀਰ ਵਿਰੋਲਣ ਦੀ ਅਮਲੀ ਵਿਧੀ ਦਰਸਾਉਂਦੀ ਹੈ।

(ii) ਮਿਥਿਹਾਸ, ਅੰਮ੍ਰਿਤ ਅਤੇ ਆਬੇਹਯਾਤ ਨੂੰ, ਜਿੱਥੇ ਬਾਹਰ ਦੀ ਵਸਤੂ ਦੱਸਦਾ ਹੈ ਜਿਨ੍ਹਾਂ ਦਾ ਅੱਜ ਕੋਈ ਖੁਰਾ ਖੋਜ ਨਹੀਂ, ਉੱਥੇ ਗੁਰਮਤਿ ਅੰਮ੍ਰਿਤ ਨੂੰ ਹਰ ਜੀਵ ਦੇ ਅੰਦਰ ਜੀਵ-ਰਚਨਾ ਵੇਲੇ ਤੋਂ ਹੀ ਵਿਆਪਕ ਦਰਸਾਉਂਦੀ ਹੈ ਅਤੇ ਇਸਦੀ ਪ੍ਰਾਪਤੀ ਕੁਝ ਜੁਗਤੀਆਂ ਅਧੀਨ ਹਰ ਪ੍ਰਾਣੀ ਕਰ ਸਕਦਾ ਹੈ ਜਿਸ ਨਾਲ ਮੌਤ ਦੇ ਡਰ ਤੋਂ ਮੁਕਤਿ ਹੋ ਸਕੀਦਾ ਹੈ।

(iiii) ਮਿਥਿਹਾਸ ਅੰਦਰ ਕਾਮਧੇਨ ਗਊ ਅਤੇ ਪਾਰਜਾਤ ਰੁੱਖ ਦਾ ਵਰਨਣ ਕੀਤਾ ਗਿਆ ਹੈ ਜੋ ਮਨੁੱਖ ਦੀ ਮਨ ਬਾਂਛਤ ਕਾਮਨਾਵਾਂ ਪੂਰੀਆਂ ਕਰਦੇ ਦੱਸੇ ਜਾਂਦੇ ਹਨ ਪ੍ਰੰਤੂ ਉਸ ਕਾਮਧੇਨ ਗਊ ਜਾਂ ਪਾਰਜਾਤ ਰੁੱਖ ਦੀ ਜ਼ਾਤ-ਬੀਜ ਅੱਜ ਕਿਤੇ ਨਹੀਂ ਮਿਲਦੇ। ਪ੍ਰੰਤੂ ਗੁਰਮਤਿ ਦਾ ਦਾਅਵਾ ਹੈ ਕਿ ਹਰੀ ਸਿਮਰਨ ਕਰਨ ਵਾਲੇ ਦੀ 'ਮਨ ਸੰਤੋਖ ਆਤਮ ਪਤਿਆਨਾ' ਵਾਲੀ ਬਿਰਤੀ ਦੁਆਰਾ ਕੋਈ ਵੀ ਇੱਛਾ ਅਪੂਰਨ ਨਹੀਂ ਰਹਿ ਸਕਦੀ :

ਮਾਈ ਮੇਰੇ ਮਨ ਕੋ ਸੁਖੁ॥
ਕੋਟਿ ਅਨੰਦ ਰਾਜ ਸੁਖੁ ਭੁਗਵੈ, ਹਰਿ ਸਿਮਰਤ ਬਿਨਸੈ ਸਭ ਦੁਖੁ॥੧॥ਰਹਾਉ॥
ਕੋਟਿ ਜਨਮ ਕੇ ਕਿਲਬਿਖ ਨਾਸਹਿ, ਸਿਮਰਤ ਪਾਵਨ ਤਨ ਮਨ ਸੁਖ॥
ਦੇਖਿ ਸਰੂਪੁ ਪੂਰਨੁ ਭਈ ਆਸਾ, ਦਰਸਨੁ ਭੇਟਤ ਉਤਰੀ ਭੁਖ॥੧॥
ਚਾਰਿ ਪਦਾਰਥ ਅਸਟ ਮਹਾ ਸਿਧਿ, ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ॥
ਨਾਨਕ ਸਰਨਿ ਗਹੀ ਸੁਖ ਸਾਗਰ, ਜਨਮ ਮਰਨ ਫਿਰਿ ਗਰਭ ਨ ਧੁਖੁ॥

(ਟੋਡੀ, ਮ: ੫, ਪੰਨਾ ੭੧੭)

ਹੁਣ ਪਾਠਕ ਵਿਚਾਰ ਕਰਕੇ ਵੇਖਣ ਕਿ ਅੰਮ੍ਰਿਤ (ਖੰਡੇ ਬਾਟੇ ਦਾ) ਆਪਣੇ ਆਪ ਵਿੱਚ ਜੀਵਨ ਸਫ਼ਲਤਾ ਦੀ ਕੁੰਜੀ ਹੈ ਕਿ ਨਹੀਂ ?

**'ਪੀਓ ਪਾਹੁਲ ਖੰਡੇਧਾਰ, ਹੋਇ ਜਨੁਮ ਸੁਹੇਲਾ'**

□□□

# ਐਸੀ ਮਾਂਗ ਗੋਬਿੰਦ ਤੇ

ਜਗਤ-ਰਚਨਾ ਕਰਤੇ ਪ੍ਰਭੂ ਦੀ ਇੱਕ ਵਿਸਮਾਦ ਭਰੀ ਖੇਡ ਜਾਂ ਲੀਲ੍ਹਾ ਹੈ ਜੋ ਏਕਤਵ ਤੋਂ ਅਨੇਕਤਵ ਅਤੇ ਸੂਖਮ ਤੋਂ ਅਸਥੂਲ ਦੀ ਲਖਾਇਕ ਹੈ। ਜੀਵ ਅਤੇ ਪਦਾਰਥ ਦਾ ਰਚਿਆ ਜਾਣਾ, ਇਸ ਲੀਲ੍ਹਾ ਦੇ ਦੋਹਾਂ ਪੱਖਾਂ ਦਾ ਸਬੂਤ ਹੈ। ਪ੍ਰਭੂ ਦੀ ਬੇਅੰਤ ਲੀਲ੍ਹਾ ਨੂੰ ਤਾਂ ਪ੍ਰਭੂ ਆਪ ਹੀ ਜਾਣੇ ਕਿਉਂਕਿ ਇਹ ਮਨੁੱਖ ਦੀ ਸੋਝੀ ਸਮਰੱਥਾ ਤੋਂ ਬਹੁਤ ਪਰ੍ਹੇ ਦੀ ਗੱਲ ਹੈ। ਪ੍ਰੰਤੂ ਵਿਚਾਰਨ ਯੋਗ ਇਸ਼ਾਰੇ ਕੁਝ ਇਸ ਪ੍ਰਕਾਰ ਹਨ:— (੧) ਜੀਵ ਅਤੇ ਪਦਾਰਥ ਦਾ ਇਕੱਠਾ ਰਚਿਆ ਜਾਣਾ, ਕਰਤੇ ਪੁਰਖ ਦੀ ਇੱਕ ਅਜਿਹੀ ਨਿਯਮ-ਬੱਧ ਵਿਉਂਤ ਜਾਪਦੀ ਹੈ ਜਿਸ ਦੁਆਰਾ ਦੋਹਾਂ ਵਿਚਕਾਰ ਲੋੜ ਇੱਛਾ ਅਤੇ ਲੋੜ-ਪੂਰਤੀ ਵਿਚਕਾਰ ਇੱਕ ਅਟੁੱਟ ਸਾਂਝ ਬੰਨ੍ਹੀ ਗਈ ਹੈ। ਇਹ ਸਾਂਝ ਕਰਤੇ ਪੁਰਖ ਦੇ 'ਕਰਿ ਕਰਿ ਵੇਖੈ ਕੀਤਾ ਆਪਣਾ' ਦੀ ਉਹ ਵਿਆਖਿਆ ਵੀ ਹੈ ਜੋ ਅਕਾਲ ਪੁਰਖ ਦੇ 'ਸਰਬ ਪ੍ਰਤਿਪਾਲਕ' ਗੁਣ ਨੂੰ ਰੂਪਮਾਨ ਕਰਦੀ ਹੈ। (੨) ਦੂਜਾ ਸੰਕੇਤ ਇਹ ਮਿਲਦਾ ਹੈ ਕਿ 'ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ, ਮਾਇਆ ਜਿਨਿ ਉਪਾਈ' ਵਾਲੀ ਰਚਨਾ, ਜਿੱਥੇ ਏਕਤਵ ਤੋਂ ਅਨੇਕਤਵ ਦੀ ਪ੍ਰਤੀਕ ਹੈ, ਉੱਥੇ ਜੀਵ ਦੇ ਗ੍ਰਿਹਸਤੀ ਹੋਣ ਅਤੇ ਉਸ ਦੇ ਜਾਤ-ਬੀਜ ਨੂੰ ਕਾਇਮ ਰੱਖਣ ਵਾਲਾ, ਕਰਤੇ ਪੁਰਖ ਦਾ ਇੱਕ ਹੁਕਮੀ ਨਿਯਮ ਵੀ ਦਰਸਾਉਂਦੀ ਹੈ। ਸ਼ਾਇਦ ਇਸੇ ਲਈ ਹੀ ਗੁਰੂ ਨਾਨਕ ਮਿਸ਼ਨ ਅੰਦਰ ਸਾਰੇ ਮਾਰਗਾਂ ਨਾਲੋਂ ਗ੍ਰਿਹਸਤ ਮਾਰਗ ਨੂੰ ਸ੍ਰੇਸ਼ਟ ਮੰਨਿਆ ਗਿਆ ਹੈ ਕਿਉਂਕਿ ਇਸ ਦੇ ਤਿਆਗ ਤੋਂ ਮੁਕਤ-ਮਾਰਗ ਦੀ ਪ੍ਰਾਪਤੀ ਜੇ ਅਸੰਭਵ ਨਹੀਂ ਤਾਂ ਕਠਿਨ ਜ਼ਰੂਰ ਹੈ।

ਉੱਪਰ ਕੀਤੀ ਗਈ ਵਿਚਾਰ ਅੰਦਰ, ਕਰਤੇ ਪੁਰਖ ਵਾਹਿਗੁਰੂ ਦੀ ਲੀਲ੍ਹਾ ਦੀਆਂ ਜਿਨ੍ਹਾਂ ਨਿਯਮ-ਬੱਧ ਵਿਉਂਤਾਂ ਦਾ ਵਰਣਨ ਕੀਤਾ ਗਿਆ ਹੈ, ਉਨ੍ਹਾਂ 'ਚੋਂ ਦੋ ਗੱਲਾਂ ਅਜਿਹੀਆਂ ਹਨ ਜੋ ਇਸ ਲੇਖ ਦੇ ਵਿਸ਼ੇ ਦਾ ਮੂਲ ਆਧਾਰ ਹਨ। ਉਹ ਇਸ ਪ੍ਰਕਾਰ ਹਨ :—(i) ਜੀਵ ਗ੍ਰਿਹਸਤੀ ਹੈ (ii) ਜੀਵ ਦੀ ਲੋੜ ਇੱਛਾ ਅਤੇ ਲੋੜ ਪੂਰਤੀ ਵਾਸਤੇ ਪੱਕੇ ਸਾਧਨ ਸਥਾਪਤ ਕੀਤੇ ਹੋਏ ਹਨ।

ਮਨੁੱਖ ਦੀਆਂ ਲੋੜਾਂ-ਇਛਾਵਾਂ ਅਤੇ ਉਨ੍ਹਾਂ ਦੇ ਉੱਚਿਤ ਹੋਣ ਦੇ ਨਿਰਣੇ ਸਬੰਧੀ ਵਿਚਾਰ ਹੀ ਇਸ ਲੇਖ ਦਾ ਮੁੱਖ ਵਿਸ਼ਾ ਹੈ ਕਿਉਂਕਿ ਮਨੁੱਖੀ ਜੀਵਨ ਵਿੱਚ ਇਹ ਗੱਲ ਆਮ ਤੌਰ ਉੱਤੇ ਵੇਖੀ ਜਾਂਦੀ ਹੈ ਕਿ ਕਈ ਤਾਂ ਜਾਇਜ਼ ਲੋੜ-ਪੂਰਤੀ ਤੋਂ ਊਣੇ ਅਤੇ ਵਿਹੂਣੇ ਵੀ ਦਿਸਦੇ ਹਨ ਪ੍ਰੰਤੂ ਕਈ ਲੋੜਾਂ ਦੀਆਂ ਹੱਦਾਂ ਟੱਪ ਕੇ ਵਾਧੂ ਦੇ ਅਧਿਕਾਰੀ ਬਣੇ ਦਿਸਦੇ ਹਨ। ਇਸ ਪ੍ਰਤੀ ਭਾਵੇਂ ਇਹ ਕਹਿ ਦਿੱਤਾ ਜਾਵੇ ਕਿ ਮਨੁੱਖ ਦੀ ਪ੍ਰਾਲਭਦ ਉਸਦੇ ਕੀਤੇ ਕਰਮਾਂ ਅਨੁਸਾਰ ਮਿਲਦੀ ਹੈ ਪ੍ਰੰਤੂ ਕਰਮ ਅਤੇ ਪ੍ਰਾਲਭਦ ਦੀ ਫ਼ਿਲਾਸਫ਼ੀ ਨੂੰ ਸਮਝਣ ਲਈ ਇਹ ਜਾਣਨਾ ਪਵੇਗਾ ਕਿ ਮਨੁੱਖ ਅੰਦਰ ਕੋਈ ਲੋੜ-ਇੱਛਾ ਉਤਪੰਨ

ਕਿਵੇਂ ਹੁੰਦੀ ਹੈ ? ਇਹ ਭੇਦ, ਮਨੁੱਖ ਦੀ ਬੁਨਿਆਦੀ ਬਣਤਰ ਨੂੰ ਵਾਚਣ ਉੱਤੇ ਹੀ ਖੁਲ੍ਹਦਾ ਦਿਸੇਗਾ। ਮਨੁੱਖੀ ਬਣਤਰ ਦੇ ਤਿੰਨ ਮੁੱਖ ਅੰਗ ਹਨ, ਆਤਮਾ, ਮਨ ਅਤੇ ਸਰੀਰ। ਇਨ੍ਹਾਂ ਤਿੰਨਾਂ ਦੀ ਸੰਖੇਪ ਪਰਿਭਾਸ਼ਾ ਇਸ ਪ੍ਰਕਾਰ ਹੈ :—

**(i) ਆਤਮਾ**—ਇਹ ਅਤਿ ਸੂਖਮ ਪਰਮਾਤਮਾ ਦਾ ਅੰਗ ਹੈ ਜੋ ਤ੍ਰੈ-ਗੁਣ (ਰਜੋ, ਸਤੋ, ਤਮੋ) ਅਤੀਤ, ਸਰਬ ਪੱਖੀ, ਨਿਰਲੇਪ ਹੈ। ਆਪਣੇ ਪਰਮ ਅੰਸ਼ ਪਰਮਾਤਮਾ, ਵਿੱਚ ਸਮਾਉਣਾ, ਇਸਦਾ ਲਕਸ਼ ਹੈ।

**(ii) ਮਨ**—ਇਹ ਦੁਵੱਲੀ ਸ਼ਕਤੀ ਦਾ ਨਾਮ ਹੈ। ਆਤਮ ਸ਼ਕਤੀ ਦੁਆਰਾ, ਇਹ ਆਤਮ-ਮਾਰਗੀ ਸੱਤ ਹੁੰਦਾ ਹੈ ਅਤੇ ਮਾਇਆ ਸ਼ਕਤੀ ਦੁਆਰਾ ਇਹ ਮਾਇਆ-ਮਾਰਗੀ ਅਸੱਤ ਵੀ ਹੁੰਦਾ ਹੈ। ਇਸ ਲਈ ਇਹ ਸੱਤ ਅਤੇ ਅਸੱਤ ਫੁਰਨਿਆਂ ਦਾ ਇੱਕ ਮਜਮੂਆ (The sum total of desires and thoughts) ਹੈ। ਇਸ ਦੀ ਤਾਬਿਆ ਪੰਜ ਪਦਾਰਥੀ ਮੁਖ਼ਬਰ ਹੁੰਦੇ ਹਨ। ਜਦੋਂ ਇਨ੍ਹਾਂ ਮੁਖ਼ਬਰਾਂ ਰਾਹੀਂ ਵੇਖ, ਸੁਣ, ਸੁੰਘ, ਚੱਖ ਅਤੇ ਸਪਰਸ਼ ਕਰਕੇ ਪਦਾਰਥੀ ਰਸਾਂ ਦੀਆਂ ਖ਼ਬਰਾਂ ਜਾਣ ਲੈਂਦਾ ਹੈ ਤਾਂ ਇਸ ਅੰਦਰ ਹਰ ਰਸ ਮਾਣਨ ਲਈ ਇੱਛਾ ਰੂਪੀ ਖ਼ਿਆਲ ਤਰੰਗਾਂ ਜਾਗ ਪੈਂਦੀਆਂ ਹਨ ਅਤੇ ਇੰਜ ਇੱਛਾ ਪੂਰਤੀ ਲਈ ਮਾਦਾ ਸਰੀਰ ਨੂੰ ਕ੍ਰਿਆ ਕਰਮਾਰਥੀ ਬਣਾ ਦਿੰਦਾ ਹੈ। ਕਿਉਂਕਿ ਇਸ ਮਾਦਾ ਸੰਸਾਰ ਵਿੱਚ ਮਨੁੱਖ ਕੇਵਲ ਮਾਦਾ ਸਰੀਰ ਕਰਕੇ ਹੀ ਜਾਣਿਆ ਤੇ ਪਹਿਚਾਣਿਆ ਜਾਂਦਾ ਹੈ ਇਸ ਲਈ ਮਨੁੱਖ ਹੀ ਕਰਮਾਂ ਅਤੇ ਪਦਾਰਥੀ ਇੱਛਿਆਵਾਂ ਦਾ ਕਰਤਾ ਮੰਨਿਆ ਜਾਂਦਾ ਹੈ ਹਾਲਾਂਕਿ ਇਸ ਪਿੱਛੇ ਸਭ ਮਨ ਦਾ ਹੀ ਖ਼ਿਆਲ ਹੁੰਦਾ ਹੈ।

**(iii) ਸਰੀਰ**—ਇਹ ਪੰਜ ਤੱਤੀ ਅੰਧ ਮਿੱਟੀ ਹੈ। ਇਸ ਅੰਦਰ ਕਿਸੇ ਲੋੜ ਇੱਛਾ ਦਾ ਅਹਿਸਾਸ ਨਹੀਂ ਹੁੰਦਾ। ਮਾਦਾ ਜ਼ਰੂਰਤਾਂ ਲਈ ਇਹ ਮਨ ਦੀ ਮਾਦਾ-ਪ੍ਰਸੱਤ ਸ਼ਕਤੀ ਉੱਤੇ ਹੀ ਨਿਰਭਰ ਹੁੰਦਾ ਹੈ।

ਮਨ ਦੇ ਪ੍ਰਸੰਗ ਵਿੱਚ ਆਤਮ-ਗਿਆਨੀਆਂ ਦੀ ਰਾਇ ਜਾਣ ਲੈਣੀ ਵੀ ਉੱਤਮ ਰਹੇਗੀ ਜੋ ਸੰਖੇਪ ਵਿੱਚ ਇਸ ਪ੍ਰਕਾਰ ਹੈ :—

**(੧) ਮਨੁ ਦੀ ਦੁਵੱਲੀ ਸ਼ਕਤੀ ਬਾਰੇ—**

**ਇਹੁ ਮਨੁ ਸਕਤੀ[1] ਇਹੁ ਮਨੁ ਸੀਉ[2]॥ ਇਹੁ ਮਨੁ ਪੰਚ ਤਤ ਕੋ ਜੀਉ[3]॥**
**ਇਹੁ ਮਨੁ ਲੇ[4] ਜਉ ਉਨਮਨਿ[5] ਰਹੈ॥ ਤਉ ਤੀਨਿ ਲੋਕ ਕੀ ਬਾਤੈ ਕਹੈ॥**

**(ਗਉੜੀ ਬਾਵਨ ਅਖਰੀ, ਕਬੀਰ ਜੀਉ, ਪੰਨਾ ੩੪੨)**

---

(੧) ਮਾਇਆ (੨) ਸਿਵ, ਅਨੰਦ ਸਰੂਪ ਪ੍ਰਭੂ (੩) ਪੰਜ ਤਤੀ ਸਰੀਰ (੪) ਵਸ ਕਰ ਲਵੇ (੫) ਅਨੰਦ ਖੇੜਾ

(੨) ਮਨ ਦੀ ਮਾਇਆਪ੍ਰਸਤੀ ਬਾਰੇ—

(i) ਮਨੁ ਭੂਲੋ ਬਹੁ ਚਿਤੈ ਵਿਕਾਰੁ।।
ਮਨੁ ਭੂਲੋ ਸਿਰਿ ਆਵੈ ਭਾਰੁ।[6]।। (ਪੰਨਾ ੨੨੨)

(ii) ਨਾ ਮਨੁ ਮਰੈ ਨ ਕਾਰਜੁ[7] ਹੋਇ।। ਮਨੁ ਵਸਿ ਦੂਤਾ[8] ਦੁਰਮਤਿ[9] ਦੋਇ[10]।।
(ਪੰਨਾ ੨੨੨)

ਉਪਰਲੀ ਸੰਖੇਪ ਰਾਇ ਤੋਂ ਇਹ ਸਿੱਧ ਹੁੰਦਾ ਹੈ ਕਿ ਮਾਇਆਪ੍ਰਸਤ ਮਨ ਭੁਲੇਖਿਆਂ, ਦੂਈ-ਦ੍ਵੈਤ (ਮੇਰ-ਤੇਰ), ਸੁਆਰਥ ਅਤੇ ਵਿਕਾਰਾਂ ਨੂੰ ਜਨਮ ਦਿੰਦਾ ਹੈ ਅਤੇ ਆਤਮ-ਪ੍ਰਸਤੀ ਵਿੱਚ ਇਹ ਅਨੰਦ ਸਰੂਪ ਪਰਮਾਤਮਾ ਨਾਲ ਜੁੜਦਾ ਹੈ। ਇਹ ਗੱਲ ਹੁਣ ਸਪੱਸ਼ਟ ਹੋ ਜਾਂਦੀ ਹੈ ਕਿ 'ਮਾਇਆ-ਵਾਦੀ ਮਨ' ਤੋਂ ਹੀ ਮਨੁੱਖ ਅੰਦਰ ਅਣਉੱਚਿਤ ਕਰਮ ਅਤੇ ਇੱਛਾਵਾਂ ਪੈਦਾ ਹੁੰਦੀਆਂ ਹਨ ਕਿਉਂਕਿ ਮਨ ਦੇ ਨਿਰਣੇ ਭੁਲੇਖੇ ਪਾਊ, ਸੁਆਰਥ ਭਰਪੂਰ ਅਤੇ ਦੂਈ-ਦ੍ਵੈਤ ਵਾਲੇ ਹੁੰਦੇ ਹਨ। ਅਜਿਹੇ ਮਨ ਦੇ ਸਦਕੇ ਮਨੁੱਖ ਆਪਣੇ ਜੀਵਨ ਮਕਸਦ ਵਾਲੀ ਰਾਹ ਤੋਂ ਭਟਕ ਕੇ ਕੂੜ-ਮਾਰਗ ਨੂੰ ਅਪਣਾ ਲੈਂਦਾ ਹੈ। ਇੰਝ 'ਝੂਠ ਸਮਗ੍ਰੀ ਪੇਖਿ, ਸਚੁ ਕਰਿ ਜਾਨਿਆ' ਵਾਲੀ ਐਨਕ ਲਾ ਲੈਂਦਾ ਹੈ। ਇਸ ਰਾਹੀਂ ਉਸਨੂੰ ਸੰਸਾਰ ਅੰਦਰ ਹਰ ਸ਼ੈਅ ਦਾ ਉਲਟਾ ਪਾਸਾ ਸਿੱਧਾ ਪ੍ਰਤੀਤ ਹੁੰਦਾ ਹੈ, ਹਰ ਝੂਠੀ ਗੱਲ ਨੂੰ ਸੱਚੀ ਮੰਨਦਾ ਹੈ ਅਤੇ ਹਰ ਔਗੁਣ ਨੂੰ ਗੁਣ ਕਰਕੇ ਅਪਣਾਉਂਦਾ ਹੈ। ਇਥੋਂ ਤੱਕ ਕਿ 'ਮਨੁ ਜਾਨੈ ਸਭ ਬਾਤ, ਜਾਨਤ ਹੀ ਅਉਗਨੁ ਕਰੈ' ਵਾਲੀਆਂ ਪੈੜਾਂ ਉੱਤੇ ਚਲ ਕੇ ਜੀਵਨ ਮੰਜ਼ਿਲ ਤੈਅ ਕਰਦਾ ਹੈ ਜੋ ਕਿਸੇ ਹੋਰ ਜਨਮ ਵਿੱਚ ਫਿਰ ਸ਼ੁਰੂ ਹੋ ਜਾਂਦੀ ਹੈ। ਇੰਝ ਉਹ ਅਜਿਹਾ ਇੱਕ ਕੋਹਲੂ ਦਾ ਬੈਲ ਬਣਿਆ ਰਹਿੰਦਾ ਹੈ ਜਿਸਨੂੰ ਅੱਖਾਂ ਉੱਤੇ ਖੋਪੇ ਚੜ੍ਹੇ ਹੋਣ ਕਾਰਣ ਆਪਣੀ ਆਵਾਗਵਨ ਵਾਲੀ ਮੰਜ਼ਿਲ ਦਾ ਪੜਾਅ ਦਿਸ ਹੀ ਨਹੀਂ ਸਕਦਾ। ਇਹ ਸਭ ਸੁਆਰਥੀ ਮੰਗਾਂ ਅਤੇ ਇੱਛਾਵਾਂ ਦਾ ਹੀ ਨਤੀਜਾ ਹੁੰਦਾ ਹੈ ਕਿ ਮਨੁੱਖ ਆਪਣੇ ਜੀਵਨ ਮਨੋਰਥ ਦੀ ਪ੍ਰਾਪਤੀ ਤੋਂ ਵਾਂਝਾ ਰਹਿ ਜਾਂਦਾ ਹੈ। ਮਨੁੱਖਾ ਜਨਮ ਦਾ ਮੁੱਖ ਉਦੇਸ਼ ਤਾਂ ਕਾਰਜ ਸਵਾਰਨਾ ਹੈ ਨਾ ਕਿ ਉਸਨੂੰ ਜੂਏ ਵਿੱਚ ਹਾਰਨਾ। ਇਸ ਲਈ ਹਾਰੇ ਹੋਏ ਮਨ ਵਾਲੇ ਮਨੁੱਖ ਨੂੰ ਆਤਮ-ਗਿਆਨੀਆਂ ਦਾ ਇਹ ਨੇਕ ਮਸ਼ਵਰਾ ਹੈ ਕਿ 'ਗੁਰ ਕੀ ਮਤਿ ਤੂੰ ਲੇਹਿ ਇਆਨੇ।। ਭਗਤਿ ਬਿਨਾ ਬਹੁ ਡੂਬੇ ਸਿਆਨੇ।।' ਅਤੇ 'ਸਾਜਨ ਸੰਤ ਕਰਹੁ ਇਹੁ ਕਾਮੁ।। ਆਨ ਤਿਆਗਿ ਜਪਹੁ ਹਰਿ ਨਾਮੁ।।' ਗੁਰੂ ਦੀ ਮੱਤ ਲੈਣ ਲਈ ਕੇਵਲ ਗੁਰੂ ਦੀ ਸਰਣ ਵਿੱਚ ਜੇ ਮਨੁੱਖ ਆ ਜਾਵੇ ਤਾਂ ਬਸ ਇਸ ਤੋਂ ਅਗਲੀ ਜ਼ਿੰਮੇਵਾਰੀ ਫਿਰ ਗੁਰੂ ਦੀ ਹੈ ਕਿ ਮਨੋਂ-ਭੁੱਲੇ ਮਨੁੱਖ ਨੂੰ ਮਾਇਆਪ੍ਰਸਤੀ ਤੋਂ ਹਟਾ ਕੇ ਆਤਮ-ਪ੍ਰਸਤੀ ਵਿੱਚ ਜੋੜ ਦੇਵੇ। ਇੱਕ ਵੇਰ ਗੁਰੂ

---

(੬) ਪਾਪਾਂ ਦਾ ਬੋਝ (੭) ਜੀਵਨ-ਮਨੋਰਥ (੮) ਪੰਜ ਵਿਕਾਰ (੯) ਮਲੀਨ ਮਤ (੧੦) ਦੂਈ-ਦ੍ਵੈਤ।।

ਦੀ ਸ਼ਰਨ ਵਿੱਚ ਆ ਜਾਣ ਨਾਲ, ਅੱਗੇ ਫਿਰ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ, **'ਚਰਨ ਸਰਨ ਗੁਰੁ ਏਕ ਪੈਂਡਾ ਜਾਇ ਚਲ, ਸਤਿਗੁਰੁ ਕੋਟਿ ਪੈਂਡਾ ਆਗੇ ਹੋਇ ਲੇਤ ਹੈ'** ਵਾਲੀ ਗੱਲ ਬਣ ਜਾਂਦੀ ਹੈ। ਹਾਂ, ਇਮਾਨਦਾਰੀ ਅਤੇ ਸੱਚੀ ਲਗਨ, ਗੁਰੂ ਦੀ ਸ਼ਰਨ ਵਿੱਚ ਆਉਣ ਦੀ ਮੁੱਢਲੀ ਸ਼ਰਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਹਰ ਸ਼ੰਕੇ ਦੀ ਨਵਿਰਤੀ ਲਈ ਅਤੇ ਮਾਇਆ-ਮਾਰਗੀ ਤੋਂ ਆਤਮ ਮਾਰਗੀ ਵਿੱਚ ਪ੍ਰਵਿਰਤੀ ਲਈ ਅਚੂਕ ਫ਼ਾਰਮੂਲੇ ਦਰਜ ਹਨ ਜਿਨ੍ਹਾਂ ਦੁਆਰਾ ਮਨੁੱਖ ਦੀ ਉਲਟੀ ਮੱਤ (ਮਨ-ਮੱਤ) ਬਦਲ ਕੇ ਗੁਰੂ-ਮੱਤ ਦੀ ਰੋਸ਼ਨੀ ਨਾਲ ਨਿਰਮਲ ਹੋ ਜਾਂਦੀ ਹੈ, ਜੋ ਜਨਮਾਂ ਦੀ ਮੈਲ ਧੋ ਦੇਂਦੀ ਹੈ। ਅਜਿਹੇ ਫ਼ਾਰਮੂਲੇ ਵੰਨਗੀ ਮਾਤਰ ਕੁਝ ਇਸ ਪ੍ਰਕਾਰ ਹਨ :—

(i) **ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ, ਕਾਲਾ ਹੋਆ ਸਿਆਹੁ॥**
**ਖੰਨਲੀ ਧੋਤੀ ਉਜਲੀ ਨ ਹੋਵਈ, ਜੇ ਸਉ ਧੋਵਣਿ ਪਾਹੁ॥**
**ਗੁਰ ਪਰਸਾਦੀ ਜੀਵਤੁ ਮਰੈ, ਉਲਟੀ ਹੋਵੈ ਮਤਿ ਬਦਲਾਹੁ॥**
**ਨਾਨਕ ਮੈਲੁ ਨ ਲਗਈ, ਨਾ ਫਿਰਿ ਜੋਨੀ ਪਾਹੁ॥**

(ਸੋਰਠਿ ਵਾਰ, ਸਲੋਕ, ਮ: ੩, ਪੰਨਾ ੬੫੧)

(ii) **ਬਿਨੁ ਗੁਰ ਸਬਦੈ ਮਨੁ ਨਹੀ ਠਉਰਾ॥**
**ਸਿਮਰਹੁ ਰਾਮ ਨਾਮੁ ਅਤਿ ਨਿਰਮਲੁ,**
**ਅਵਰ ਤਿਆਗਹੁ ਹਉਮੈ ਕਉਰਾ॥**

(ਆਸਾ, ਮ: ੧, ਪੰਨਾ ੪੧੫)

(iii) **ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ॥**
**ਮਨ ਹਰਿ ਜੀ ਤੇਰੈ ਨਾਲਿ ਹੈ, ਗੁਰਮਤੀ ਰੰਗੁ ਮਾਣੁ॥**

(ਆਸਾ, ਮ: ੩, ਛੰਤ ਘਰੁ ੩, ਪੰਨਾ ੪੪੧)

(iv) **ਇਹੁ ਮਨੂਆ ਖਿਨੁ ਨ ਟਿਕੈ ਬਹੁ ਰੰਗੀ ਦਹ ਦਹ ਦਿਸਿ ਚਲਿ ਚਲਿ ਹਾਢੇ॥**
**ਗੁਰੁ ਪੂਰਾ ਪਾਇਆ ਵਡਭਾਗੀ, ਹਰਿ ਮੰਤ੍ਰੁ ਦੀਆ ਮਨੁ ਠਾਢੇ॥**

(ਗਉੜੀ ਪੂਰਬੀ, ਮ: ੪, ਪੰਨਾ ੧੭੦-੭੧)

ਆਤਮ ਗਿਆਨੀਆਂ ਦੇ ਕੀਤੇ ਤਜ਼ਰਬਿਆਂ ਅਤੇ ਉਨ੍ਹਾਂ ਦੀਆਂ ਦਲੀਲਾਂ ਨੇ ਇਹ ਸਿੱਧ ਕੀਤਾ ਹੈ ਕਿ ਮਾਇਆਗ੍ਰਸੇ ਮਨ ਕਰਕੇ ਹੀ ਮਨੁੱਖ ਸੁਆਰਥੀ ਅਤੇ ਵਿਕਾਰੀ ਬਣਿਆ, ਦੁੱਖਾਂ-ਮੁਸੀਬਤਾਂ ਨੂੰ ਸਹੇੜ ਲੈਂਦਾ ਹੈ ਪ੍ਰੰਤੂ ਹਰੀ ਸਿਮਰਨ ਵਾਲੇ ਧੁਰੇ ਨਾਲ ਜੁੜ ਕੇ ਜਨਮ-ਮਰਨ ਦੇ ਗੇੜਿਆਂ ਤੋਂ ਮੁਕਤ ਹੋ, ਆਪਣੇ ਅਸਲੇ ਪਰਮ-ਅੰਸ਼ ਪਰਮਾਤਮਾ ਵਿੱਚ ਸਮਾ ਸਕਦਾ ਹੈ। ਸੰਸਾਰ ਇੱਕ ਜਨਮ-ਮਰਨ ਦੇ ਫੇਰਿਆਂ ਵਾਲੀ ਦੋ ਪੁੜੀ ਚੱਕੀ ਹੈ ਜਿਸ ਅੰਦਰ ਜੀਵ ਰੂਪੀ ਦਾਣੇ, ਆਪਣੇ ਮਾੜੇ ਕਰਮਾਂ ਕਰਕੇ ਪਿੱਸੇ ਜਾ ਰਹੇ ਹਨ।

ਪ੍ਰੰਤੂ ਇਸ ਚੱਕੀ ਤੋਂ ਉਹ ਦਾਣੇ ਬਚ ਜਾਂਦੇ ਹਨ ਜੋ ਚੱਕੀ ਦੇ 'ਨਾਮ-ਰੂਪੀ' ਧੁਰੇ ਦੀ ਕਿੱਲੀ ਨਾਲ ਚਿੰਬੜੇ ਰਹਿੰਦੇ ਹਨ। ਜਿਵੇਂ 'ਨਾਮਿ ਲਗੇ ਸੇ ਊਬਰੇ, ਬਿਨੁ ਨਾਵੈ ਜਮ ਪੁਰਿ ਜਾਂਹਿ।।' (ਸਲੋਕ, ਮ: ੩, ਪੰਨਾ ੧੪੧੫) ਆਤਮ-ਮਾਰਗ ਉੱਤੇ ਚਲਣ ਵਾਲੇ ਪਦਾਰਥੀ ਲੋੜਾਂ ਦੀ ਗੌਲ ਹੀ ਨਹੀਂ ਰੱਖਦੇ ਇਸ ਲਈ ਅਣਉੱਚਿਤ ਮੰਗਾਂ ਤੋਂ ਕਿਨਾਰਾ ਕਰਕੇ ਕੇਵਲ ਆਤਮ-ਦਰਸੀ ਮੰਗਾਂ ਦੇ ਹੀ ਚਾਹਵਾਨ ਹੁੰਦੇ ਹਨ ਕਿਉਂਕਿ ਉਨ੍ਹਾਂ ਨੂੰ ਆਪਣੇ ਮਹਿਬੂਬ-ਪ੍ਰਭੂ ਨਾਲ ਮਿਲਾਪ ਦੀ ਪਰਬਲ ਤਾਂਘ ਰਹਿੰਦੀ ਹੈ। ਸੰਸਾਰਕ ਨਾਸ਼ਵਾਨ ਮੰਗਾਂ ਦੁਆਰਾ ਮਨੁੱਖ ਪਦਾਰਥ ਨਾਲ ਜੁੜਦਾ ਹੈ, ਆਤਮ-ਦਰਸੀ ਮੰਗਾਂ ਦੁਆਰਾ ਪਰਮਾਰਥ ਨਾਲ ਜੁੜਦਾ ਹੈ।

ਇੱਥੇ ਸੰਖੇਪ ਵਿੱਚ ਕੁਝ ਨਾਸ਼ਵਾਨ ਪਦਾਰਥੀ ਇੱਛਾਵਾਂ ਅਤੇ ਆਤਮ-ਦਰਸ਼ੀ ਮੰਗਾਂ ਦਾ ਵਰਨਣ ਇਸ ਲਈ ਕੀਤਾ ਜਾਂਦਾ ਹੈ ਤਾਂ ਜੋ ਵਾਜਬ ਨਿਰਣਾ ਲੈ ਕੇ ਉਨ੍ਹਾਂ ਦੇ ਗਾਹਕ ਬਣਨ ਵਿੱਚ ਸਹਾਇਤਾ ਮਿਲ ਸਕੇ :—

ਸੰਸਾਰਕ ਨਾਸ਼ਵਾਨ ਇਛਾਵਾਂ ਜੋ ਹੇਠ ਲਿਖੇ ਮੁਦਿਆਂ ਸਬੰਧੀ ਉਭਰਦੀਆਂ ਹਨ :

(੧) ਧੰਨ-ਦੌਲਤ ਦੇ ਇਕੱਤ੍ਰ ਕਰਨ ਦੀ ਮੋਹ ਚੇਸ਼ਟਾ
(੨) ਵਧ ਤੋਂ ਵਧ ਸੰਪਤੀ ਦੀ ਮਾਲਕੀ ਦੀ ਲੋਭ-ਲਾਲਸਾ।
(੩) ਸਿਆਸੀ ਕੁਰਸੀ ਅਤੇ ਸਮਾਜਿਕ ਚੌਧਰ ਦੀ ਹੰਕਾਰੀ ਭੁੱਖ
(੪) ਜੀਭ-ਰਸ ਦੀ ਅਮੁੱਕ ਤ੍ਰਿਸ਼ਨਾ
(੫) ਕਾਮ ਵਿਸ਼ੇ ਦੀ ਮੱਘਦੀ ਅੱਗ
(੬) ਫੈਸ਼ਨ ਪ੍ਰਸਤੀ ਅਤੇ ਨਕਲੀ ਸੁੰਦਰਤਾ ਦੀ ਪ੍ਰਦਸ਼ਨੀ।
(੭) ਹੋਰਾਂ ਤੋਂ ਵੱਧ ਅਤੇ ਵੱਡੇ ਹੋ ਕੇ ਪ੍ਰਗਟ ਹੋਣ ਦਾ ਫੋਕਾ ਮਾਣ।
(੮) ਅਨੰਦ ਸੰਸਕਾਰ ਜਿਹੇ ਪਵਿੱਤਰ ਕਾਰਜਾਂ ਵੇਲੇ ਲੈਣ ਦੀ ਗੁਪਤ ਭੁੱਖ ਅਤੇ ਦੇਣ ਦੀ ਨਿਗੁਣੀ ਵਡਿਆਈ ਤੇ ਵਿਖਾਵਾ।

ਆਤਮ-ਦਰਸ਼ੀ ਮੰਗਾਂ :

(੧) ਮਾਂਗਉ ਰਾਮ ਤੇ ਇਕੁ ਦਾਨੁ।।
ਸਗਲ ਮਨੋਰਥ ਪੂਰਨ ਹੋਵਹਿ, ਸਿਮਰਉ ਤੁਮਰਾ ਨਾਮੁ।।੧।।ਰਹਾਉ।।

(ਧਨਾਸਰੀ, ਮ: ੫, ਪੰਨਾ ੬੮੨)

(੨) ਮੰਗਣਾ ਤ ਸਚੁ ਇਕੁ, ਜਿਸੁ ਤੁਸਿ ਦੇਵੈ ਆਪਿ।।
ਜਿਤੁ ਖਾਧੈ ਮਨੁ ਤ੍ਰਿਪਤੀਐ, ਨਾਨਕ ਸਾਹਿਬ ਦਾਤਿ।।

(ਸਲੋਕ, ਮ: ੫, ਪੰਨਾ ੩੨੧)

(੩) ਪ੍ਰਭ ਦਾਤਉ ਦਾਤਾਰ ਪਰ੍ਹਿਉ ਜਾਚਕੁ ਇਕੁ ਸਰਨਾ।।
ਮਿਲੈ ਦਾਨੁ ਸੰਤ ਰੇਨ ਜੇਹ ਲਗਿ ਭਉਜਲੁ ਤਰਨਾ।।

(ਸਵਯੇ, ਸ੍ਰੀ ਮੁਖਵਾਕ ਮ: ੫, ਪੰਨਾ ੧੩੮੬)

(੪) ਹਰਿ ਨਾਮੁ ਮਾਗਉ ਚਰਣ ਲਾਗਉ, ਮਾਨੁ ਤਿਆਗਉ ਤੁਮ੍ ਦਇਆ।।
ਕਤਹੂੰ ਨ ਧਾਵਉ ਸਰਣਿ ਪਾਵਉ, ਕਰੁਣਾਮੈ ਪ੍ਰਭ ਕਰਿ ਮਇਆ।।
ਸਮਰਥ ਅਗਥ ਅਪਾਰ ਨਿਰਮਲ ਸੁਣਹੁ ਸੁਆਮੀ ਬਿਨਉ ਏਹੁ।।
ਕਰ ਜੋੜਿ ਨਾਨਕ ਦਾਨੁ ਮਾਗੈ, ਜਨਮ ਮਰਣ ਨਿਵਾਰਿ ਲੇਹੁ।।

(ਛੰਤ ਆਸਾ, ਮ: ੫, ਪੰਨਾ ੪੫੭)

(੫) ਆਰਾਧਨਾ ਅਰਾਧਨੁ ਨੀਕਾ, ਹਰਿ ਹਰਿ ਨਾਮੁ ਅਰਾਧਨਾ।।੨।।
ਤਿਆਗਨਾ ਤਿਆਗਨੁ ਨੀਕਾ, ਕਾਮੁ ਕ੍ਰੋਧੁ ਲੋਭੁ ਤਿਆਗਨਾ।।੩।।
ਮਾਗਨਾ ਮਾਗਨੁ ਨੀਕਾ, ਹਰਿ ਜਸੁ ਗੁਰ ਤੇ ਮਾਗਨਾ।।੪।।
ਜਾਗਨਾ ਜਾਗਨੁ ਨੀਕਾ, ਹਰਿ ਕੀਰਤਨ ਮਹਿ ਜਾਗਨਾ।।੫।।
ਲਾਗਨਾ ਲਾਗਨੁ ਨੀਕਾ, ਗੁਰ ਚਰਣੀ ਮਨੁ ਲਾਗਨਾ।।੬।।

(ਮਾਰੂ, ਮ: ੫, ਪੰਨਾ ੧੦੧੮)

(੬) ਐਸੀ ਕਿਰਪਾ ਮੋਹਿ ਕਰਹੁ।।
ਸੰਤਹ ਚਰਣ ਹਮਾਰੋ ਮਾਥਾ, ਨੈਨ ਦਰਸੁ ਤਨਿ ਧੂਰਿ ਪਰਹੁ।।੧।।ਰਹਾਉ।।
ਗੁਰ ਕੋ ਸਬਦੁ ਮੇਰੈ ਹੀਅਰੈ ਬਾਸੈ, ਹਰਿ ਨਾਮਾ ਮਨ ਸੰਗਿ ਧਰਹੁ।।
ਤਸਕਰ ਪੰਚ[1] ਨਿਵਾਰਹੁ[2] ਠਾਕੁਰ, ਸਗਲੋ ਭਰਮਾ ਹੋਮਿ[3] ਜਰਹੁ।।੧।।
ਜੋ ਤੁਮ੍ ਕਰਹੁ ਸੋਈ ਭਲ ਮਾਨੈ, ਭਾਵਨੁ ਦੁਬਿਧਾ ਦੂਰਿ ਟਰਹੁ।।
ਨਾਨਕ ਕੇ ਪ੍ਰਭ ਤੁਮ ਹੀ ਦਾਤੇ, ਸੰਤ ਸੰਗਿ ਲੇ ਮੋਹਿ ਉਧਰਹੁ।।

(ਬਿਲਾਵਲ, ਮ: ੫, ਪੰਨਾ ੮੨੮)

(੭) ਜਿਉ ਜਾਨਹੁ ਤਿਉ ਰਾਖੁ, ਹਰਿ ਪ੍ਰਭ ਤੇਰਿਆ।।
ਕੇਤੇ ਗਨਉ ਅਸੰਖ ਅਵਗਣ ਮੇਰਿਆ।।

---

(੧) ਪੰਜ ਵਿਕਾਰ (ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ)।। (੨) ਖਤਮ ਜਾਂ ਨਾਸ ਕਰੋ।।
(੩) ਅੱਗ ਵਿੱਚ ਜਲਾ ਕੇ ਭਸਮ ਕਰੋਂ।।

ਅਸੰਖ ਅਵਗਣ ਖਤੇ ਫੇਰੇ, ਨਿਤਪ੍ਰਤਿ ਸਦ ਭੂਲੀਐ।।
ਮੋਹ ਮਗਨ ਬਿਕਰਾਲ ਮਾਇਆ, ਤਉ ਪ੍ਰਸਾਦੀ ਘੂਲੀਐ।।
ਲੂਕ[4] ਕਰਤ ਬਿਕਾਰ ਬਿਖੜੇ, ਪ੍ਰਭ ਨੇਰਹੂ ਤੇ ਨੇਰਿਆ।।
ਬਿਨਵੰਤਿ ਨਾਨਕ ਦਇਆ ਧਾਰਹੁ, ਕਾਢਿ ਭਵਜਲ ਫੇਰਿਆ।।੧।।

(ਛੰਤ, ਜੇਤਸਰੀ ਮ: ੫, ਪੰਨਾ ੭੦੪)

(੮) ਐਸੀ ਮਾਂਗੁ ਗੋਬਿੰਦ ਤੇ।। ਟਹਲ ਸੰਤਨ ਕੀ ਸੰਗੁ ਸਾਧੂ ਕਾ,
ਹਰਿ ਨਾਮਾਂ ਜਪਿ ਪਰਮ ਗਤੇ।।੧।।ਰਹਾਉ।।
ਪੂਜਾ ਚਰਨਾ ਠਾਕੁਰ ਸਰਨਾ।। ਸੋਈ ਕੁਸਲੁ ਜੁ ਪ੍ਰਭ ਜੀਉ ਕਰਨਾ।।੧।।
ਸਫਲ ਹੋਤ ਇਹ ਦੁਰਲਭ ਦੇਹੀ।। ਜਾ ਕਉ ਸਤਿਗੁਰੁ ਮਇਆ ਕਰੇਹੀ।।੨।।
ਅਗਿਆਨ ਭਰਮੁ ਬਿਨਸੈ ਦੁਖ ਡੇਰਾ।। ਜਾ ਕੈ ਹ੍ਰਿਦੈ ਬਸਹਿ ਗੁਰ ਪੈਰਾ।।੩।।
ਸਾਧ ਸੰਗਿ ਰੰਗਿ ਪ੍ਰਭੁ ਧਿਆਇਆ।। ਕਹੁ ਨਾਨਕ ਤਿਨਿ ਪੂਰਾ ਪਾਇਆ।।੪।।

(ਕਾਨੜਾ, ਮ: ੫, ਪੰਨਾ ੧੨੯੮-੯੯)

ਜੇਕਰ ਆਪਣਾ ਮਨ ਗੁਰੂ ਨੂੰ ਸੌਂਪ ਕੇ ਗੁਰੂ ਦੀ ਮੱਤ ਅਨੁਸਾਰ ਜੀਵਨ ਢਾਲ ਲਿਆ ਜਾਵੇ ਤਾਂ ਜੀਵਨ ਸਫ਼ਲਤਾ ਸਾਡੀ ਝੋਲੀ ਪੈ ਸਕਦੀ ਹੈ। ਉੱਚਿਤ ਇੱਛਾਵਾਂ ਵੀ ਸਫ਼ਲ ਜੀਵਨ ਦੀ ਇੱਕ ਪਉੜੀ ਹੈ ਜਿਸ ਰਾਹੀਂ ਨਿੱਜ-ਆਪੇ ਵਿੱਚ ਸਮਾ ਸਕੀਦਾ ਹੈ।

'ਜੀਵਨਾ ਸਫਲ ਜੀਵਨ, ਸੁਨਿ ਹਰਿ ਜਪਿ ਜਪਿ ਸਦ ਜੀਵਨਾ।।

(ਮਾਰੂ ਮ:, ੫, ਪੰਨਾ ੧੦੧੮-੧੯)

---

(੪) ਗੁਪਤ ਰੂਪ ਵਿੱਚ।

□□□

# ਇੱਕ ਮਿੰਟ ਵਿੱਚ ਮਨਮੁਖ ਤੋਂ ਗੁਰਮੁਖ (ਹੱਡ ਬੀਤੀ)

ਇਹ ਗੱਲ ਨਵੰਬਰ, ੧੯੫੭ ਦੀ ਹੈ ਜਦੋਂ ਮੈਨੂੰ ਕਿਸੇ ਕੰਮ ਲਈ ਦਿੱਲੀ ਜਾਣਾ ਪਿਆ। ਜਿਸ ਨਿਕਟਵਰਤੀ ਰਿਸ਼ਤੇਦਾਰ ਦੇ ਘਰ ਮੈਂ ਠਹਿਰਿਆ ਹੋਇਆ ਸੀ, ਉੱਥੇ ਰਬ-ਸਬੱਬੀ ਇੱਕ ਸ਼ਾਮ ਮੇਰੀ ਭੇਂਟ ਇੱਕ ਪੁਰਾਣੇ ਤੇ ਚਿਰੀਂ ਮਿਲੇ ਵੀਰ ਮਿੱਤਰ ਨਾਲ ਹੋ ਗਈ। ਵੇਖਦਿਆਂ ਹੀ ਉਸਨੇ ਮੈਨੂੰ ਬਹੁਤ ਨਿੱਘੇ ਸਤਿਕਾਰ ਨਾਲ ਗੁਰ ਫ਼ਤਹਿ ਬੁਲਾਈ ਅਤੇ ਪੈਰੀਂ ਹੱਥ ਲਾਉਣ ਲਈ ਝੁੱਕਿਆ ਹੀ ਸੀ ਕਿ ਮੈਂ ਉਸਨੂੰ ਕਲਾਵੇ ਵਿੱਚ ਲੈਂਦਿਆਂ ਉਸਦੀ ਗੁਰ ਫ਼ਤਹਿ ਦਾ ਉੱਤਰ ਪਿਆਰ ਨਾਲ ਦਿੱਤਾ। ਉਸਦੇ ਸਨੇਹ ਅਤੇ ਸਤਿਕਾਰ ਭਰੇ ਹਾਵਾਂ-ਭਾਵਾਂ ਤੋਂ ਤਾਂ ਇਹ ਪਰਤੱਖ ਹੀ ਜਾਪਦਾ ਸੀ ਕਿ ਉਹ ਮੇਰਾ ਕੋਈ ਚੰਗਾ ਜਾਣੂ ਪਛਾਣੂ ਸੀ; ਪ੍ਰੰਤੂ ਆਪਣੀ ਚੰਗੀ ਚੋਖੀ ਯਾਦ ਸ਼ਕਤੀ ਨੂੰ ਖੁਰਦਣ ਉੱਤੇ ਵੀ ਮੈਂ ਆਪਣੇ ਅੰਤਹ-ਕਰਣ 'ਚੋਂ ਉਸਦੀ ਤਸਵੀਰ ਨੂੰ ਨਾ ਲੱਭ ਸਕਿਆ। ਮੇਰੀ ਇਸ ਔਕੜ ਨੂੰ ਉਹ ਵੀ ਸਮਝ ਚੁੱਕਾ ਸੀ। ਕਾਹਲੀ-ਕਾਹਲੀ ਬੋਲਦਿਆਂ ਦੱਸਣ ਲੱਗਾ, "ਵੀਰ ਜੀ ! ਮੈਂ ਆਪ ਦੀ ਸੇਵਾ ਵਿੱਚ ਕੇਵਲ ਚਾਰ ਮਹੀਨੇ ਰਹਿਣ ਤੇ ਵੀ ਆਪ ਦੀ ਯਾਦ ਨੂੰ ਆਪਣੇ ਅੰਦਰ ਸਾਂਭ ਕੇ ਰੱਖਿਆ ਹੋਇਆ ਹੈ, ਪਰ ਆਪ ਜੀ ਹੋ ਕਿ ਮੈਨੂੰ ਬਿਲਕੁਲ ਭੁੱਲ ਚੁੱਕੇ ਜਾਪਦੇ ਹੋ।" ਇਸ ਦੇ ਨਾਲ ਹੀ ਕੁਝ ਵਧੇਰੇ ਮਾਣ ਨਾਲ ਅਤੇ ਜ਼ੋਰ ਦੇ ਕੇ ਆਖਣ ਲੱਗਾ ਕਿ ਚਲੋ ਹੁਣ ਮੇਰੇ ਨਾਲ ਮੇਰੇ ਘਰ ਅਤੇ ਰਾਤ ਦਾ ਖਾਣਾ ਤੁਹਾਡੀ ਭਰਜਾਈ ਦੇ ਹੱਥੋਂ ਪਕਿਆ ਰਲ-ਬਹਿ ਕੇ ਖਾਵਾਂਗੇ।

ਚਾਰ ਮਹੀਨਿਆਂ ਦਾ ਸੰਕੇਤ ਅਤੇ ਕੁਝ ਜਾਣੀ ਪਛਾਣੀ ਬੋਲੀ ਲੱਗਣ ਨੇ ਹੁਣ ਚੌਦਾਂ ਵਰ੍ਹੇ ਪਹਿਲਾਂ ਦੇ ਉਸ ਸਮੇਂ ਨੇ ਮੇਰੀ ਯਾਦ ਦੇ ਪਰਦੇ ਉੱਤੇ ਫ਼ਿਲਮ ਵਾਂਗ ਉਹ ਸੀਨ ਪੇਸ਼ ਕਰਕੇ ਵਿਖਾਏ ਜਦੋਂ ਇੱਕ ਬਾਈ ਵਰ੍ਹਿਆਂ ਦਾ ਸੁੰਦਰ, ਸਡੌਲ ਅਤੇ ਗੰਭੀਰ-ਚਿੱਤ ਗੱਭਰੂ ਜੋ ਇਮਾਨਦਾਰੀ, ਵਫ਼ਾਦਾਰੀ ਅਤੇ ਸੇਵਾਦਾਰੀ ਦੀ ਪਰਪੱਕ ਮੂਰਤ, ਮੇਰੇ ਪਾਸ ਅੜਦਲੀ ਦੀ ਸੇਵਾ ਵਜੋਂ ਰਹਿ ਚੁੱਕਾ ਸੀ। ਮਿਲਟਰੀ ਸਰਵਿਸ ਵਿੱਚ ਛੋਟੀ ਅਤੇ ਵੱਡੀ ਰੈਂਕ ਵਿਚਕਾਰ ਇੱਕ ਵਿੱਥ ਜ਼ਰੂਰ ਬਣੀ ਹੁੰਦੀ ਹੈ ਪ੍ਰੰਤੂ ਇਸ ਰਸੀਲੇ ਨੌਜਵਾਨ ਨੇ, ਕੁਝ ਵਿਸ਼ੇਸ਼ ਅਤੇ ਖ਼ਾਸਕਰ ਧਾਰਮਿਕ ਗੁਣਾਂ ਕਰਕੇ ਸਕੇ ਭਰਾਵਾਂ ਜਿਹੀ ਮੇਰੀ ਨੇੜਤਾ ਪ੍ਰਾਪਤ ਕਰ ਲਈ ਸੀ। ਜੋਟੀਆਂ ਦੇ ਸ਼ਬਦ ਕੀਰਤਨ ਵਿੱਚ ਜਿੱਥੇ ਇਹ ਭਾਈਵਾਲ ਸੀ, ਉੱਥੇ ਸ਼ਾਮ ਦੇ ਚਾਰ ਵਜੇ ਦੀ ਸੁਖਮਨੀ ਸਾਹਿਬ ਦੇ ਪਾਠ ਦਾ ਵੀ ਬਰਾਬਰ ਦਾ ਹਿੱਸੇਦਾਰ ਸੀ। ਗੁਰਮਤਿ ਅਨੁਸਾਰ ਰਹਿਤ-ਰਹਿਣੀ, ਕਥਨੀ ਅਤੇ ਕਰਨੀ ਦਾ ਇਹ ਅੰਮ੍ਰਿਤਧਾਰੀ ਪਰਪੱਕ ਗੁਰਸਿੱਖ ਸੀ। ਇੱਥੋਂ ਤੱਕ ਕਿ ਅੰਮ੍ਰਿਤ ਵੇਲੇ ਦਾ ਸਿਮਰਨ ਅਤੇ ਨਿੱਤ-ਨੇਮ ਵੀ ਮੇਰੇ ਟੈਂਟ ਵਿੱਚ ਹੀ ਦੁਹਾਂ ਦਾ ਨਿੱਤ ਦਾ ਪ੍ਰੋਗਰਾਮ ਹੋਇਆ ਕਰਦਾ ਸੀ। ਇਨ੍ਹਾਂ ਹੀ ਹਮਖ਼ਿਆਲੀਆਂ ਕਰਕੇ ਸਾਡੀ ਸੰਗਤੀ ਨੇੜਤਾ ਅਤੇ ਪਿਆਰ ਸੀ। ਭਾਵੇਂ ਉਮਰੋਂ ਵਿੱਥ ਕਰਕੇ ਉਹ ਮੈਨੂੰ ਮਾਣ-ਆਦਰ ਦਿੰਦਾ ਸੀ ਪ੍ਰੰਤੂ

ਉਸਦੇ ਗੁਣਾਂ ਅਤੇ ਗੰਭੀਰ ਚਿੱਤ ਨੇ ਮੈਨੂੰ ਜਿੱਤ ਲਿਆ ਹੋਇਆ ਸੀ। ਮੇਰੇ ਕੋਲ ਕੇਵਲ ਚਾਰ ਮਹੀਨੇ ਹੀ ਰਿਹਾ ਸੀ ਪ੍ਰੰਤੂ ਸਾਂਝ-ਪਿਆਰ, ਰਹਿੰਦੀ ਉਮਰ ਤੱਕ ਦਾ ਬਣਿਆ ਲੱਗਦਾ ਸੀ। ਇਸੇ ਪਿਆਰ ਸਾਂਝ ਕਾਰਨ ਹੀ ਮੈਂ ਉਸਨੂੰ ਨਾਮ ਨਾਲ ਨਹੀਂ ਸਗੋਂ 'ਗੁਰਮੁਖ' ਕਹਿ ਕੇ ਬੁਲਾਉਂਦਾ ਸੀ।

ਅੱਜ ਜਦੋਂ ਚੌਦ੍ਹਾਂ ਵਰ੍ਹਿਆਂ ਦੇ ਪਾੜੇ ਪਿੱਛੋਂ ਇਹ ਇੱਕ ਕੁਦਰਤੀ ਬਣੇ ਸੰਜੋਗ ਵੱਸ ਮੇਲਾ ਹੋਇਆ ਸੀ ਤਾਂ ਉਮਾਹ ਅਤੇ ਪ੍ਰਸੰਨਤਾ ਦਾ ਹੋਣਾ ਜਿੱਥੇ ਇੱਕ ਸੁਭਾਵਿਕ ਗੱਲ ਸੀ, ਉੱਥੇ ਉਸ ਤੋਂ ਵੱਧ ਸਗੋਂ ਉਸਦੇ ਖ਼ੁਸ਼ਕ ਅਤੇ ਵੈਰਾਨ ਜਿਹੇ ਚਿਹਰੇ, ਕਾਹਲੇ ਜਿਹੇ ਸੁਭਾਅ ਅਤੇ ਬੋਲ, ਉਮਰੋਂ ਵੱਧ ਪਰਤੀਤ ਹੁੰਦੀ ਉਸਦੀ ਸ਼ਕਲ-ਸੂਰਤ ਅਤੇ ਨਿਘਰੇ ਤੇ ਛਿਲਕੇ ਸਰੀਰ ਆਦਿ ਨੂੰ ਵੇਖ ਕੇ ਤਾਂ ਸਹਿਮ ਅਤੇ ਤੌਖ਼ਲਾ ਅਨੁਭਵ ਕਰ ਰਿਹਾ ਸਾਂ। ਉਹ ਆਪਣੇ ਘਰ ਲੈ ਜਾਣ ਲਈ ਜਿੰਨੀ ਕਾਹਲ ਤੇ ਜਿੱਦ ਕਰ ਰਿਹਾ ਸੀ, ਉਸ ਤੋਂ ਵੱਧ ਮੈਨੂੰ ਉਸਦੇ ਪਿਛਲੇ ਚੌਦ੍ਹਾਂ ਸਾਲ ਬੀਤੇ ਦੇ ਹਾਲਾਤ ਜਾਣਨ ਦੀ ਖੁੱਤ ਖੁੱਤੀ ਭਾਸ ਰਹੀ ਸੀ। ਕਿਸੇ ਤਰ੍ਹਾਂ ਉਸਨੂੰ ਇਹ ਕਹਿ ਕੇ ਸੰਤੁਸ਼ਟ ਅਤੇ ਸਹਿਮਤ ਕਰ ਲਿਆ ਕਿ ਮੈਂ ਅਗਲੇ ਦਿਨ ਆਪੂੰ ਆ ਕੇ ਦੁਪਹਿਰ ਦਾ ਖਾਣਾ ਉਨ੍ਹਾਂ ਦੇ ਪਰਿਵਾਰ ਨਾਲ ਰਲ-ਬਹਿਕੇ ਖਾਵਾਂਗਾ। ਆਪਣੇ ਘਰ ਦਾ ਪਤਾ ਸਮਝਾ ਕੇ ਉਹ ਚਲਾ ਗਿਆ।

ਉਹ ਤਾਂ ਚਲਾ ਗਿਆ ਪ੍ਰੰਤੂ ਮੇਰੇ ਖ਼ਿਆਲਾਂ ਦੀ ਲੜੀ ਇੱਕ ਪ੍ਰਸ਼ਨਾਵਲੀ ਬਣੀ ਜਾ ਰਹੀ ਸੀ। ਕਦੀਂ ਤਾਂ ਮੈਂ ਉਸਦੀ ਪਹਿਲੇ ਵਾਲੀ ਗੰਭੀਰਤਾ ਅਤੇ ਮਿਠਾਸ ਨੂੰ ਉਸਦੀ ਅੱਜ ਵਾਲੀ ਖ਼ੁਸ਼ਕ ਅਤੇ ਕਾਹਲੀ ਬੋਲੀ ਨਾਲ ਤੋਲਦਾ, ਕਦੀ ਸਿਹਤ ਸੁੰਦਰਤਾ ਦਾ ਮੁਕਾਬਲਾ ਉਸਦੀ ਅੱਜ ਵਾਲੀ ਨਿਘਰੀ ਸਿਹਤ ਅਤੇ ਢਿਲਕੇ ਸਰੀਰ ਨਾਲ ਕਰਦਾ। ਕਿਸੇ ਤਰ੍ਹਾਂ ਵੀ ਉਸਦੀ ਉਸ ਵੇਲੇ ਦੀ ਹਾਲਤ ਦਾ ਅੱਜ ਵਾਲੀ ਹਾਲਤ ਨਾਲ ਤਾਲ-ਮੇਲ ਬਣਦਾ ਨਹੀਂ ਸੀ ਦਿਸਦਾ। ਅਜਿਹੀ ਸੁੰਨਸਾਨ ਚੁੱਪ ਅਤੇ ਅੰਦਰਲੀ ਸੋਚ ਵਿੱਚ ਡੁੱਬੇ ਨੂੰ ਤੱਕ ਕੇ ਮੇਰੇ ਰਿਸ਼ਤੇਦਾਰ ਨੇ ਪੁੱਛ ਲਿਆ ਕਿ ਉਸ ਮਿੱਤਰ ਨਾਲ ਮੇਰੀ ਕਿਹੋ-ਜਿਹੀ ਅਤੇ ਕਦੋਂ ਦੀ ਪਛਾਣ ਬਣੀ ਹੋਈ ਹੈ ? ਇਸਦੇ ਨਾਲ ਹੀ ਉਨ੍ਹਾਂ ਆਪਣੀ ਜਾਣਕਾਰੀ ਦਿੰਦੇ ਹੋਏ ਦੱਸਿਆ ਕਿ ਉਹ ਸੱਜਣ ਕੁਝ ਝੱਕੀ ਅਤੇ ਕਾਹਲੀ ਜਿਹੇ ਸੁਭਾਅ ਵਾਲਾ ਹੈ। ਗੁਰਬਾਣੀ ਦੀ ਸੂਝ ਬੂਝ ਵਾਲਾ ਤਾਂ ਜ਼ਰੂਰ ਹੈ ਪ੍ਰੰਤੂ ਜ਼ਰੂਰਤ ਤੋਂ ਵਧੇਰੇ ਬੜ-ਬੋਲਾ ਹੈ। ਇਹ ਕੁਝ ਦੱਸ ਕੇ ਮੈਨੂੰ ਇਹ ਰਾਇ ਵੀ ਦਿੱਤੀ ਕਿ ਜੇ ਮੈਂ ਅਗਲੇ ਦਿਨ ਉਸ ਸੱਜਣ ਦੇ ਘਰ ਖਾਣਾ ਨਾ ਹੀ ਖਾਣ ਜਾਵਾਂ ਤਾਂ ਚੰਗਾ ਹੋਵੇਗਾ। ਇਹ ਰਾਇ ਉਨ੍ਹਾਂ ਮੇਰੇ ਸਤਿਕਾਰ ਵਜੋਂ ਹੀ ਦਿੱਤੀ ਸੀ ਪ੍ਰੰਤੂ ਮੇਰੇ ਅੰਦਰ ਉਸ ਮਿੱਤਰ ਸਬੰਧੀ ਸਾਰੇ ਨਵੇਂ ਹਾਲਾਤ ਜਾਣਨ ਲਈ ਜੋ ਜਗਿਆਸਾ ਜਾਗ ਪਈ ਸੀ ਉਸ ਬਾਰੇ ਆਪਣੇ ਰਿਸ਼ਤੇਦਾਰ ਨੂੰ ਮੈਂ ਕੁਝ ਦਸਣਾ ਨਹੀਂ ਸੀ ਚਾਹੁੰਦਾ ਅਤੇ ਨਾ ਹੀ ਉਨ੍ਹਾਂ ਨਾਲ ਕਿਸੇ ਬਹਿਸ ਦਾ ਪਾਤਰ ਬਣਨਾ ਚਾਹੁੰਦਾ ਸੀ। ਅਗਲੇ ਦਿਨ ਤੜਕਸਾਰ ਸਿਮਰਨ ਅਭਿਆਸ ਤੋਂ ਉਪਰੰਤ ਸਭ ਤੋਂ ਪਹਿਲਾ ਫੁਰਨਾ ਜੋ ਮਨ ਅੰਦਰੋਂ ਉਭਰਿਆ, ਉਹ ਸੀ

ਉਸ ਮਿੱਤਰ ਦੀ ਨਿਘਰੀ ਹੋਈ ਤੱਕੀ ਹਾਲਤ ਪ੍ਰਤੀ ਤਰਸ ਅਤੇ ਹਮਦਰਦੀ ਦੀਆਂ ਭਾਵਨਾਵਾਂ। ਆਪ ਮੁਹਾਰੇ ਹੀ ਉਸ ਚਿਰਾਂ ਮਿਲੇ ਗੁਰਮੁੱਖ ਵੀਰ ਨਮਿਤ ਅਰਦਾਸ ਅੰਤਰ-ਆਤਮੇ ਹੀ ਕਰਨ ਲੱਗ ਪਿਆ। ਅਰਦਾਸ ਕੁਝ ਇਸ ਪ੍ਰਕਾਰ ਦੀ ਸੀ :—

"ਹੇ ਸਰਬ ਸਮਰਥ ਅਤੇ ਸੱਚੇ ਮਾਤਾ-ਪਿਤਾ ਵਾਲਾ ਪ੍ਰੇਮ ਅਤੇ ਪਿਆਰ ਬਖ਼ਸ਼ਣ ਵਾਲੇ ਅਕਾਲ ਪੁਰਖ ਵਾਹਿਗੁਰੂ ਜੀਓ ! ਪੁੱਤ ਕਪੁੱਤ ਬਣਦੇ ਆਏ ਤਾਂ ਸਦਾ ਸੁਣੇ ਹਨ ਪ੍ਰੰਤੂ ਮਾਪੇ ਕੁਮਾਪੇ ਹੁੰਦੇ ਕਦੀ ਨਹੀਂ ਸੁਣੇ। ਅਸੀਂ ਨੀਚ ਬੁੱਧੀ ਮਨੁੱਖ ਤਾਂ ਸਦਾ ਹੀ ਭੁਲਣਹਾਰ ਹਾਂ ਹੀ ਪ੍ਰੰਤੂ ਤੂੰ ਤਾਂ ਸਦਾ ਅਭੁੱਲ ਅਤੇ ਔਗੁਣਾਂ ਨੂੰ ਨਾ ਚਿਤਾਰਨ ਵਾਲੇ ਬਿਰਦ ਨੂੰ ਸਦਾ ਪਾਲਣ ਵਾਲਾ ਹੈਂ। ਆਪਦਾ ਉਹ ਬੱਚਾ ਜੇ ਕਿਧਰੇ ਭੁੱਲ ਹੀ ਗਿਆ ਹੈ ਤਾਂ ਆਪਦੇ ਪਤਿਤ-ਪਾਵਨ ਵਾਲੇ ਬਿਰਦ ਅੱਗੇ ਭਲਾ ਉਸਦੇ ਔਗੁਣਾਂ ਦੀ ਹਸਤੀ ਜਾਂ ਵਜੂਦ ਕਿਵੇਂ ਕਾਇਮ ਰਹਿ ਸਕਦਾ ਹੈ ? ਏਨਾ ਜੰਤਾ ਕੈ ਵਸਿ ਕਿਛੁ ਨਾਹੀ, ਤੁਧੁ ਵੇਕੀ ਜਗਤੁ ਉਪਾਇਆ।। ਤੇਰੀ ਰੰਗਾ-ਰੰਗ ਸੰਸਾਰ ਰਚਨਾ ਅੰਦਰ ਜੇ ਕੋਈ ਮਾਰਗ ਤੋਂ ਥਿੜਕ ਵੀ ਜਾਵੇ ਤਾਂ ਉਸ ਮਹਿਦੂਦ ਜੀਵ ਲਈ ਤੇਰੀ ਰਹਿਮਤ ਦੇ ਭਰੇ ਭੰਡਾਰ ਚੋਂ ਇੱਕ ਮਾੜੀ ਜਿਹੀ ਛਿੱਟ ਹੀ ਉਸਨੂੰ ਸਿੱਧੇ ਮਾਰਗ ਉੱਤੇ ਲੈ ਆਉਣ ਲਈ, ਉਸਦੇ ਸਾਰੇ ਔਗੁਣ ਧੋ ਸਕਦੀ ਹੈ। ਸਾਡੇ ਪਾਸ ਤੇਰੀ ਰਸਾਈ ਲਈ ਕੇਵਲ ਅਰਦਾਸ ਹੀ ਤਾਂ ਹੈ। ਜੇ ਇਹ ਕਬੂਲ ਲਵੇ ਤਾਂ ਜਿੱਥੇ ਉਸ ਵੀਰ-ਮਿੱਤਰ ਦਾ ਜੀਵਨ ਉਸਾਰੂ ਬਣ ਖਲੋਵੇਗਾ, ਉੱਥੇ ਮੈਨੂੰ ਵੀ ਗੁਰਮੁਖ ਵਾਲੇ ਮਿਲਾਪ ਅਤੇ ਸਾਧ ਵਾਲੇ ਸੰਗ ਮਾਣਨ ਦੀਆਂ ਖ਼ੁਸ਼ੀਆਂ ਪ੍ਰਾਪਤ ਹੋਣਗੀਆਂ। ਹੇ ਸੱਚੇ ਪਾਤਸ਼ਾਹ ! ਅਜਿਹੇ ਸੁਭਾਗ ਮਿਲਾਪ ਲਈ ਹੀ ਜੋਦੜੀ ਹੈ। ਮਨਿ ਸਾਂਤਿ ਆਈ ਵਜੀ ਵਧਾਈ, ਨਹ ਅੰਤੁ ਜਾਈ ਪਾਇਆ।। ਬਿਨਵੰਤਿ ਨਾਨਕ ਸੁਖ ਸਹਜਿ ਮੇਲਾ, ਪ੍ਰਭੁ ਆਪਿ ਬਣਾਇਆ।। ਇਹ ਅੰਦਰੋਂ-ਅੰਦਰੀ ਹੋ ਰਹੀ ਅਰਦਾਸ ਉਦੋਂ ਸਮਾਪਤ ਹੋ ਗਈ ਜਦੋਂ ਮੇਰੇ ਰਿਸ਼ਤੇਦਾਰ ਨੇ ਆ ਕੇ ਨਾਸ਼ਤੇ ਲਈ ਸੱਦਾ ਦਿੱਤਾ। ਮੈਂ ਉੱਠਿਆ ਪਰ ਅੰਤਰ-ਆਤਮੇ ਕਿਸੇ ਸ਼ਾਂਤ ਅਤੇ ਸੰਤੁਸ਼ਟਤਾ ਵਾਲੇ ਸੁਆਦ ਵਿੱਚ। ਅੱਗੇ ਵੀ ਕਈ ਵੇਰ ਇਹ ਗੱਲ ਤਜ਼ਰਬੇ ਵਿੱਚ ਆ ਚੁੱਕੀ ਸੀ ਕਿ ਜਦੋਂ ਵੀ ਕਿਸੇ ਸ੍ਰੇਸ਼ਠ ਅਤੇ ਨਿਰਮਲ ਮਕਸਦ ਲਈ ਅਰਦਾਸ ਕੀਤੀ ਗਈ ਜਿਸ ਤੋਂ ਬਾਅਦ ਸ਼ਾਂਤ ਅਤੇ ਸੰਤੁਸ਼ਟਤਾ ਦਾ ਅਹਿਸਾਸ ਭਾਸਿਆ ਤਾਂ ਉਹ ਅਰਦਾਸ ਪ੍ਰਵਾਨ ਹੋਈ ਦਿਸੀ। ਅੱਜ ਦੀ ਅਰਦਾਸ ਤੋਂ ਬਾਅਦ ਵੀ ਮਨ ਤੋਂ ਬੋਝ ਉਤਰਿਆ ਜਾਪਿਆ ਅਤੇ ਅੰਤਰ-ਆਤਮੇ ਕਿਸੇ ਸਹਿਜ ਰਸ ਦਾ ਸੁਆਦ ਭਾਸਿਆ। ਨਾਸ਼ਤੇ ਤੋਂ ਬਾਅਦ ਮੈਂ ਬਾਜ਼ਾਰੋਂ, ਉਸ ਮਿੱਤਰ ਵੀਰ ਲਈ ਇੱਕ ਉੱਚ ਇਖ਼ਲਾਕੀ ਪੁਸਤਕ "ਗੁਰਮੁਖ ਜੀਵਨ" ਭੇਟ ਵਜੋਂ ਲੈ ਆਇਆ। ਹੁਣ ਸਗੋਂ ਮੈਂ ਉਸ ਮਿੱਤਰ ਵੀਰ ਦੇ ਘਰ ਜਾਣ ਦੀ ਉਡੀਕ ਕਰਨ ਲੱਗਾ। ਇਸ ਉਡੀਕ ਕਾਰਣ ਮੈਂ ਉਨ੍ਹਾਂ ਦੇ ਘਰ ਸਗੋਂ ਨਿਯਤ ਸਮੇਂ ਤੋਂ ਵੀ ਇੱਕ ਘੰਟਾ ਪਹਿਲਾਂ ਪੁੱਜ ਗਿਆ। ਸਰਦਾਰ ਸਾਹਿਬ ਤਾਂ

ਘਰ ਮੌਜੂਦ ਨਹੀਂ ਸਨ ਪ੍ਰੰਤੂ ਉਨ੍ਹਾਂ ਦੀ ਸਰਦਾਰਨੀ ਨੇ ਖਿੜੇ ਮੱਥੇ ਬੜੇ ਹੀ ਆਦਰ ਮਾਣ ਨਾਲ ਦਰਵਾਜ਼ੇ ਉੱਤੇ ਪੁੱਜ ਕੇ 'ਜੀ ਆਇਆਂ' ਆਖਿਆ। ਮੈਨੂੰ ਬੈਠਕ ਵਿੱਚ ਬੈਠਣ ਲਈ ਬੇਨਤੀ ਕੀਤੀ ਅਤੇ ਜਲ-ਪਾਣੀ ਦੀ ਸੇਵਾ ਪੁੱਛਣ ਤੋਂ ਬਾਅਦ ਗੁਸਲਖ਼ਾਨੇ ਜਾ ਕੇ ਕੱਪੜੇ ਧੋਣ ਵਿੱਚ ਰੁੱਝ ਗਈ ਜਦ ਕਿ ਮੈਂ ਆਪਣੇ ਨਾਲ ਲਿਆਂਦੀ ਪੁਸਤਕ ਪੜ੍ਹਨ ਵਿੱਚ ਰੁੱਝ ਗਿਆ। ਜਿਸ ਬੈਠਕ ਵਾਲੇ ਕਮਰੇ ਵਿੱਚ ਮੈਂ ਆਪਣੇ ਵੀਰ ਦੇ ਆਉਣ ਦੀ ਉਡੀਕ ਕਰ ਰਿਹਾ ਸਾਂ ਉਸਦੀ ਸਫ਼ਾਈ ਅਤੇ ਸਜਾਵਟ 'ਘਰ ਦੀ ਗੀਹਨ' ਦੀ ਸੁੱਘੜਤਾ ਅਤੇ ਤਹਿਜ਼ੀਬ ਦੇ ਪਰਤੱਖ ਸਬੂਤ ਸਨ। ਫ਼ਰਨੀਚਰ ਜਾਂ ਉਸ ਅੰਦਰ ਪਿਆ ਹੋਰ ਲੋੜੀਂਦਾ ਸਾਮਾਨ ਭਾਵੇਂ ਇਤਨਾ ਕੀਮਤੀ ਨਹੀਂ ਸੀ ਪ੍ਰੰਤੂ ਹਰ ਵਸਤੂ ਦਾ ਕਰੀਨੇ ਨਾਲ ਅਤੇ ਯੋਗ ਸਥਾਨ ਉੱਤੇ ਰੱਖੇ ਜਾਣ ਦਾ ਢੰਗ, 'ਗ੍ਰਿਹਿ-ਲੱਛਮੀ' ਦੀ ਤੀਖਣ ਬੁੱਧੀ ਦਾ ਪਰਮਾਣ ਜ਼ਰੂਰ ਸਨ। ਉਂਜ ਵੀ ਉਸਦੀ ਸਿਹਤ-ਸੁੰਦਰਤਾ, ਖੁੱਲੇ ਮਸਤਕ ਦੀ ਆਭਾ ਅਤੇ ਮਿੱਠ ਬੋਲੜਾ ਸਰਲ ਸੁਭਾਅ, ਸਾਡੇ ਵੀਰ ਦੀ ਮਾਨਸਿਕਤਾ ਨਾਲੋਂ ਉੱਕਾ ਹੀ ਵੱਖਰਾ ਪ੍ਰਤੀਤ ਹੁੰਦਾ ਸੀ। ਕਰੀਬ ਅੱਧੇ ਘੰਟੇ ਦਾ ਸਮਾਂ ਬੀਤਣ ਤੋਂ ਬਾਅਦ ਦਰਵਾਜ਼ੇ ਦੇ ਬਾਹਰ ਮੋਟਰ ਸਾਈਕਲ ਦੇ ਰੁਕਣ ਦੀ ਆਵਾਜ਼ ਸੁਣਾਈ ਦਿੱਤੀ ਅਤੇ ਨਾਲ ਹੀ ਵੀਰ ਦੇ ਅੰਦਰ ਆਉਣ ਦਾ ਖੜਕਾ ਹੋਇਆ। ਘਰ ਵੜਦਿਆਂ ਹੀ ਉਨ੍ਹਾਂ ਬੜੀ ਤਿੱਖੀ ਤੇ ਖਰ੍ਹਵੀਂ ਆਵਾਜ਼ ਵਿੱਚ ਘਰ ਵਾਲੀ ਤੋਂ ਪੁੱਛਿਆ ਕਿ ਖਾਣਾ ਤਿਆਰ ਹੋ ਗਿਆ ਕਿ ਨਹੀਂ ? ਵੀਰ ਜੀ ਦੇ ਆਉਣ ਦਾ ਵੇਲਾ ਹੋ ਗਿਆ ਏ। ਉਹ ਵਕਤ ਦੇ ਪੂਰੇ ਪਾਬੰਦ ਹਨ। ਉਸੇ ਵੇਲੇ ਉਨ੍ਹਾਂ ਦੀ ਨਜ਼ਰ ਵਿਹੜੇ ਵਿੱਚ ਰੱਖੀ ਅੰਗੀਠੀ ਉੱਤੇ ਪਈ, ਜਿਸ ਉੱਤੇ ਇੱਕ ਪਤੀਲਾ ਧਰਿਆ ਹੋਇਆ ਸੀ। ਇਹ ਵੇਖਦਿਆਂ ਉਨ੍ਹਾਂ ਦੇ ਚੰਡਾਲ ਕ੍ਰੋਧ ਦੀ ਅੱਗ ਦਾ ਭਾਂਬੜ ਹੀ ਮੱਚ ਉੱਠਿਆ ਕਿਉਂਕਿ ਉਨ੍ਹਾਂ ਇਹ ਅੰਦਾਜ਼ਾ ਲਾ ਲਿਆ ਸੀ ਕਿ ਅੰਗੀਠੀ ਉੱਪਰ ਸਬਜ਼ੀ ਬਣਾਉਣੀ ਰੱਖੀ ਹੋਈ ਹੈ। ਇੱਕ ਦਮ ਭੜਕੇ ਹੋਏ ਘਰ ਵਾਲੀ ਉੱਤੇ ਸਵਾਲ ਤੇ ਸਵਾਲ ਕਰੀ ਜਾ ਰਹੇ ਸਨ ਅਤੇ ਆਪਣੀ ਕ੍ਰੋਧ ਅਗਨੀ 'ਚੋਂ ਇਸ ਪ੍ਰਕਾਰ ਦੀਆਂ ਲਪਟਾਂ ਕਢੀ ਜਾ ਰਹੇ ਸਨ : 'ਜੇ ਸਬਜ਼ੀ ਹੀ ਹੁਣ ਧਰੀ ਹੈ ਤਾਂ ਖਾਣਾ ਕਿਸ ਵੇਲੇ ਪਕੇਗਾ ? ਤੈਨੂੰ ਕੱਪੜੇ ਧੋਣ ਦੀ ਕੀ ਐਸ ਵੇਲੇ ਹੀ ਵਿਹਲ ਮਿਲਣੀ ਸੀ ? ਤੈਨੂੰ ਤਾਂ ਚੇਤਾ ਹੀ ਨਹੀਂ ਰਿਹਾ ਹੋਣਾ ਕਿ ਕਿਸੇ ਦੀ ਰੋਟੀ ਆਖੀ ਹੋਈ ਹੈ ? ਤੇਰੇ ਵਰਗੀ ਕਮਜ਼ਾਤ ਤੇ ਕੁਚੱਜੀ ਔਰਤ ਮੇਰੇ ਮੱਥੇ ਮੜ੍ਹੀ ਜਾਣੀ ਹੀ ਲਿਖੀ ਸੀ ? ਕਿਸੇ ਦੇ ਸਾਹਮਣੇ ਮੇਰੇ ਨੱਕ ਤੇ ਛੁਰੀ ਚਲਾਉਣ ਦਾ ਹੀ ਸਬੂਤ ਪੇਸ਼ ਕਰਨਾ ਸੀ ? ਤੇਰੇ ਵਰਗੀ ਬੇਸ਼ਰਮ, ਢੀਠ ਅਤੇ ਬਦ-ਸ਼ਗਨ ਔਰਤ ਦੀ ਕਿਹੜੀ ਸਿਫ਼ਤ ਕਰਕੇ ਆਪਣੀ ਵਡਿਆਈ ਜਾਂ ਇੱਜ਼ਤ ਕਰਵਾ ਸਕਣ ਦੇ ਕਾਬਿਲ ਹੋ ਸਕਦਾ ਹਾਂ ? ...... ਉਹ ਬਿਨਾਂ ਵਿਸ਼ਰਾਮ ਅਵਾ-ਤਵਾ ਬੋਲੀ ਹੀ ਗਏ। ਉਸਦੀ ਪਤਨੀ ਨੇ ਬਹੁਤ ਵੇਰ ਦੱਬੀ ਜ਼ਬਾਨ ਅਤੇ ਹੱਥਾਂ ਦੇ ਇਸ਼ਾਰਿਆਂ ਨਾਲ ਇਹ ਦੱਸਣ ਦਾ ਜਤਨ ਕੀਤਾ ਕਿ ਮਹਿਮਾਨ ਵੀਰ ਪਹਿਲੇ ਹੀ ਆਏ ਬੈਠਕ ਵਿੱਚ ਮੌਜੂਦ

ਹਨ, ਪ੍ਰੰਤੂ ਸਰਦਾਰ ਸਾਹਿਬ ਸਨ ਕਿ ਕ੍ਰੋਧੀ ਰੌਲੇ 'ਚੋਂ ਸੁਣਨ-ਸਮਝਣ ਦੀ ਵਿਹਲ ਹੀ ਨਹੀਂ ਦੇ ਰਹੇ ਸਨ। ਇਹ ਸਭ ਪਰਚੰਡ ਕ੍ਰੋਧ-ਅਗਨੀ ਅਤੇ ਸਹਿਨਸ਼ੀਲਤਾ ਦਾ ਅਜੋੜ ਤਮਾਸ਼ਾ ਬੈਠਕ ਦੇ ਦਰਵਾਜ਼ੇ ਲੱਗੀ ਚਿੱਕ ਚੋਂ ਮੈਂ ਸਾਫ਼ ਵੇਖ ਰਿਹਾ ਸਾਂ। ਇਹ ਸਭ ਕੁਝ ਇੱਥੇ ਹੀ ਬੱਸ ਨਹੀਂ ਸੀ ਹੋਇਆ। ਉਨ੍ਹਾਂ ਦੇ ਕ੍ਰੋਧ ਦੀ ਸਿਖ਼ਰ ਉਦੋਂ ਵੇਖਣ ਵਿੱਚ ਆਈ ਜਦੋਂ ਸਰਦਾਰ ਸਾਹਿਬ ਨੇ ਆਪਣੇ ਬੂਟਾਂ ਦੇ ਠੁੱਡਿਆਂ ਨਾਲ ਵਿਹੜੇ ਵਿੱਚ ਰੱਖੀ ਅੰਗੀਠੀ ਨੂੰ ਅਜਿਹਾ ਉਲਟਾ ਕੇ ਸੁੱਟਿਆ ਕਿ ਉਸ ਉੱਤੇ ਧਰ ਪਤੀਲੇ 'ਚੋਂ ਪੁਲਾਹੀ ਚਾਵਲਾਂ ਦਾ ਦਾਣਾ-ਦਾਣਾ ਵਿਹੜੇ ਵਿੱਚ ਖਿੱਲਰ ਗਿਆ ਅਤੇ ਮੂਧੀ ਪਈ ਅੰਗੀਠੀ ਚੋਂ ਸੁਲਗਦੇ ਕੋਲੇ ਗੁਸਲਖਾਨੇ ਦੀ ਨਾਲੀ ਦੇ ਪਾਣੀ ਵਿੱਚ ਖਿੱਲਰ ਕੇ ਸ਼ੂੰ-ਸ਼ੂੰ ਕਰਨ ਲੱਗ ਪਏ ਪ੍ਰੰਤੂ ਸਰਦਾਰ ਸਾਹਿਬ ਦਾ ਕ੍ਰੋਧ ਤਾਂ ਅਜੇ ਵੀ ਭਖੀ ਹੀ ਜਾ ਰਿਹਾ ਸੀ। ਕਹਿਣ ਲੱਗੇ, "ਮੈਂ ਮਹਿਮਾਨ ਵੀਰ ਨੂੰ ਆਪੂੰ ਜਾ ਕੇ ਲੈ ਆਉਂਦਾ ਹਾਂ ਅਤੇ ਉਨ੍ਹਾਂ ਨੂੰ ਹੋਟਲ ਤੋਂ ਹੀ ਖਾਣਾ ਖਵਾ ਦਿਆਂਗਾ ਪਰ ਤੇਰੇ ਵਰਗੀ ਹੂੜਮਤ ਚੰਡਾਲਣ ਦੇ ਮੱਥੇ ਹੀ ਨਹੀਂ ਲੱਗਣ ਦਿਆਂਗਾ" ਇਹ ਆਖ ਕੇ ਉਹ ਬਾਹਰ ਜਾਣ ਲਈ ਦਰਵਾਜ਼ੇ ਵੱਲ ਵਧੇ। ਪਰ ਉਸ ਬੀਬੀ ਨੇ ਫੁਰਤੀ ਨਾਲ ਦੌੜ ਕੇ ਦਰਵਾਜਾ ਬੰਦ ਕਰਕੇ ਕੁੰਡਾ ਅੜਾ ਦਿੱਤਾ ਅਤੇ ਆਪ ਦੋਨੋਂ ਹੱਥ ਜੋੜ ਕੇ ਅੱਗੇ ਹੋ ਖਲੋਤੀ। ਪਹਿਲਾਂ ਵਾਂਗ ਹੀ ਨਿਮਰਤਾ ਪਰ ਕੁਝ ਉਚੇਰੀ ਆਵਾਜ਼ ਵਿੱਚ ਕਹਿਣ ਲੱਗੀ ਕਿ ਸਰਦਾਰ ਜੀ, ਐਂਵੇ ਕਿਉਂ ਕਿਸੇ ਗੱਲ ਤੋਂ ਬਿਨਾਂ ਹੀ ਹਦੋਂ ਟੱਪੀ ਜਾਂਦੇ ਹੋ ? ਤੁਹਾਨੂੰ ਕਿਸ ਆਖਿਆ ਕਿ ਖਾਣਾ ਤਿਆਰ ਨਹੀਂ ਹੋਇਆ ? ਕਿੰਨੀ ਵੇਰ ਹੌਲੀ ਆਵਾਜ਼ ਵਿੱਚ ਅਤੇ ਹੱਥਾਂ ਦੇ ਇਸ਼ਾਰਿਆਂ ਨਾਲ ਦੱਸਣ ਦੀ ਕੋਸ਼ਿਸ਼ ਕੀਤੀ ਕਿ ਤੁਹਾਡੇ ਵੀਰ ਜੀ ਤੁਹਾਥੋਂ ਪਹਿਲੇ ਹੀ ਆਏ ਹੋਏ ਅੰਦਰ ਬੈਠੇ ਹਨ ਪਰ ਤੁਸੀਂ ਹੋ ਕਿ ਆਪਣੇ ਆਪ ਮੁਹਾਰੇ ਆਏ ਕ੍ਰੋਧ ਦੇ ਰੌਲੇ ਵਿੱਚ ਮੇਰੀ ਕਿਸੇ ਵੀ ਕਹੀ-ਸਮਝਾਈ ਗੱਲ ਉੱਤੇ ਨਾ ਕੰਨ ਧਰਿਆ ਅਤੇ ਨਾ ਹੀ ਕਿਸੇ ਇਸ਼ਾਰੇ ਵੱਲ ਧਿਆਨ ਦਿੱਤਾ। ਹੁਣ ਜੋ ਵੀ ਤਮਾਸ਼ਾ ਤੁਸਾਂ ਕਰ ਵਿਖਾਇਆ ਹੈ, ਭਲਾ ਉਨ੍ਹਾਂ ਸੁਣ, ਵੇਖ ਨਾ ਲਿਆ ਹੋਵੇਗਾ ? ਕੀ ਇਹੋ ਕੁਝ ਵਿਖਾ ਕੇ ਹੀ ਆਪਣੇ ਵੀਰ ਦਾ ਸੁਆਗਤ ਕਰਨਾ ਸੀ ? ਕੀ ਅਜੇ ਕੋਈ ਹੋਰ ਵੀ ਕਸਰ ਬਾਕੀ ਰਹਿ ਗਈ ਏ ਜਿਹੜੀ ਪੂਰੀ ਕਰਨ ਲਈ ਹੁਣ ਬਾਹਰ ਜਾਣ ਲੱਗੇ ਹੋ ? ਮੇਰੀਆਂ ਕਿਹੜੀਆਂ ਕੁਸਿਫ਼ਤਾਂ ਕਰਕੇ ਹੁਣ ਆਪਣੀ ਸਫ਼ਾਈ ਪੇਸ਼ ਕਰੋਗੇ ? ਕੀ ਅਜਿਹੇ ਹੀ ਤਮਾਸ਼ੇ ਨਾਲ ਆਪਣੇ ਵੀਰ ਦੀ ਪ੍ਰਸੰਨਤਾ ਦੇ ਪਾਤਰ ਬਣਨਾ ਚਾਹੋਗੇ ? ਕੀ ਆਪਣੇ ਘਰ-ਗ੍ਰਿਹਸਤੀ ਵਾਲੇ ਜੀਵਨ ਦਾ ਅਜਿਹਾ ਹੀ ਨਮੂਨਾ ਪੇਸ਼ ਕਰਕੇ ਆਪਣੇ ਮਾਣ-ਵਡਿਆਈ ਵਿੱਚ ਵਾਧਾ ਹੋਇਆ ਸਮਝੋਗੇ ? ਬਸ ਐਨੀ ਕੁ ਗੱਲ ਕਿ 'ਮਹਿਮਾਨ ਵੀਰ ਬੈਠਕ ਵਿੱਚ ਮੌਜੂਦ ਹਨ' ਕੰਨੀ ਪੈਣ ਤੇ ਸਰਦਾਰ ਜੀ ਦਾ ਚਿਹਰਾ ਪੀਲਾ ਪੈ ਗਿਆ, ਮੱਥੇ ਉਭਰੀਆਂ ਲਕੀਰਾਂ ਹੁਣ ਗਾਇਬ ਹੋ ਗਈਆਂ, ਭੁੜਕਦੀ ਜੀਭ ਹੁਣ ਮੂੰਹ ਦੇ ਆਲੇ ਵਿੱਚ ਅਜਿਹੀ ਬੰਦ ਹੋ ਗਈ ਜਿਵੇਂ ਕਿਸੇ ਲੱਗੇ ਹੋਏ ਤਾਲੇ ਦੀ ਚਾਬੀ ਕੋਈ ਗੁਆ ਬੈਠਾ ਹੋਵੇ,

ਲਾਲ-ਲਾਲ ਡੋਰੇ ਵਾਲੀਆਂ ਟੱਡੀਆਂ ਅੱਖਾਂ ਦੀਆਂ ਪਲਕਾਂ ਹੁਣ ਛੂਹੀ-ਮੂਈ ਦੇ ਪੱਤਿਆਂ ਵਾਂਗ ਸਿੱਮਟ ਕੇ ਨੀਵੀਆਂ ਹੋ ਗਈਆਂ, ਸਰੀਰ ਦਾ ਭਖਦਾ ਤਾਪਮਾਨ ਹੁਣ ਠੰਡੇ ਪਸੀਨੇ ਦੇ ਤੁਪਕੇ ਬਣ ਮੱਥੇ ਤੋਂ ਵਹਿ ਤੁਰਿਆ ਅਤੇ ਸਰਦਾਰ ਸਾਹਿਬ ਹੁਣ ਬਿਨਾਂ ਹਿਲੇ-ਜੁਲੇ ਪੱਥਰ ਦੇ ਬੁੱਤ ਵਾਂਗ, ਜਿੱਥੇ ਸਨ ਉੱਥੇ ਹੀ ਗੱਡੇ ਗਏ। ਕ੍ਰੋਧ ਦੀਆਂ ਕਰਤੂਤਾਂ ਹੁਣ ਝੱਗ ਵਾਂਗ ਬਹਿ ਗਈਆਂ। ਪ੍ਰੇਸ਼ਾਨੀ ਅਤੇ ਪਸ਼ੇਮਾਨੀ ਕਰਕੇ ਚਿਹਰੇ ਉੱਪਰ ਕਬਰ ਜਿਹੀ ਮੁਰਦਾ ਚੁੱਪ ਛਾ ਗਈ। ਕੁਝ ਪਲ ਪਹਿਲੇ ਜਿਹੜਾ ਬੰਦਾ ਕ੍ਰੋਧ ਰੂਪੀ ਰੜੇ ਮੈਦਾਨ ਅੰਦਰ ਕੋਝੀਆਂ ਕਰਤੂਤਾਂ ਦੇ ਪੈਂਤੜੇ ਵਿਖਾ ਰਿਹਾ ਸੀ, ਉਹ ਹੁਣ ਪਛਤਾਵੇ ਵਿੱਚ ਆਪਣੇ ਲਜਿਤ ਚਿਹਰੇ ਨੂੰ ਸ਼ਰਮ ਦੀ ਬੁੱਕਲ ਵਿੱਚ ਲੁਕਣ ਦਾ ਜਤਨ ਕਰਦਾ ਪ੍ਰਤੀਤ ਹੁੰਦਾ ਸੀ। ਨੀਵੀਆਂ ਕੀਤੀਆਂ ਅੱਖਾਂ ਨੂੰ ਫ਼ਰਸ਼ ਉੱਤੇ ਗੱਡੀ ਇਉਂ ਪ੍ਰਤੀਤ ਹੁੰਦਾ ਸੀ ਜਿਵੇਂ ਉਹ ਜ਼ਮੀਨ ਦੇ ਫਟ ਜਾਣ ਦੀ ਉਡੀਕ ਵਿੱਚ ਹੋਵੇ ਅਤੇ ਆਪਣੇ ਵੀਰ ਮਹਿਮਾਨ ਦੇ ਸਾਹਮਣੇ ਹੋਣ ਤੋਂ ਪਹਿਲਾਂ ਹੀ ਜ਼ਮੀਨ ਦੀ ਵਿਰਲ ਵਿੱਚ ਸਮਾ ਜਾਣਾ ਚਾਹੁੰਦਾ ਹੋਵੇ। ਸਰਦਾਰ ਸਾਹਿਬ ਵਲੋਂ ਕ੍ਰੋਧੀ ਹਥਿਆਰ ਇੱਕ ਦਮ ਸੁੱਟ ਦੇਣ ਉੱਤੇ ਉਸ ਬੀਬੀ ਨੂੰ ਹੁਣ ਆਪਣੀ ਅੰਦਰਲੀ ਅਪਮਾਨਜਨਕ ਦਸ਼ਾ ਪ੍ਰਗਟ ਕਰਨ ਦਾ ਹੀਆ ਅਤੇ ਅਵਸਰ ਮਿਲ ਗਿਆ, ਜੋ ਉਸਦੇ ਪਤੀ ਵਲੋਂ ਕੋਝੀ ਸ਼ਬਦਾਵਲੀ ਅਤੇ ਦੁਰ-ਵਿਉਹਾਰ ਵਜੋਂ ਪੈਦਾ ਹੋਈ ਸੀ। ਉਸਦੇ ਇਸਤ੍ਰੀਪਨ ਵਾਲੀ ਲਾਜ ਉੱਤੇ ਜੋ ਕਰਾਰੀ ਚੋਟ ਲੱਗ ਚੁੱਕੀ ਸੀ, ਉਹ ਇੱਕ ਲਾਵੇ ਦੇ ਰੂਪ ਵਿੱਚ ਹਟਕੋਰਿਆਂ ਰਾਹੀਂ ਗਰਮ ਹਵਾ ਅਤੇ ਨੈਣ-ਕਟੋਰੀਆਂ ਰਾਹੀਂ ਕੋਸੇ ਹੰਝੂ ਬਣਕੇ ਬਾਹਰ ਨਿਕਲਣੇ ਸ਼ੁਰੂ ਹੋ ਗਏ। ਆਪਣੇ ਸ੍ਵੈ-ਸਤਿਕਾਰ ਦੀ ਰੱਖਿਆ ਲਈ, ਆਪਣੇ ਪਤੀ ਨੂੰ ਕੁਝ ਇਸ ਪ੍ਰਕਾਰ ਕਹਿਣ ਲਈ ਮਜਬੂਰ ਹੋ ਗਈ : "ਵਿਖਾ ਲਈ ਜੇ ਨਾ ਆਪਣੇ ਘਰ ਦੀ ਇੱਜ਼ਤ ਅਤੇ ਨੱਕ ਸ਼ਾਨ ਵਾਲੇ ਢੋਲ ਦੀ ਪੋਲ।....ਆਪਣੀ ਅਸਲੀਅਤ ਵਾਲਾ ਭਾਂਡਾ ਆਪਣੇ ਹੱਥੀਂ ਭੰਨ ਕੇ ਕਰ ਲਿਆ ਜੇ ਨਾ ਆਪਣੇ ਵੀਰ ਦਾ ਸਵਾਗਤ ?" 'ਮੇਰੀਆਂ ਕਿਹੜੀਆਂ ਕੁਸਿਫ਼ਤਾਂ ਤੋਂ ਪਰਦਾ ਲਾ ਕੇ ਹੁਣ ਆਪਣੇ ਕਿਹੜੇ ਔਗੁਣਾਂ ਨੂੰ ਕੱਜਣ ਦਾ ਯਤਨ ਕਰੋਗੇ ?' ...ਤੇ ਹੁਣ ਕਿਹੜਾ ਮੂੰਹ ਲੈ ਕੇ ਮਹਿਮਾਨ ਵੀਰ ਦੇ ਸਾਹਮਣੇ ਜਾਣ ਦਾ ਹੌਸਲਾ ਕਰੋਗੇ ?" ਇਹ ਕੁਝ ਕਹਿ ਕੇ ਬੀਬੀ ਨੇ ਆਪਣੇ ਅੰਦਰ ਡੱਕੀ ਹਵਾੜ ਦੇ ਬੋਝ ਨੂੰ ਕੁਝ ਹੌਲਾ ਕਰ ਲਿਆ ਅਤੇ ਆਪਣੇ ਵਗਦੇ ਹੰਝੂ ਪੂੰਝ ਲਏ। ਪਤੀ ਨੂੰ ਉਸੇ ਤਰ੍ਹਾਂ ਅਹਿਲ ਅਤੇ ਸੁੰਨ-ਮੁੰਨ ਪੱਥਰ ਦੇ ਬੁੱਤ ਵਾਂਗ ਖੜ੍ਹਾ ਵੇਖ ਕੇ ਸਗੋਂ ਉਸਨੂੰ ਚਿੰਤਾ ਜਿਹੀ ਭਾਸਣ ਲੱਗੀ। ਉਸ ਦੀਆਂ ਡੌਰ-ਭੌਰ ਅੱਖਾਂ ਤੱਕ ਕੇ ਉਸਨੂੰ ਹੁਣ ਆਪਣਾ ਰੰਜ ਗਮ ਭੁੱਲ ਗਿਆ ਅਤੇ ਪਤੀ ਦੀ ਅਜਿਹੀ ਹਾਲਤ ਉੱਤੇ ਹਮਦਰਦੀ ਜਾਗ ਪਈ। ਸ਼ਾਇਦ ਇਹ ਉਸ ਬੀਬੀ ਦੇ ਸਹਿਨਸ਼ੀਲ ਸੁਭਾਅ ਅਤੇ ਪਤੀ ਫ਼ਰਜ਼ ਦੇ ਅਹਿਸਾਸ ਵਜੋਂ ਹੀ ਸੀ। ਹੁਣ ਉਹੀ ਬੀਬੀ ਆਪਣੇ ਪਤੀ ਨੂੰ ਰਾਹ-ਰਸਤੇ ਉੱਤੇ ਲਿਆਉਣ ਲਈ ਇਸ ਪ੍ਰਕਾਰ ਪਿਆਰ ਮਨਾਉਣੀਆਂ ਕਰ ਰਹੀ ਸੀ :

"ਚਲੋ ਮਿੱਟੀ ਪਾਉ ਹੋਈਆਂ ਗੱਲਾਂ ਉੱਤੇ। ਹੁਣ ਭੁੱਲ ਜਾਉ ਕੋੜੀਆਂ ਗੱਲਾਂ ਨੂੰ। ਮੈਂ ਹੀ ਮਾਫ਼ੀ ਮੰਗ ਲੈਂਦੀ ਹਾਂ।" ਖ਼ਬਰੇ ਕੋਈ ਮਾੜੀ ਹੀ ਘੜੀ ਲਿਖੀ ਸੀ ਜੋ ਵੇਖਣੀ ਪਈ। ਸਾਡੇ ਕੋਈ ਮਾੜੇ ਕਰਮਾਂ ਦਾ ਹੀ ਫਲ ਹੈ ਕਿ ਜਿੱਥੇ ਆਪਣੇ ਵੀਰ ਦਾ ਮਾਣ ਭਰਿਆ ਸੁਆਗਤ ਕਰਨਾ ਸੀ, ਉੱਥੇ ਉਨ੍ਹਾਂ ਨੂੰ ਸਾਡੇ ਕੋਲੋਂ ਬੇਹਦ ਸਦਮਾ ਪਹੁੰਚਿਆ ਹੋਵੇਗਾ। ... ਤੁਸਾਂ ਵੀ ਆਪਣੇ ਕਾਹਲੇ ਸੁਭਾਅ ਦਾ ਕੁਝ ਤਾਂ ਖ਼ਿਆਲ ਕਰ ਲਿਆ ਕਰੋ। ਬਿਨਾਂ ਕਿਸੇ ਕਾਰਣ ਹੀ ਆਪਣੇ ਗੁੱਸੇ ਦਾ ਬਹਾਨਾ ਬਣਾ ਲੈਂਦੇ ਹੋ ਅਤੇ ਫਿਰ ਗੁੱਸੇ ਵਿੱਚ ਅਜਿਹੇ ਖ਼ਰੂਦੀ ਘੋੜੇ ਉੱਤੇ ਸਵਾਰ ਹੋ ਜਾਂਦੇ ਹੋ ਜਿਸਦੇ ਉੱਛਲਣ ਕੁੱਦਣ ਨਾਲ ਤੁਹਾਨੂੰ ਆਪਣੀ ਸੋਝੀ ਹੀ ਨਹੀਂ ਰਹਿੰਦੀ। ਹੁਣ ਵੇਖੋ ਕਿ ਪੁਲਾਅ ਵੀ ਗਿਆ ਅਤੇ ਅਨਾਜ ਦੀ ਬੇਅਦਬੀ ਵੱਖ ਹੋਈ। ਜੇ ਮੇਰੀ ਗੱਲ ਵੱਲ ਰਤਾ ਧਿਆਨ ਕਰ ਲੈਂਦੇ ਤਾਂ ਇਹ ਸਭ ਕੁਝ ਨਹੀਂ ਸੀ ਵਾਪਰਨਾ। ਖਾਣਾ ਤਾਂ ਸਭ ਤਿਆਰ ਹੋਇਆ ਪਿਆ ਹੈ। ਪੁਲਾਉ ਤਾਂ ਕੇਵਲ ਦਮ ਦੇਣ ਲਈ ਅੰਗੀਠੀ ਉੱਤੇ ਰਖੇ ਹੋਏ ਸਨ। ਮਹਿਮਾਨ ਵੀਰ ਜੀ ਕੀ ਸੋਚਦੇ ਹੋਣਗੇ ? ਬਿਨਾਂ ਵਜ੍ਹਾ ਉਨ੍ਹਾਂ ਨੂੰ ਖਾਣੇ ਲਈ ਦੇਰ ਕਰਵਾਈ। ਚਲੋ ਹੁਣ ਮਾਫ਼ੀ ਮੰਗ ਲੈਂਦੇ ਹਾਂ। ਵੱਡੇ ਤਾਂ ਵੱਡੇ ਹੀ ਹੁੰਦੇ ਹਨ। ਜਿੱਥੇ ਮਾਫ਼ੀ ਦੇਣਗੇ ਉੱਥੇ ਕੋਈ ਚੰਗੀ ਮੱਤ ਵੀ ਦੇਣਗੇ। ਪ੍ਰੰਤੂ ਮਾਫ਼ੀ ਮੰਗਣ ਤੋਂ ਪਹਿਲੇ ਸਾਨੂੰ ਵੀ ਕੁਝ ਪ੍ਰਣ-ਪ੍ਰਤਿਗਿਆ ਕਰਨੀ ਪਵੇਗੀ ਤਾਂ ਜੋ ਘਰ ਵਿੱਚ ਅਜਿਹਾ ਮਾਹੌਲ ਕਦੀ ਨਾ ਪੈਦਾ ਹੋਵੇ, ਨਹੀਂ ਤਾਂ ਜੋ ਸਦਮਾ ਅਸਾਂ ਉਨ੍ਹਾਂ ਨੂੰ ਪਹੁੰਚਾਇਆ ਹੈ ਜਾਂ ਖਾਣੇ ਤੋਂ ਭੁੱਖਿਆਂ ਰੱਖਣ ਦਾ ਗੁਨਾਹ ਕੀਤਾ ਹੈ ਉਹ ਜਨਮਾਂ ਤੱਕ ਵੀ ਨਹੀਂ ਉਤਰੇਗਾ। ... ਬੱਚਿਆਂ ਦਾ ਵੀ ਸਕੂਲ 'ਚੋਂ ਅਉਣ ਦਾ ਵੇਲਾ ਹੋ ਗਿਆ ਹੈ। ਜੇ ਸਾਨੂੰ ਉਖੜੇ ਉਖੜੇ ਹੋਏ ਵੇਖਿਆ ਤਾਂ ਉਨ੍ਹਾਂ ਦੇ ਮਾਸੂਮ ਹਿਰਦਿਆਂ ਉੱਤੇ ਸਹਿਮ ਪੈਦਾ ਹੋਵੇਗਾ, ਜਿਹੜਾ ਪਾਪ ਅਸੀਂ ਕਈ ਵੇਰ ਅੱਗੇ ਕਮਾ ਚੁੱਕੇ ਹਾਂ। ... ਮੇਰੀ ਮੰਨੋ ਤਾਂ ਵੀਰ ਜੀ ਕੋਲੋਂ ਮਾਫ਼ੀ ਮੰਗ ਕੇ ਸਦਾ ਲਈ ਪ੍ਰਣ ਲਵੋ ਤਾਂ ਜੋ ਘਰ-ਗ੍ਰਿਹਸਤੀ ਜੀਵਨ ਵਿੱਚ ਅਜਿਹੇ ਮਾਹੌਲ ਦੇ ਕਦੇ ਨਾ ਭਾਗੀ ਬਣੀਏ।"

ਅੱਗੇ ਵੀ ਘਰ ਵਿੱਚ ਸਰਦਾਰ ਸਾਹਿਬ ਦੇ ਕਾਹਲੇ ਅਤੇ ਕ੍ਰੋਧੀ ਸੁਭਾਅ ਕਾਰਣ ਆਏ ਦਿਨ ਨਾਖ਼ੁਸ਼ਗਵਾਰ ਘੜੀਆਂ ਦਾ ਸਾਹਮਣਾ ਤਾਂ ਕਰਨਾ ਹੀ ਪੈਂਦਾ ਸੀ ਪ੍ਰੰਤੂ ਉਨ੍ਹਾਂ ਨੂੰ ਟਾਲਣ ਲਈ ਆਖ਼ਰ ਬੀਬੀ ਨੂੰ ਹੀ ਚਾਹੀ-ਅਣਚਾਹੀ ਮਾਫ਼ੀ ਮੰਗਣੀ ਪੈਂਦੀ ਸੀ। ਪ੍ਰੰਤੂ ਅੱਜ ਦੀ ਘਟਨਾ ਨੇ ਜੋ ਮੇਰੀ ਮੌਜੂਦਗੀ ਵਿੱਚ ਵਾਪਰੀ ਸੀ, ਸਰਦਾਰ ਸਾਹਿਬ ਨੂੰ ਜਿਵੇਂ ਝੰਜੋੜ ਕੇ ਹੀ ਰੱਖ ਦਿੱਤਾ ਹੋਵੇ। ਅੱਜ ਵੀ ਮਾਫ਼ੀ ਤਾਂ ਭਾਵੇਂ ਬੀਬੀ ਨੇ ਹੀ ਮੰਗੀ ਸੀ ਪ੍ਰੰਤੂ ਇਸ ਮਾਫ਼ੀ ਨੇ ਸਰਦਾਰ ਸਾਹਿਬ ਦੇ ਜ਼ਮੀਰੀ ਸ਼ੀਸ਼ੇ ਉੱਤੇ ਪਏ ਅਕਸ ਨੇ ਪਛਤਾਵੇ ਦੀ ਇੱਕ ਅਮਿਟ ਛਾਪ ਲਗਾ ਦਿੱਤੀ ਸੀ। ਜਾਪਦਾ ਸੀ ਕਿ ਉਸਦੀ ਆਪਣੇ ਵੀਰ ਮਹਿਮਾਨ ਨਾਲ ਕਿਸੇ ਵੇਲੇ ਦੀ ਪਈ ਹੋਈ ਪੀਡੀ ਆਤਮਕ ਗੰਢ ਨੇ ਉਸਨੂੰ ਅਹਿਸਾਸ ਕਰਾ ਦਿੱਤਾ ਕਿ ਘਰ-ਗ੍ਰਿਹਸਤੀ ਦੇ ਜੀਵਨ ਵਿੱਚ ਕੁੜਤਣ

ਘੋਲਣ ਵਾਲੇ ਪਾਪ ਦਾ ਦਰਅਸਲ ਉਹ ਆਪ ਜ਼ਿੰਮੇਵਾਰ ਸੀ। ਇਸੇ ਅਹਿਸਾਸ ਨੇ ਉਸ ਨੂੰ ਸੱਚ ਦੀ ਪਉੜੀ ਉੱਤੇ ਲਿਆ ਖੜ੍ਹਾ ਕਰ ਦਿੱਤਾ। ਇਸ ਸੱਚ ਵਿੱਚ ਉਸ ਨੂੰ ਆਪਣੀ ਪਤਨੀ ਦੀ ਕਹੀ ਇੱਕ ਇੱਕ ਗੱਲ ਅੱਜ ਅੰਮ੍ਰਿਤ ਦਾ ਘੁੱਟ ਲੱਗ ਰਹੀ ਸੀ। ਆਪਣੇ ਚੌਦਾਂ ਵਰ੍ਹੇ ਪਹਿਲਾਂ ਵਾਲੇ ਆਤਮਕ ਜੀਵਨ ਦੀ ਤਸਵੀਰ ਉਘੜਦੀ ਜਾਪੀ। ਆਪਣੇ ਫ਼ੌਜੀ ਅਫ਼ਸਰ ਵੀਰ ਦਾ ਪਿਆਰ ਪਰਤ ਆਉਂਦਾ ਜਾਪਿਆ ਅਤੇ ਚੌਦਾਂ ਸਾਲ ਪਹਿਲਾਂ ਵਾਲੇ ਨੇਮੀ ਸਤਿਸੰਗ ਦੇ ਸੁਪਨੇ ਦੇਖਣ ਲੱਗ ਪਿਆ। ਤਾਹੀਓਂ, ਉਸਦੀ ਪਤਨੀ ਨੇ ਉਸਦੇ ਮੋਢਿਆਂ ਨੂੰ ਹਿਲਾਉਂਦਿਆਂ ਉਸਨੂੰ ਯਾਦ ਕਰਾਇਆ ਕਿ ਚਲੋ ਅੰਦਰ ਬੈਠੇ ਵੀਰ ਕੋਲੋਂ ਮਾਫ਼ੀ ਮੰਗੀਏ। ਸੁਪਨਿਆਂ ਦੀ ਦੁਨੀਆਂ ਚੋਂ ਪਰਤਦਿਆਂ ਉਸਨੂੰ ਇੰਜ ਭਾਸਿਆ ਜਿਵੇਂ ਉਸਦੀ ਪਤਨੀ ਹੀ ਹੁਣ ਉਸਦੀਆਂ ਸਭ ਮੁਸ਼ਕਲਾਂ ਦੇ ਹਲ਼ ਦਾ ਵਸੀਲਾ ਬਣ ਸਕਦੀ ਹੈ। ਕਿਸੇ ਗੈਬੀ ਸ਼ਕਤੀ ਦੀ ਪ੍ਰੇਰਨਾ ਸਦਕਾ ਹੀ ਹੋਵੇ ਕਿ ਦੁਹਾਂ ਦੀਆਂ ਨੀਵੀਆਂ ਅੱਖਾਂ ਹੁਣ ਉੱਚੀਆਂ ਹੋ ਆਪਸ ਵਿੱਚ ਟਕਰਾਈਆਂ ਅਤੇ ਦੋਹਾਂ ਦੇ ਦਿਲਾਂ ਅੰਦਰ ਕਿਸੇ ਗੈਬੀ ਸੰਦੇਸ਼ ਦਾ ਕੋਈ ਵਟਾਂਦਰਾ ਹੋਇਆ ਜਿਸ ਨਾਲ ਦੁਹਾਂ ਦੇ ਹੱਥਾਂ ਦੀਆਂ ਕੰਘੀਆਂ ਪੈ ਗਈਆਂ ਅਤੇ ਦੋਹਾਂ ਦੇ ਬੁੱਲ੍ਹਾਂ ਉੱਤੇ ਪਿਆਰ ਮਿਠਾਸ ਭਰੀਆਂ ਮੁਸਕਾਨ ਦੀਆਂ ਗੁਲਾਬ ਪੰਖੜੀਆਂ ਖਿਲ ਉੱਠੀਆਂ। ਮਨਾਂ ਦੀ ਕੁੜੱਤਣ ਅਤੇ ਨਫ਼ਰਤ ਚੰਗਿਆੜੀ ਦੀ ਅੱਗ ਹੁਣ ਮਿੱਟ ਚੁੱਕੀ ਸੀ। ਕਦੂਰਤ ਅਤੇ ਕਲੇਸ਼-ਬਿਰਤੀ ਦਾ ਡੇਰਾ ਹੁਣ ਸਦਾ ਲਈ ਚੁੱਕਿਆ ਗਿਆ ਸੀ। ਕੁਦਰਤ ਦੇ ਸੰਜੋਗ ਵੇਖੋ ਕਿ ਐਨ ਇਸੇ ਵੇਲੇ ਹੀ ਸਕੂਲ 'ਚੋਂ ਆਏ ਬੱਚਿਆਂ ਨੇ ਦਰਵਾਜ਼ੇ ਨੂੰ ਨਗਾਰੇ ਵਾਂਗ ਖੜਕਾਉਣਾ ਸ਼ੁਰੂ ਕਰ ਦਿੱਤਾ ਅਤੇ ਦੋਹਾਂ ਦੀਆਂ 'ਮੰਮੀ-ਡੈਡੀ' ਦੀਆਂ ਆਵਾਜ਼ਾਂ ਨੇ ਪਤੀ-ਪਤਨੀ ਨੂੰ ਕਿਸੇ ਸਰੂਰ ਮਈ ਅਵਸਥਾ ਤੋਂ ਸੁਚੇਤ ਕਰ ਦਿੱਤਾ। ਦਰਵਾਜ਼ਾ ਖੁੱਲ੍ਹਿਆ, ਪਿਤਾ ਨੇ ਸੱਤ ਸਾਲ ਦੇ ਲੜਕੇ ਤੇ ਅਤੇ ਮਾਂ ਨੇ ਪੰਜ ਸਾਲ ਦੀ ਬੱਚੀ ਨੂੰ ਆਪਣੀਆਂ ਬਾਹਵਾਂ ਵਿੱਚ ਸੰਭਾਲ ਲਿਆ। ਬੱਚਿਆਂ ਨੂੰ ਸਕੂਲ ਦੇ ਫੰਕਸ਼ਨ ਵਿੱਚ ਟਾਫ਼ੀਆਂ ਮਿਲੀਆਂ ਸਨ ਜੋ ਕੁਝ ਤਾਂ ਉਨ੍ਹਾਂ ਖਾ ਲਈਆਂ ਸਨ ਅਤੇ ਕੁਝ ਜੇਬਾਂ ਵਿੱਚ ਰੱਖ ਲਈਆਂ ਸਨ। ਬੱਚੇ ਆਪਣੀ ਮਾਸੂਮ ਖ਼ੁਸ਼ੀ ਵਿੱਚ ਟਾਫ਼ੀਆਂ ਉਹ ਆਪਣੇ ਮੰਮੀ ਡੈਡੀ ਦੇ ਮੂੰਹ ਵਿੱਚ ਪਾ ਕੇ ਤਾਲੀਆਂ ਵਜਾਕੇ ਕਹਿਣ ਲੱਗ ਪਏ 'ਹੈਪੀ ਬਰਥ ਡੇ ਟੂ ਯੂ'। ਭਾਵੇਂ ਮਾਸੂਮ ਬੱਚਿਆਂ ਨੂੰ ਤਾਂ ਕੁਝ ਚਿਰ ਪਹਿਲੇ ਵਰਤੇ ਭਾਣੇ ਬਾਰੇ ਕੁਝ ਵੀ ਪਤਾ ਨਹੀਂ ਸੀ ਪ੍ਰੰਤੂ ਕੁਦਰਤੀ ਸੰਜੋਗ ਕਿ ਜੋ ਬੱਚਿਆਂ ਵਲੋਂ ਦਿੱਤੀਆਂ ਵਧਾਈਆਂ ਅਤੇ ਮੂੰਹ ਵਿੱਚ ਪਾਈ ਮਠਿਆਈ ਐਨ ਉਸ ਮੌਕੇ ਦੇ ਪ੍ਰਤੀਕ ਸਨ ਜਿਸ ਦੁਆਰਾ ਪਤੀ ਪਤਨੀ ਲਈ ਇੱਕ ਨਵੇਂ ਜੀਵਨ ਦਾ ਮਹੂਰਤ ਹੋਇਆ ਜਾਪਦਾ ਸੀ। ਕੁਝ ਚਿਰ ਪਹਿਲਾਂ ਵੇਖੀਆਂ ਝਾਕੀਆਂ ਤੋਂ ਤਾਂ ਮੈਂ ਇਸ ਘਰ ਵਿੱਚ ਆਉਣਾ ਇੱਕ ਬਦ-ਸ਼ਗਨੀ ਦਾ ਹੀ ਕਾਰਣ ਮੰਨਿਆ ਸੀ ਪ੍ਰੰਤੂ ਹੁਣ ਵਾਲੇ ਪੱਖ ਨੂੰ ਜਾਣ ਸਮਝ ਕੇ ਆਪਣੇ ਆਪ ਨੂੰ ਭਾਗਸ਼ਾਲੀ ਸਮਝ ਰਿਹਾ ਸਾਂ ਕਿਉਂ ਜੋ ਅੱਜ ਸਵੇਰ ਦੀ ਕੀਤੀ ਅਰਦਾਸ ਸਾਕਾਰ

ਤੇ ਸਫ਼ਲ ਹੋਈ ਪ੍ਰਤੀਤ ਕਰ ਰਿਹਾ ਸਾਂ, ਨਾਲ ਹੀ ਕਾਰਣ-ਕਰਤੇ ਦੀਆਂ ਬਣਾਈਆਂ ਵਿਉਂਤਾਂ ਉੱਤੇ ਵੀ ਹੈਰਾਨ ਹੋ ਰਿਹਾ ਸਾਂ। ਦੰਪਤੀ ਜੋੜਾ ਬੱਚਿਆਂ ਨੂੰ ਚੁੱਕੀ ਹੁਣ ਬੈਠਕ ਵੱਲ ਹੀ ਆ ਰਿਹਾ ਸੀ। ਮੈਂ ਵੀ ਸੋਫ਼ੇ ਤੋਂ ਉੱਠਿਆ ਅਤੇ ਇੱਕ ਕਦਮ ਹੀ ਪੁੱਟਿਆ ਸੀ ਕਿ ਪਤੀ ਬੱਚੇ ਨੂੰ ਹੇਠਾਂ ਉਤਾਰ ਕੇ ਮੇਰੇ ਪੈਰਾਂ ਵੱਲ ਝੁਕਿਆ ਪ੍ਰੰਤੂ ਮੈਂ ਉਸਨੂੰ ਆਪਣੀਆਂ ਬਾਹਵਾਂ ਦੀ ਗਲਵਕੜੀ ਵਿੱਚ ਲੈ ਲਿਆ। ਕਿੰਨਾ ਚਿਰ ਹੀ ਮੇਰੀਆਂ ਬਾਹਵਾਂ ਵਿੱਚ ਸਾਂਭਿਆ ਮੂੰਹੋਂ ਕੁਝ ਨ ਬੋਲ ਸਕਿਆ। ਆਖ਼ਰ ਮੈਂ ਹੀ ਉਸਨੂੰ ਸੋਫ਼ੇ ਉੱਤੇ ਬਿਠਾਇਆ। ਮੂੰਹੋਂ ਚੁੱਪ ਅਤੇ ਅੱਖਾਂ ਨੀਵੀਆਂ ਤੋਂ ਅਜੇ ਵੀ ਉਸਦੀ ਸ਼ਰਮਿੰਦਗੀ ਨੂੰ ਪੜ੍ਹਿਆ ਜਾ ਸਕਦਾ ਸੀ। ਬੀਬੀ ਦੀ ਸੈਨਤ ਉੱਤੇ ਦੋਹਾਂ ਬੱਚਿਆਂ ਨੇ ਮਿੱਠੀ ਗੁਰ-ਫ਼ਤਹਿ ਬੁਲਾਈ ਜਿਸਦੇ ਨਾਲ-ਨਾਲ ਬੀਬੀ ਨੇ ਆਪ ਵੀ ਸਿਰ ਨੀਵਾਂ ਕਰਕੇ ਗੁਰ-ਫਤਿਹ ਦੁਹਰਾਈ। ਫਿਰ ਸਰਦਾਰ ਸਾਹਿਬ ਨੂੰ ਨਿੱਘੀ ਸੁੱਖ-ਸ਼ਾਂਤ ਪੁਛਦਿਆਂ ਮੈਂ ਉਸਨੂੰ ਦੱਸਿਆ ਕਿ ਕਲ੍ਹ ਉਨ੍ਹਾਂ ਦੇ ਚਲੇ ਆਉਣ ਤੋਂ ਪਿੱਛੋਂ ਕਿੰਨਾ ਚਿਰ ਉਨ੍ਹਾਂ ਚਾਰ ਮਹੀਨਿਆਂ ਦੇ ਸਤਿਸੰਗ ਦਾ ਨਜ਼ਾਰਾ ਮਾਣਦਾ ਰਿਹਾ ਸੀ ਪ੍ਰੰਤੂ ਤੁਹਾਡੀ ਸਿਹਤ ਅਤੇ ਕਾਹਲੀ ਬੋਲੀ ਦੇ ਫ਼ਰਕ ਨੇ ਜ਼ਰੂਰ ਮੈਨੂੰ ਹੈਰਾਨੀ ਦੇ ਚੱਕਰ ਵਿੱਚ ਪਾ ਦਿੱਤਾ ਸੀ। ਮੇਰੇ ਇਨ੍ਹਾਂ ਸ਼ਬਦਾਂ ਨਾਲ ਸਨੇ ਪਛਤਾਵੇ ਦੀ ਅਗਨੀ ਵਿੱਚ ਪਿਘਲ ਕੇ ਅਥਰੂਆਂ ਦੀ ਝੜੀ ਲਾ ਦਿਤੀ। ਮੈਂ ਪਹਿਲੇ ਵੀ ਉਸਦੀ ਵਿਹੜੇ ਵਿੱਚ ਖਲੋਤੇ ਦੀ ਹਾਲਤ ਨੂੰ ਵੇਖ ਚੁੱਕਿਆ ਸੀ ਅਤੇ ਮੈਂ ਨਹੀਂ ਸੀ ਚਾਹੁੰਦਾ ਕਿ ਉਸ ਉੱਤੇ ਸਹਿਮ ਦਾ ਵਧੇਰੇ ਬੋਝ ਪਵੇ। ਇਸ ਲਈ ਪਿਆਰ ਅਤੇ ਦਿਲਾਸਾ ਦੇ ਕੇ ਚੜ੍ਹਦੀ ਕਲਾ ਵਿੱਚ ਆਉਣ ਲਈ ਪ੍ਰੇਰਿਆ। ਮਸਾਂ ਕਿਵੇਂ ਇਹ ਆਖਰ ਉਸਦੇ ਮੂੰਹੋਂ ਨਿਕਲ ਸਕੇ 'ਵੀਰ ਜੀ ! ਕੀ ਮੈਨੂੰ ਮਾਫ਼ ਨਹੀਂ ਕਰੋਗੇ ?' ਜਿਸ ਅਹਿਸਾਸ ਵਿੱਚ ਇਹ ਅੱਖਰ ਉਸਦੇ ਮੂੰਹੋਂ ਨਿਕਲੇ ਸਨ ਉਹ ਮੈਂ ਹੀ ਚੰਗੀ ਤਰ੍ਹਾਂ ਸਮਝ ਸਕਦਾ ਸੀ। ਸੋ ਮੈਂ ਉਸਨੂੰ ਆਪਣੇ ਨਾਲ ਘੁੱਟ ਲਿਆ ਅਤੇ ਨਾਲ ਲਿਆਂਦੀ ਪੁਸਤਕ 'ਗੁਰਮੁਖ ਜੀਵਨ' ਭੇਟ ਕਰਦਿਆਂ ਕਿਹਾ ਕਿ ਇਹ ਆਪ ਲਈ ਉਚੇਚੀ ਲਿਆਂਦੀ ਪੁਸਤਕ ਜ਼ਰੂਰ ਕੰਮ ਆਵੇਗੀ। ਉਹ ਪੁਸਤਕ ਦੇ ਨਾਮ ਨੂੰ ਜਿੱਥੇ ਨੀਝ ਤੇ ਰੀਝ ਨਾਲ ਕੁਝ ਚਿਰ ਤਕਦਾ ਰਿਹਾ ਉੱਥੇ ਮੈਂ ਉਸਦੀ ਇਸ ਤਕਣੀ ਨੂੰ ਚੰਗੀ ਤਰ੍ਹਾਂ ਪੜ੍ਹ ਰਿਹਾ ਸੀ। ਉਸਦੀਆਂ ਅੱਖਾਂ ਵਿੱਚ ਜਿਹੀ ਚਮਕ ਆ ਗਈ ਸੀ ਜੋ ਉਸਦੇ ਹਿਰਦੇ ਚੋਂ ਕਿਸੇ ਡੂੰਘੇ ਉਤਸ਼ਾਹ ਭਰੇ ਵਿਸ਼ਵਾਸ ਦੀ ਪ੍ਰਤੀਕ ਸੀ। ਹੁਣ ਉਸਨੇ ਅੱਖਾਂ ਚੁੱਕ ਮੇਰੇ ਵੱਲ ਸੁਆਲੀਆ ਨਜ਼ਰਾਂ ਨਾਲ ਪਹਿਲੀ ਵਾਰ ਪੁੱਛਿਆ, 'ਵੀਰ ਜੀ, ਜਿਹੜੀ ਦੌਲਤ ਮੈਨੂੰ ਅੱਜ ਤੋਂ ਕਰੀਬ ਚੌਦਾਂ ਵਰ੍ਹੇ ਪਹਿਲਾਂ ਵੰਡੀ ਸੀ, ਕੀ ਉਸਦਾ ਸਰਮਾਇਆ ਅੱਜ ਨਹੀਂ ਬਖ਼ਸ਼ੋਗੇ ?' ਬੱਸ ਇਹ ਸੀ ਉਸਦਾ ਸਵਾਲ ਜਿਸਨੂੰ ਕੇਵਲ ਮੈਂ ਹੀ ਸਮਝ ਸਕਦਾ ਸਾਂ। ਮੇਰਾ ਛੋਟਾ ਜਿਹਾ, ਪਰ ਰਮਜ਼ੀ ਉੱਤਰ ਸੀ ਕਿ 'ਹੁਣੇ ਤੋਂ ਹੀ'। ਤੇ ਮੇਰੇ ਉੱਤਰ ਦੀ ਰਮਜ਼ ਵੀ ਓਹੀ ਸਮਝ ਸਕਦਾ ਸੀ, ਇਸ ਲਈ ਉਸ ਝੱਟ ਇਹ ਕਹਿ ਕੇ ਮੈਨੂੰ ਵਿਸ਼ਵਾਸ ਦਿਵਾ ਦਿੱਤਾ ਕਿ 'ਮੈਂ ਵੀ ਉਸ ਉੱਤੇ ਅਮਲੀ

ਸਬੂਤ ਲਈ ਹੁਣ ਤੋਂ ਹੀ ਹਾਜ਼ਰ ਹੁੰਦਾ ਹਾਂ।' ਬਸ ਇਹੋ ਹੀ ਸਨ ਸਵਾਲ ਅਤੇ ਉੱਤਰ ਜਿਨ੍ਹਾਂ ਦਾ ਸਾਡੇ ਦੋਹਾਂ ਵਿਚਕਾਰ ਵਟਾਂਦਰਾ ਹੋਇਆ ਸੀ ਅਤੇ ਜਿਸਨੇ ਉਸਨੂੰ ਮਨਮੁਖ ਤੋਂ ਗੁਰਮੁਖ ਵਿੱਚ ਬਦਲ ਦਿੱਤਾ। ਕੀਤੇ ਸੁਆਲ ਅਤੇ ਉਨ੍ਹਾਂ ਦੇ ਦਿੱਤੇ ਉੱਤਰ, ਕਿਉਂਕਿ ਰਮਜ਼ੀ ਭਾਸ਼ਾ ਵਿੱਚ ਸਨ, ਇਸ ਲਈ ਪਾਠਕਾਂ ਦੀ ਰੁਚੀ ਲਈ ਉਨ੍ਹਾਂ ਨੂੰ ਖੋਲ੍ਹ ਕੇ ਦੱਸਣ ਦਾ ਜਤਨ ਕਰਦੇ ਹਾਂ :

(i) ਜਿਹੜੀ ਚੌਦਾਂ ਵਰ੍ਹੇ ਪਹਿਲਾਂ ਵੰਡੀ ਗਈ ਦੌਲਤ ਦਾ ਜ਼ਿਕਰ ਕੀਤਾ ਗਿਆ ਹੈ, ਉਹ ਸੀ ਸਾਡੀ ਦੋਹਾਂ ਦੀ ਨੇਮੀ ਸਤਿਸੰਗਤ, ਜੋ ਚਾਰ ਮਹੀਨੇ ਵਿੱਚ ਹੋਈ ਸੀ।

(ii) ਸਰਮਾਇਆ ਸੀ ਸ਼ਬਦ 'ਗੁਰਮੁਖ' ਜਿਸ ਨਾਲ ਮੈਂ ਉਸਨੂੰ ਸੰਬੋਧਨ ਕਰਿਆ ਕਰਦਾ ਸਾਂ। ਇਹ ਸ਼ਬਦ ਉਸਨੇ ਪੁਸਤਕ 'ਗੁਰਮੁਖ ਜੀਵਨ' ਦੇ ਟਾਈਟਲ ਨੂੰ ਵੇਖ ਕੇ ਹੀ ਇਸੇ ਜੀਵਨ ਦੀ, ਉਸਨੇ ਅੰਤ੍ਰੀਵ ਹਿਰਦੇ 'ਚੋਂ ਮੁੜ ਗ੍ਰਹਿਣ ਕਰਨ ਦੇ ਵਿਸ਼ਵਾਸ ਨਾਲ ਇੱਛਾ ਪ੍ਰਗਟ ਕੀਤੀ ਸੀ।

(iii) ਮੇਰੇ ਇਹ ਕਹਿਣ 'ਹੁਣ ਤੋਂ ਹੀ' ਦਾ ਭਾਵ ਸੀ ਕਿ ਚੰਗੇ ਕੰਮ ਵਿੱਚ ਢਿੱਲ ਕਿਉਂ ?

(iv) ਉਸਦੇ ਉੱਤਰ 'ਕਿ ਮੈਂ ਵੀ ਉਸ ਉੱਤੇ ਅਮਲੀ ਸਬੂਤ ਲਈ ਹੁਣ ਤੋਂ ਹੀ ਹਾਜ਼ਰ ਹਾਂ' ਦਾ ਭਾਵ ਸੀ ਕਿ ਉਹ ਉਸ ਲਈ ਤੱਤਪਰ ਹੈ।

ਸਾਡੇ ਆਪਸੀ ਸਵਾਲ-ਜਵਾਬ ਨੂੰ ਕੋਲ ਖਲੋਤੀ ਬੀਬੀ ਨੇ ਆਪਣੀ ਸੁੱਘੜ-ਸਿਆਣਪ ਦੁਆਰਾ ਭਲੀ-ਭਾਂਤ ਸਮਝ ਲਿਆ ਸੀ। ਆਖਣ ਲਗੀ ਕਿ ਅੱਜ ਦਾ ਦਿਨ ਸਾਡੇ ਲਈ ਤਾਂ ਨਵੇਂ ਜਨਮ ਦਿਨ ਵਾਂਗ ਹੈ ਅਤੇ ਆਪਣੇ ਪਤੀ ਨੂੰ ਬਜ਼ਾਰੋਂ ਮਠਿਆਈ ਮੰਗਵਾ ਕੇ ਵੰਡਣ ਲਈ ਬੇਨਤੀ ਕੀਤੀ। ਵਿਚਾਲਿਉਂ ਹੀ ਮੈਂ ਕਹਿ ਦਿੱਤਾ ਕਿ ਜਦ ਬੱਚਿਆਂ ਨੇ ਆਪ ਦੋਹਾਂ ਨੂੰ ਮਿੱਠੀਆਂ ਟਾਫੀਆਂ ਅਤੇ ਮੁਬਾਰਕਾਂ ਐਨ੍ਹ ਮੌਕੇ ਉੱਪਰ ਦੇ ਹੀ ਦਿੱਤੀਆਂ ਹਨ ਤਾਂ ਆਪਨੂੰ ਹੁਣ ਹੋਰ ਕਿਸੇ ਮਠਿਆਈ ਮੰਗਾਉਣ ਦੀ ਕੀ ਲੋੜ ਹੈ ? ਸਗੋਂ ਹੁਣ ਤਾਂ ਕਾਰਣ-ਕਰਤੇ ਵਾਹਿਗੁਰੂ ਜੀ ਦਾ ਧੰਨਵਾਦ ਹੀ ਕਰਨਾ ਬਣਦਾ ਹੈ। ਇਹ ਗੱਲ ਸਭ ਨੂੰ ਭਾ ਗਈ ਅਤੇ ਹੁਣ ਮਾਹੌਲ ਹੀ ਬੜਾ ਖ਼ੁਸ਼ਗਵਾਰ ਬਣ ਗਿਆ ਸੀ। ਹਰ ਕੋਈ ਆਪਣੀ-ਆਪਣੀ ਥਾਂ ਉਚੇਚੀ ਖ਼ੁਸ਼ੀ ਅਨੁਭਵ ਕਰ ਰਿਹਾ ਸੀ। ਜਿਵੇਂ ਹੜ੍ਹੰਭ ਤਪਦੀ ਧੁੱਪ ਵੇਲੇ ਜੇ ਬਦਲਾਂ ਦੀ ਛਾਂ ਬਣ ਖਲੋਵੇ ਤਾਂ ਪਹਿਲਾਂ ਨਾਲੋਂ ਰਾਹਤ ਜ਼ਰੂਰ ਮਹਿਸੂਸ ਹੁੰਦੀ ਹੈ ਅਤੇ ਜੇ ਬਾਰਿਸ਼ ਹੋ ਜਾਵੇ ਤਾਂ ਸਭ ਜੀਵ ਜੰਤ ਅਤੇ ਧਰਤੀ ਵੀ ਅਨੰਦ ਵਿੱਚ ਮੌਲਦੇ ਹਨ। ਇਸੇ ਤਰ੍ਹਾਂ ਹੀ ਅੱਜ ਇਸ ਘਰ ਵਿੱਚ ਵੀ ਹੋਇਆ ਸੀ। ਪਹਿਲੇ ਕ੍ਰੋਧ ਰੂਪੀ ਅਗਨੀ ਦਾ ਹੜ੍ਹੰਭ ਤਪਿਆ ਸੀ, ਫਿਰ ਸੱਚ ਦੇ ਅਹਿਸਾਸ ਨੇ ਰਾਹਤ ਬਖਸ਼ੀ ਪ੍ਰੰਤੂ ਸੱਚ ਨੂੰ ਅਮਲੀ ਜ਼ਿੰਦਗੀ ਬਣਾਉਣ ਦੇ ਪ੍ਰਣ ਨੇ ਤਾਂ ਬੇਅੰਤ ਖ਼ੁਸ਼ੀਆਂ ਲਿਆ ਵਿਖਾਈਆਂ। ਇਸੇ ਵੇਲੇ ਬੀਬੀ ਨੇ ਤਿਆਰ ਪਿਆ ਖਾਣਾ ਮੇਜ਼ ਉੱਤੇ

ਸਜਾ ਦਿੱਤਾ ਅਤੇ ਹੁਣ ਸਾਰੇ ਹੀ ਆਪਣੀਆਂ-ਆਪਣੀਆਂ ਕੁਰਸੀਆਂ ਸੰਭਾਲ ਕੇ ਖਾਣ ਵਿੱਚ ਜੁੱਟ ਗਏ। ਪਰ ਅੱਜ ਦੀ ਖ਼ੁਸ਼ੀ ਨੇ ਕਿਸੇ ਨੂੰ ਚੁੱਪ-ਚਾਪ ਨਹੀਂ ਬਹਿਣ ਦਿੱਤਾ। ਕੁਝ ਇਸ ਪ੍ਰਕਾਰ ਦੀਆਂ ਹਾਸ-ਬਿਲਾਸ ਦੀਆਂ ਗੱਲਾਂ ਦਾ ਸਿਲਸਿਲਾ ਚੱਲ ਪਿਆ :

**ਮੈਂ :** ਗੁਰਮੁਖ ਜੀਓ, ਜੇ ਅੱਜ ਪੁਲਾਹੀ ਚਾਵਲ ਵੀ ਛਕਦੇ ਤਾਂ ਖਾਣੇ ਦਾ ਹੋਰ ਵੀ ਸੁਆਦ ਆ ਜਾਂਦਾ। (ਇਕ ਰਮਜ਼ੀ ਕਟਾਖ਼)

**ਬੀਬੀ :** ਮੈਂ ਤਾਂ ਦੱਮ[1] ਦੇਣ ਲਈ ਅੰਗੀਠੀ ਉੱਤੇ ਰੱਖੇ ਸਨ ਤਾਂ ਜੇ ਚੰਗੀ ਤਰ੍ਹਾਂ ਪੱਕ ਜਾਣ ਤੇ ਸੁਆਦੀ ਲਗਣਗੇ ਪਰ ਜੇ ਕਿਸੇ ਵਿੱਚ ਦੱਮ[2] ਵਾਲੀ ਗੱਲ ਹੁੰਦੀ ਤਾਂ ਹੀ ਤਾਂ ਅਨੰਦ ਮਾਣ ਸਕਦੇ ਸਾਂ। (ਇੱਕ ਰਮਜ਼ੀ ਇਸ਼ਾਰਾ)

**ਸਰਦਾਰ ਸਾਹਿਬ :** (ਨਿੰਮ੍ਹੀ ਜਿਹੀ ਆਵਾਜ਼ ਵਿੱਚ) ਡੁੱਲੇ ਹੋਏ ਬੇਰਾਂ ਦਾ ਨੁਕਸਾਨ ਨਹੀਂ ਹੁੰਦਾ ਹੈ ਜੇਕਰ ਖ਼ੈਰ ਦੀ ਝੋਲੀ ਫੈਲਾ ਕੇ ਸਾਂਭ ਲਏ ਜਾਣ। ਹੁਣ ਜਦ ਦੱਮ[3] ਰਲ ਹੀ ਗਿਆ ਹੈ ਤਾਂ ਹੁਣ ਹੋਰ ਕਿਹੜੇ ਦਮ ਦੀ ਲੋੜ ਜਾਂ ਕਸਰ ਬਾਕੀ ਰਹਿ ਜਾਂਦੀ ਹੈ ? (ਰਮਜ਼ੀ ਉੱਤਰ)

ਪਾਠਕ ਜੀ ! ਕਿਸੇ ਵੀ ਇੱਕ ਰਾਹ ਨੂੰ ਛੱਡ ਕੇ ਦੂਜਾ ਰਾਹ ਅਪਨਾਉਣ ਵਿੱਚ ਕੇਵਲ ਇੱਕ ਮੋੜ ਨੂੰ ਹੀ ਤਾਂ ਕੱਟਣਾ ਪੈਂਦਾ ਹੈ। ਇਸੇ ਤਰ੍ਹਾਂ ਕਿਸੇ ਇੱਕ ਸੰਕੱਲਪ ਨੂੰ ਦੂਜੇ ਸੰਕੱਲਪ ਵਿੱਚ ਬਦਲਣ ਲਈ ਕੇਵਲ ਧੁਰ ਅੰਦਰੋਂ ਦ੍ਰਿੜ ਵਿਸ਼ਵਾਸ ਦਾ ਹੀ ਤਾਂ ਜਾਗਣਾ ਹੁੰਦਾ ਹੈ। ਮੈਨੂੰ ਆਪਣਾ ਇੱਕ ਜ਼ਾਤੀ ਤਜਰਬਾ ਵੀ ਯਾਦ ਹੈ ਕਿ ਮੈਂ ਫ਼ੌਜੀ ਸੇਵਾ ਵੇਲੇ ੧੯੪੩ ਵਿੱਚ ਸ਼ਰਾਬ ਪੀਣੀ ਸ਼ੁਰੂ ਕਰ ਲਈ ਸੀ ਪ੍ਰੰਤੂ ਕੇਵਲ ਛੇ ਮਹੀਨਿਆਂ ਦੇ ਅੰਦਰ ਕਿਸੇ ਧੁਰ ਅੰਦਰੋਂ ਜਾਗੇ ਦ੍ਰਿੜ ਵਿਸ਼ਵਾਸ ਨਾਲ ਸ਼ਰਾਬ ਦਾ ਸੇਵਨ ਤਿਆਗ ਦਿੱਤਾ ਸੀ ਅਤੇ ਅਜਿਹੇ ਪਰਪੱਕ ਤਿਆਗ ਦਾ ਆਧਾਰ ਕੇਵਲ ਦੋ ਚਾਰ ਅੰਦਰੋਂ ਉੱਭਰੇ ਖ਼ਿਆਲ ਹੀ ਸਨ। ਇਹ ਸਭ ਅਸੀਂ ਜਾਣਦੇ ਹਾਂ ਕਿ ਖ਼ਿਆਲਾਂ ਦੀ ਰਫ਼ਤਾਰ ਕਿੰਨੀ ਤੇਜ਼ ਹੁੰਦੀ ਹੈ। ਜੇ ਬੈਠੇ ਬੈਠੇ ਦਰਬਾਰ ਸਾਹਿਬ ਦਾ ਖ਼ਿਆਲ ਆ ਜਾਵੇ ਤਾਂ ਅਸਾਂ ਖ਼ਿਆਲੀ ਰਫ਼ਤਾਰ ਨਾਲ ਉੱਥੇ ਪੁੱਜੇ ਹੋਏ ਪ੍ਰਤੱਖ ਦਰਸ਼ਨ ਵੀ ਮਾਣ ਰਹੇ ਹੁੰਦੇ ਹਾਂ। ਇਸ ਲਈ ਸਮੇਂ ਦੀ ਗਿਣਤੀ 'ਇੱਕ ਮਿੰਟ' ਵੀ ਤਾਂ ਖ਼ਿਆਲ ਦੀ ਰਫ਼ਤਾਰ ਨਾਲੋਂ ਕਿਤੇ ਵੱਧ ਹੋ ਸਕਦੀ ਹੈ। ਇਹ ਸੀ ਦ੍ਰਿੜ ਖ਼ਿਆਲਾਂ ਦੇ ਮੋੜ ਦਾ ਕ੍ਰਿਸ਼ਮਾ ਜਿਸ ਦੁਆਰਾ ਇੱਕ ਮਨੁੱਖ ਮਨਮੁਖ ਤੋਂ ਗੁਰਮੁਖ ਬਣ ਗਿਆ। ਦੂਜੀ ਗੱਲ ਜੋ ਦੱਸਣਾ ਚਾਹਵਾਂਗਾ ਉਹ ਇਹ ਹੈ ਕਿ ਜਿਸ ਗੁਰਮੁਖ ਦਾ ਜ਼ਿਕਰ ਇਸ ਮਜ਼ਮੂਨ ਵਿੱਚ ਕੀਤਾ ਗਿਆ ਹੈ ਉਹ ਅੱਜ ਵੀ ਪਰਿਵਾਰ ਸਹਿਤ ਮੌਜੂਦ ਹੈ। ਚਾਹੇ ਉਸ ਪਰਿਵਾਰ 'ਚੋਂ ਬੱਚਾ ਅਤੇ ਬੱਚੀ ਵੀ ਆਪਣੇ ਪਰਿਵਾਰਾਂ ਵਾਲੇ ਬਣ ਗਏ ਹਨ ਪ੍ਰੰਤੂ ਸਾਰੇ ਹੀ ਨਾਮ ਦੀ ਰੰਗਣ ਵਿੱਚ ਚੜ੍ਹਦੀ ਕਲਾ ਮਾਣ ਰਹੇ ਹਨ। ਸਰਦਾਰ ਸਾਹਿਬ ਅਤੇ ਉਨ੍ਹਾਂ ਦੀ ਧਰਮ ਪਤਨੀ ਤਾਂ ਗੁਰਸਿੱਖੀ ਜੀਵਨ ਦੀ ਜੀਉਂਦੀ ਜਾਗਦੀ ਇੱਕ ਮਿਸਾਲ ਹਨ। ਉਨ੍ਹਾਂ ਦੇ ਅਮਲੀ

(੧) ਭਾਫ਼ ਦਾ ਤਾਪ (੨) ਹੌਸਲਾ (੩) ਟੁੱਟੀ ਹੋਈ ਫਿਰ ਗੰਢੀ ਜਾਣੀ।

ਜੀਵਨ ਉੱਤੇ ਗੁਰਬਾਣੀ ਦੀਆਂ ਹੇਠ ਲਿਖੀਆਂ ਪੰਗਤੀਆਂ ਸਹੀ ਲਾਗੂ ਹੁੰਦੀਆਂ ਜਾਪਦੀਆਂ ਹਨ :—

(i) ਲਾਲੁ ਰਤਨੁ ਤਿਸੁ ਪਾਲੈ ਪਰਿਆ॥
ਸਗਲ ਕੁਟੰਬ ਓਹੁ ਜਨੁ ਲੈ ਤਰਿਆ॥ (ਰਾਮਕਲੀ, ਮ: ੫, ਪੰਨਾ ੮੮੭)

(ii) ਮੰਨੈ ਪਾਵਹਿ ਮੋਖੁ ਦੁਆਰੁ॥
ਮੰਨੈ ਪਰਵਾਰੈ ਸਾਧਾਰੁ॥ (ਜਪੁ ਜੀ ਸਾਹਿਬ)

(iii) ਗੁਰ ਸਤਿਗੁਰ ਕਾ ਜੋ ਸਿਖੁ ਅਖਾਏ,
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ,
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ,
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ,
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ,
ਸੋ ਗੁਰਸਿਖੁ ਗੁਰੂ ਮਨਿ ਭਾਵੈ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ,
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ,
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥

(ਗਉੜੀ ਕੀ ਵਾਰ, ਮ: ੪, ਪੰਨਾ ੩੦੫)

ਉਸ ਦੰਪਤੀ ਜੋੜੇ ਨਾਲ ਅੱਜ ਵੀ ਮੇਰੀ ਨੇੜਤਾ ਉਸੇ ਤਰ੍ਹਾਂ ਕਾਇਮ ਹੈ। ਜੀਵਨ-ਘਟਨਾ ਦੀ ਪਾਠਕਾਂ ਨਾਲ ਸਾਂਝ ਕਰਾਉਣ ਲਈ ਲੇਖਕ ਨੇ ਇਹ ਕਹਿ ਕੇ ਪ੍ਰਵਾਨਗੀ ਦ ਲਈ ਸੀ ਕਿ ਹੋ ਸਕਦਾ ਹੈ ਕੋਈ ਮਾਇਆ ਦੀਆਂ ਭੁੱਲ ਭੁੱਲਈਆਂ ਦੀ ਭਟਕਣ ਵਿ ਪਿਆ ਜੇ ਇਸ ਲੇਖ ਨੂੰ ਪੜ੍ਹ ਸੁਣ ਕੇ ਸਹੀ ਰਸਤੇ ਉੱਤੇ ਚਲਣ ਦੀ ਪ੍ਰੇਰਣਾ ਲੈ ਸਕੇ ਤਾਂ ਸਫ਼ਲ ਜੀਵਨ ਦਾ ਪਾਤਰ ਹੋ ਸਕਦਾ ਹੈ। ਸਰਦਾਰ ਸਾਹਿਬ ਨੇ ਇਸ ਲੇਖ ਨੂੰ ਅਨੇਕ ਪਾਠਕਾਂ ਤੱਕ ਪਹੁੰਚਾਉਣ ਦੀ ਜਿੱਥੇ ਆਗਿਆ ਦੇ ਦਿੱਤੀ ਹੈ, ਉੱਥੇ ਉਨ੍ਹਾਂ ਮੈਥੋਂ ਇਹ ਵਚਨ ਵੀ ਲੈ ਲਿਆ ਸੀ ਕਿ ਉਨ੍ਹਾਂ ਦਾ ਨਾਮ ਅਤੇ ਪਤਾ ਗੁਪਤ ਰੱਖਿਆ ਜਾਵੇ। ਉਨ੍ਹਾਂ ਦੀ ਇਸ ਉਦਾਰ ਬਿਰਤੀ ਲਈ ਧੰਨਵਾਦੀ ਹਾਂ।

□□□